# ਤਤਕਰਾ

# ਪੁਸਤਕ 'ਨੇੜਿਉਂ ਤੱਕਿਆ ਇਤਿਹਾਸ' ਦੀ ਵਿਲੱਖਣਤਾ

ਸ੍ਰ: ਤਰਲੋਚਨ ਸਿੰਘ ਮੈਂਬਰ, ਪਾਰਲੀਮੈਂਟ ਅਤੇ ਚੇਅਰਮੈਨ ਕੌਮੀ ਘੱਟ ਗਿਣਤੀ ਕਮਿਸ਼ਨ ਦੀਆਂ ਉਹ ਲਿਖਤਾਂ ਜਿਨ੍ਹਾਂ ਕੋਲ ਇਤਿਹਾਸ ਦਾ ਅਤਿ ਨੇੜਿਉਂ ਦੇਖਿਆ ਸੱਚ ਅਤੇ ਰਾਜਸੀ ਘਟਨਾਵਾਂ ਅਤੇ ਮਸਲਿਆਂ ਦੀਆਂ ਜੜ੍ਹਾਂ ਤੱਕ ਦੇਖਣ ਦੀ ਕਮਾਲ ਦੀ ਦ੍ਰਿਸ਼ਟੀ ਹੈ, ਇਹ ਅਖ਼ਬਾਰਾਂ ਰਾਹੀਂ ਤਾਂ ਕਈ ਵਰ੍ਹਿਆਂ ਦੀਆਂ ਸਾਹਮਣੇ ਆ ਰਹੀਆਂ ਸਨ ਤੇ ਪਹਿਲਾਂ ਹੀ ਚਰਚਾ ਦਾ ਕਾਰਣ ਬਣ ਚੁੱਕੀਆਂ ਹਨ। ਕਈ ਭੇਤ ਖੋਲ੍ਹ ਚੁੱਕੀਆਂ ਹਨ। ਸਿੱਖਾਂ ਨੂੰ ਉਨ੍ਹਾਂ ਦੀ ਸਥਿਤੀ ਬਾਰੇ ਚੇਤੰਨ ਹੀ ਨਹੀਂ ਕਰ ਚੁੱਕੀਆਂ, ਸਗੋਂ ਇਕ ਭਵਿੱਖ ਮੁਖੀ ਸੋਚ ਪ੍ਰਦਾਨ ਕਰ ਚੁੱਕੀਆਂ ਹਨ, ਪਰ ਇਹ ਲਿਖਤਾਂ ਪੁਸਤਕ ਰੂਪ ਵਿਚ ਪਹਿਲੀ ਵਾਰ ਸਾਹਮਣੇ ਆ ਰਹੀਆਂ ਹਨ।

ਇਸ ਤੋਂ ਪਹਿਲਾਂ ਕਿ ਇਨ੍ਹਾਂ ਦੇ ਨੇੜਿਉਂ ਤੱਕੇ ਇਤਿਹਾਸ ਅਤੇ ਉਨ੍ਹਾਂ ਘਟਨਾਵਾਂ ਦੀ ਗੱਲ ਕੀਤੀ ਜਾਵੇ, ਮੈਂ ਇਸ ਪੁਸਤਕ ਦੀ ਵਿਧਾ ਜਾਂ ਰੂਪਾਕਾਰ ਦੇ ਮਹੱਤਵ ਦੀ ਗੱਲ ਕਰਨਾ ਚਾਹੁੰਦਾ ਹਾਂ। ਕੋਈ ਵੀ ਭਾਸ਼ਾ ਕੇਵਲ ਉਸ ਸਾਹਿਤ ਦੇ ਸਹਾਰੇ ਵਿਕਾਸ ਨਹੀਂ ਕਰਦੀ ਹੁੰਦੀ, ਜਿਸਦਾ ਸੰਬੰਧ ਨਾਵਲ, ਕਹਾਣੀ ਜਾਂ ਵਾਰਤਕ ਦੇ ਹੋਰ ਰੂਪਾਂ ਨਾਲ ਹੈ। ਕਿਸੇ ਵੀ ਭਾਸ਼ਾ ਦਾ ਵਿਕਾਸ ਗਿਆਨ, ਇਤਿਹਾਸ ਦਾ ਸੱਚ ਸਾਂਭਣ ਵਾਲੀਆਂ, ਜਾਣਕਾਰੀ ਭਰਪੂਰ ਪੁਸਤਕਾਂ ਨਾਲ ਵਿਸ਼ੇਸ਼ ਤੌਰ ਤੇ ਸਬੰਧਤ ਹੁੰਦਾ ਹੈ। ਸੰਸਾਰ ਦੀਆਂ ਵਿਕਸਤ ਅੰਤਰਰਾਸ਼ਟਰੀ ਭਾਸ਼ਾਵਾਂ ਅੰਗਰੇਜ਼ੀ, ਜਰਮਨ, ਫਰੈਂਚ, ਚੀਨੀ ਆਦਿ ਭਾਸ਼ਾਵਾਂ ਦੇ ਵਿਕਾਸ ਤੋਂ ਇਸ ਗੱਲ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਲੋੜ ਇਸ ਗੱਲ ਦੀ ਹੈ ਕਿ ਇਤਿਹਾਸ ਦੇ ਲੁਕਵੇਂ ਸੱਚ ਨੂੰ ਜਾਨਣ ਵਾਲੇ, ਉਸ ਦਾ ਵਿਸ਼ਲੇਸ਼ਣ ਕਰਨ ਵਾਲੇ ਲੇਖਕ ਵੀ ਆਪਣੀ ਗੱਲ ਪੰਜਾਬੀ ਵਿਚ ਕਹਿਣ। ਪੰਜਾਬੀ ਪਾਠਕ ਨੂੰ ਇਹ ਗੱਲਾਂ ਆਪਣੀ ਜ਼ੁਬਾਨ ਵਿਚ ਪ੍ਰਾਪਤ ਹੋਣ। ਜਦੋਂ ਅਜਿਹੀ ਪੁਸਤਕ ਆਪਣੀ ਜ਼ੁਬਾਨ ਵਿਚ ਨਹੀਂ ਮਿਲਦੀ, ਉਦੋਂ ਉਹ ਦੂਜੀਆਂ ਭਾਸ਼ਾਵਾਂ ਵੱਲ ਜਾਂਦਾ ਹੈ। ਅਸੀਂ ਇਕੀਵੀਂ ਸਦੀ ਵਿਚ ਪਹੁੰਚ ਚੁੱਕੇ ਹਾਂ। ਇਹ ਸਦੀ, ਗਿਆਨ ਦੇ ਵਿਕਾਸ ਦੀ ਸਦੀ ਹੈ ਤੇ ਜ਼ਰੂਰੀ ਹੈ ਕਿ ਸਾਡੀ ਭਾਸ਼ਾ ਵਿਚ ਅਜਿਹੀਆਂ ਪੁਸਤਕਾਂ ਪ੍ਰਾਪਤ ਹੋਣ। ਆਮ ਆਖਿਆ ਜਾਂਦਾ ਹੈ ਕਿ ਪੰਜਾਬੀ ਵਿਚ ਪਾਠਕਾਂ ਦੀ ਗਿਣਤੀ ਘਟ ਰਹੀ ਹੈ, ਉਹ ਅੰਗਰੇਜ਼ੀ ਅਤੇ ਹੋਰ ਭਾਸ਼ਾਵਾਂ ਵੱਲ ਜਾ ਰਹੇ ਹਨ। ਇਸਦਾ ਕਾਰਨ ਇਹੀ ਹੈ ਕਿ ਉਨ੍ਹਾਂ ਨੂੰ ਗਿਆਨ ਅਤੇ ਇਤਿਹਾਸ ਦਾ ਵਿਸ਼ਲੇਸ਼ਣ ਕਰਦੀਆਂ ਜਾਂ ਜਾਣਕਾਰੀ ਨਾਲ ਜੁੜੀਆਂ ਪੁਸਤਕਾਂ ਪ੍ਰਾਪਤ ਨਹੀਂ ਹੁੰਦੀਆਂ। ਇਉਂ ਸ੍ਰ: ਤਰਲੋਚਨ ਸਿੰਘ ਦੀ ਇਹ ਪੁਸਤਕ ਪੰਜਾਬੀ ਦੀ ਇਸ ਸਮੱਸਿਆ ਨੂੰ ਹੱਲ ਕਰਦੀ ਇਕ ਸਲਾਹੁਣ ਯੋਗ ਕਦਮ ਹੈ। ਇਸ ਨਾਲ ਭਾਸ਼ਾ ਦੀ ਇਹ ਵਿਧਾ ਵਿਕਸਤ ਹੁੰਦੀ ਹੈ।

ਇਤਿਹਾਸ ਦਾ ਸੱਚ ਕਹਿਣ ਤੇ ਵਿਸ਼ਲੇਸ਼ਣ ਕਹਿਣ ਵਾਲੀ ਪੁਸਤਕ ਪਾਠਕ ਨੂੰ ਮੁਹੱਈਆ ਹੁੰਦੀ ਹੈ। ਅਜਿਹੀ ਪੁਸਤਕ ਹਰ ਪਾਠਕ ਸਾਂਭ ਸਕਦਾ ਹੈ, ਯਾਤਰਾ ਕਰਦਾ ਜਾਂ ਆਮ ਦਿਲਚਸਪੀ ਲਈ ਵੀ ਪੜ੍ਹ ਸਕਦਾ ਹੈ, ਇਉਂ ਇਹ ਵਿਧਾ ਪਾਠਕਾਂ ਦਾ ਹਰ ਸਮੇਂ ਸਾਥ ਦਿੰਦੀ ਹੈ।

ਵਾਰਤਕ ਦੀ ਅਜਿਹੀ ਵਿਧਾ ਦੀ ਖ਼ੂਬਸੂਰਤੀ ਇਹ ਹੁੰਦੀ ਹੈ ਕਿ ਇਸ ਦੀ ਭਾਸ਼ਾ ਜਿਥੇ ਜਾਣਕਾਰੀ ਭਰਪੂਰ ਹੁੰਦੀ ਹੈ, ਇਹ ਅਤਿ ਸਰਲ ਵੀ ਹੁੰਦੀ ਹੈ, ਇਸ ਲਈ ਪਾਠਕ ਨੂੰ ਡੂੰਘੀ ਤਰ੍ਹਾਂ ਆਪਣੇ ਨਾਲ ਜੋੜ ਲੈਂਦੀ ਹੈ। ਇਸ ਵਿਚ ਸਮਾਜ, ਸੱਭਿਆਚਾਰ, ਇਤਿਹਾਸ, ਗਿਆਨ ਦੇ ਤੱਥ ਹੁੰਦੇ ਹਨ। ਇਸ ਲਈ ਇਹ ਵਿਧਾ ਨਿੱਜੀ ਗਲਪ ਜਾਂ ਕਲਪਨਾ ਨਹੀਂ ਹੁੰਦੀ। ਪਾਠਕ ਆਪਣੇ ਇਤਿਹਾਸ ਨੂੰ ਹਮੇਸ਼ਾ ਹੋਰ ਡੂੰਘੀ ਤਰ੍ਹਾਂ ਜਾਨਣਾ ਚਾਹੁੰਦਾ ਹੈ ਤਾਂ ਜਦੋਂ ਉਸ ਨੂੰ ਉਹ ਲੇਖਕ ਮਿਲ ਜਾਵੇ, ਜੋ ਉਸ ਇਤਿਹਾਸ 'ਚੋਂ ਆਪ ਲੰਘਿਆ ਹੋਵੇ, ਕਈ ਘਟਨਾਵਾਂ ਨਾਲ ਆਪ ਸੰਬੰਧਤ ਹੋਵੇ, ਭੇਤੀ ਹੋਵੇ ਤਾਂ ਪਾਠਕ ਉਸ ਵਿਧਾ ਦੀ ਪੁਸਤਕ ਨੂੰ ਆਪਣੇ ਅੰਗ ਸੰਗ ਕਰ ਲੈਂਦਾ ਹੈ।

ਅਜਿਹੀ ਵਿਧਾ ਇਸ ਲਈ ਵੀ ਵਿਲੱਖਣ ਹੁੰਦੀ ਹੈ ਕਿਉਂਕਿ ਇਹ ਇਕ ਪਾਸੇ ਨਿਬੰਧ ਵਾਂਗ ਹੁੰਦੀ ਹੈ, ਦੂਜੇ ਪਾਸੇ ਇਤਿਹਾਸ ਵਾਂਗ, ਲੇਖਕ ਦੀ ਆਤਮਕਥਾ ਵਾਂਗ, ਕਿਸੇ ਸਿਆਸੀ ਚਰਚਾ ਜਾਂ ਘਟਨਾਵਾਂ ਦੀ ਲੜੀ ਵਾਂਗ, ਚੇਤਨਾ ਨੂੰ ਝੰਜੋੜਦੀ ਲਿਖਤ ਵਾਂਗ ਤੇ ਕਿਸੇ ਵੀ ਕਹਾਣੀ ਵਾਂਗ ਦਿਲਚਸਪ। ਇਉਂ ਇਹ ਵਿਧਾ ਜਾਂ ਰੂਪਾਕਾਰ ਸੰਗਠਿਤ ਹੁੰਦਾ ਹੈ। ਪਾਠਕ ਜੋ ਜਾਣਦਾ ਹੁੰਦਾ ਹੈ, ਉਸ ਵਿਚ ਕਈ ਪਰਿਵਰਤਨ ਲਿਆਉਂਦਾ ਹੈ।

ਸ੍ਰ: ਤਰਲੋਚਨ ਸਿੰਘ ਨੇ ਇਸ ਪੁਸਤਕ ਵਿਚ ਜਿਨ੍ਹਾਂ ਘਟਨਾਵਾਂ ਜਾਂ ਜਿਸ ਇਤਿਹਾਸ ਨੂੰ ਬਿਆਨ ਕੀਤਾ ਹੈ, ਜੋ ਪਰਦੇ ਫਾਸ਼ ਕੀਤੇ ਹਨ, ਉਹ ਇਤਿਹਾਸ ਅਤਿ ਨੇੜੇ ਦਾ ਹੈ, ਖਾਸ ਤੌਰ ਤੇ ਸਿੱਖ ਕੌਮ ਤੇ ਸਿੱਖ ਸਮਾਜ ਲਈ ਉਸ ਦਾ ਬਹੁਤ ਮਹੱਤਵ ਹੈ। ਆਖਰ ਨੀਲੇ ਤਾਰੇ ਦਾ ਸੱਚ ਕੀ ਸੀ, ਲੌਂਗੋਵਾਲ ਸਮਝੌਤਾ ਕੀ ਸੀ, ਕੀ ਵਾਪਰਿਆ, ਕੀ ਸਾਹਮਣੇ ਆਇਆ, ਕੀ ਨਹੀਂ, ਕੀ ਲੁਕਿਆ ਪਿਆ ਹੈ, ਉਸ ਵਿਚ ਕਿਨ੍ਹਾਂ ਵਿਅਕਤੀਆਂ ਦਾ ਸੱਚ ਕੀ ਹੈ, ਇਹ ਸਭ ਕੁਝ ਭਵਿੱਖ ਵਿਚ ਵੀ ਅਸੀਂ ਕੁਰੇਦਦੇ ਰਹਿਣਾ ਹੈ, ਕਿਉਂਕਿ ਬਹੁਤ ਕੁਝ ਅਜੇ ਵੀ ਇਤਿਹਾਸ ਦੀਆਂ ਪਰਤਾਂ ਵਿਚ ਲੁਕਿਆ ਹੋਇਆ ਹੈ। ਸ੍ਰ: ਤਰਲੋਚਨ ਸਿੰਘ ਕੋਲ ਉਸ ਸਾਰੇ ਇਤਿਹਾਸ ਦੇ ਸੱਚ ਦਾ ਵਿਸ਼ਲੇਸ਼ਣ ਕਰਨ ਦੀ ਸਮਰਥਾ ਵੀ ਹੈ ਤੇ ਜੁਰਅਤ ਵੀ। ਉਸ ਨੇ ਇਸ ਸੱਚ ਦਾ, ਹੋਰ ਅਨੇਕਾਂ ਘਟਨਾਵਾਂ ਦਾ ਨਿਰੀਖਣ ਕੀਤਾ, ਸਾਂਭਿਆ ਤੇ ਹੁਣ ਉਸ ਸਭ ਕੁਝ ਨੂੰ ਪੁਸਤਕ ਦੇ ਰੂਪ ਵਿਚ ਲੜੀਬੱਧ ਕਰਕੇ ਆਰਕਾਈਵ ਦਾ ਹਿੱਸਾ ਵੀ ਬਣਾ ਦਿੱਤਾ ਹੈ। ਇਨ੍ਹਾਂ ਲਿਖਤਾਂ ਵਿਚ ਇਸ ਇਤਿਹਾਸ ਨਾਲ ਜੁੜੇ ਅਨੇਕਾਂ ਨੇਤਾਵਾਂ ਤੇ ਹੋਰ ਵਿਅਕਤੀਆਂ ਦਾ ਕਿਰਦਾਰ ਅਤੇ ਰੋਲ ਸਾਡੇ ਸਾਹਮਣੇ ਆਉਂਦਾ ਹੈ। ਅਸੀਂ ਉਸ ਇਤਿਹਾਸ ਨੂੰ "ਰੀਕੰਸਟਰੱਕਟ" ਕਰ ਸਕਦੇ ਹਾਂ।

ਸ੍ਰ: ਤਰਲੋਚਨ ਸਿੰਘ ਕੋਲ ਪੰਜਾਬ ਅਤੇ ਦੇਸ਼ ਦੇ ਇਤਿਹਾਸ ਬਾਰੇ ਜੋ ਚਿੰਤਾਵਾਂ ਹਨ, ਉਨ੍ਹਾਂ ਦਾ ਬਹੁਤ ਡੂੰਘਾ ਸਬੰਧ ਪੰਜਾਬ ਦੇ ਸਭਿਆਚਾਰ, ਸਿੱਖਾਂ ਦੇ ਭਵਿੱਖ ਤੇ ਨੌਜਵਾਨ ਪੀੜ੍ਹੀ ਦੀ ਸਥਿਤੀ ਨਾਲ ਹੈ, ਇਸ ਚਿੰਤਾ ਦਾ ਬਹੁਤ ਮਹੱਤਵ ਇਸ ਲਈ ਵੀ



ਬਣਦਾ ਹੈ ਕਿਉਂਕਿ ਅੱਜ ਸਿੱਖ ਜਾਂ ਪੰਜਾਬੀ ਕੌਮ ਅੰਤਰਰਾਸ਼ਟਰੀ ਹੈ, ਸਾਰੇ ਸੰਸਾਰ ਵਿਚ ਫੈਲ ਚੁੱਕੀ ਹੈ, ਉਸ ਦੇ ਸਾਹਮਣੇ ਨਵੀਆਂ ਵੰਗਾਰਾਂ ਹਨ ਤੇ ਜੇ ਉਹ ਭਵਿੱਖ ਮੁੱਖੀ ਦ੍ਰਿਸ਼ਟੀ ਨਾਲ ਇਸ ਬਾਰੇ ਚੇਤੰਨ ਨਾ ਹੋਈ ਤਾਂ ਇਤਿਹਾਸ ਵਿਚ ਗੁੰਮ-ਗੁਆਚ ਜਾਣ ਦਾ ਖਤਰਾ ਬਣਿਆ ਰਹਿੰਦਾ ਹੈ। ਪੰਜਾਬੀ ਜਾਂ ਸਿੱਖ ਆਪਣੀ ਚੜ੍ਹਤ ਨੂੰ ਤਾਂ ਹੀ ਬਣਾ ਸਕਦੇ ਹਨ ਜੇ ਆਪਣੇ ਇਤਿਹਾਸ, ਖਾਸ ਤੌਰ ਤੇ ਅਤਿ ਨੇੜੇ ਦੇ ਇਤਿਹਾਸ ਦਾ ਨਿਰੀਖਣ ਕਰ ਸਕਣ, ਉਸ ਦੀਆਂ ਡੂੰਘੀਆਂ ਪਰਤਾਂ ਤਕ ਜਾਣ ਸਕਣ। ਆਪਣੇ ਉਸਾਰੂ ਰੋਲ ਨੂੰ ਸਮਝਣ ਲਈ ਆਪਣੇ ਨੇਤਾਵਾਂ ਦੀ ਵੀ ਠੀਕ ਪਹਿਚਾਣ ਕਰ ਸਕਣ।

ਇਉਂ ਇਹ ਪੁਸਤਕ ਅਤਿ ਨੇੜੇ ਦੇ ਅਤੇ ਸਮਕਾਲੀ ਇਤਿਹਾਸ ਨੂੰ ਪੁਨਰ ਰੂਪ ਵਿਚ ਪੜ੍ਹਣ ਦੀ ਇਕ ਵਿਧੀ ਨਾਲ ਜੋੜਦੀ ਹੈ। ਇਸ ਲਈ ਇਸਦਾ ਇਤਿਹਾਸਕਾਰੀ (ਹਿਸਟਰਿਉਗ੍ਰਾਫੀ) ਨਾਲ ਡੂੰਘਾ ਸੰਬੰਧ ਹੈ। ਅਜਿਹੀ ਇਤਿਹਾਸਕਾਰੀ ਇਕ ਵਿਸ਼ੇ ਦੇ ਤੌਰ ਤੇ ਹੋਰ ਭਾਸ਼ਾਵਾਂ ਵਿਚ ਵਿਕਸਤ ਹੋ ਚੁੱਕੀ ਹੈ। ਯੂਨੀਵਰਸਿਟੀ ਵਿਚ ਇਸਦਾ ਅਧਿਐਨ ਕੀਤਾ ਜਾ ਰਿਹਾ ਹੈ। ਇਹ ਖੋਜ ਵਿਚ ਸਹਾਇਕ ਹੋ ਰਹੀ ਹੈ। ਇਹ ਪੁਸਤਕ ਪੰਜਾਬੀ ਵਿਚ ਇਸ ਵਿਸ਼ੇ ਨੂੰ ਪ੍ਰਫੁੱਲਤ ਕਰਨ ਲਈ ਸਹਾਇਕ ਵੀ ਹੁੰਦੀ ਹੈ ਤੇ ਭਾਸ਼ਾ ਦਾ ਇਕ ਹੋਰ ਖੇਤਰ ਵਿਕਸਤ ਕਰਦੀ ਹੈ, ਇਸ ਖੇਤਰ ਦੇ ਲੇਖਕਾਂ ਨੂੰ ਪ੍ਰੇਰਨਾ ਦਿੰਦੀ ਹੈ ਕਿ ਉਹ ਇਸ ਵਿਸ਼ੇ ਨਾਲ ਜੁੜਦਿਆਂ ਪੰਜਾਬੀ ਵਿਚ ਆਪਣੀ ਗੱਲ ਕਹਿਣ। ਪਾਠਕਾਂ ਦੇ ਘੇਰੇ ਨੂੰ ਵਿਸ਼ਾਲ ਕਰਨ।

ਇਸ ਪੁਸਤਕ ਨੇ ਪਾਠਕਾਂ, ਵਿਦਵਾਨਾਂ, ਅਖ਼ਬਾਰਾਂ, ਮੈਗਜ਼ੀਨਾਂ ਤੇ ਯੂਨੀਵਰਸਿਟੀਆਂ ਵਿਚ ਇਨ੍ਹਾਂ ਸੰਭਾਵਨਾਵਾਂ ਨਾਲ ਚਰਚਾ ਦਾ ਕਾਰਨ ਬਣਨਾ ਹੈ, ਮੈਨੂੰ ਇਸ ਪੁਸਤਕ ਤੋਂ ਇਹ ਭਵਿੱਖ ਮੁੱਖੀ ਉਮੀਦਾਂ ਹਨ।

ਵੱਖ-ਵੱਖ ਲੇਖਾਂ ਨੂੰ ਇਕੱਤਰ ਕਰਨ, ਇਹਨਾਂ ਨੂੰ ਤਰਤੀਬ ਦੇਣ ਅਤੇ ਪੁਸਤਕ ਦਾ ਸੰਪਾਦਨ ਕਰਨ ਦੀ ਜਿੰਮੇਵਾਰੀ ਡਾ. ਪ੍ਰੀਤਮ ਸਿੰਘ ਬੱਤਰਾ ਨੇ ਨਿਭਾਈ ਹੈ ਅਤੇ ਉਹਨਾਂ ਨੇ ਹੀ ਪਰੂਫ-ਰੀਡਿੰਗ ਵੀ ਕੀਤੀ ਹੈ। ਉਹਨਾਂ ਦੀ ਨਿਰੰਤਰ ਘਾਲਣਾ ਤੇ ਲਗਨ ਸਦਕਾ ਹੀ ਇਹ ਪੁਸਤਕ ਅੱਜ ਪਾਠਕਾਂ ਤਕ ਪਹੁੰਚ ਸਕੀ ਹੈ।

– ਸਤਿੰਦਰ ਸਿੰਘ ਨੂਰ
(ਦਿੱਲੀ ਯੂਨੀਵਰਸਿਟੀ)

# ਭੂਮਿਕਾ

ਸ੍. ਤਰਲੋਚਨ ਸਿੰਘ ਪੰਜਾਬੀ ਜਗਤ ਵਿਚ ਕਿਸੇ ਵਿਸ਼ੇਸ਼ ਜਾਣ-ਪਛਾਣ ਦੇ ਮੁਹਤਾਜ ਨਹੀਂ। ਉਹ ਬਹੁ-ਪੱਖੀ ਪ੍ਰਤਿਭਾ ਦੇ ਮਾਲਕ ਹਨ। ਉਹ ਅੱਜ ਕਲ੍ਹ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਦੇ ਅਹੁਦੇ ਤੇ ਆਸੀਨ ਹਨ ਤੇ ਨਾਲ ਹੀ ਹਰਿਆਣੇ ਤੋਂ ਰਾਜ ਸਭਾ ਦੇ ਆਜ਼ਾਦ ਮੈਂਬਰ ਵੀ ਹਨ। ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਹੋਣ ਦੇ ਨਾਤੇ ਉਹਨਾਂ ਨੂੰ ਕੇਂਦਰੀ ਮੰਤਰੀ ਦਾ ਦਰਜਾ ਪ੍ਰਦਾਨ ਕੀਤਾ ਗਿਆ ਹੈ।

ਸ੍. ਤਰਲੋਚਨ ਸਿੰਘ ਦਾ ਜੀਵਨ ਬੜਾ ਸੰਘਰਸ਼ਮਈ ਰਿਹਾ ਹੈ। ਉਹਨਾਂ ਦਾ ਜਨਮ 28 ਜੁਲਾਈ 1933 ਨੂੰ ਪਿੰਡ ਢੁਡਿਆਲ, ਜ਼ਿਲ੍ਹਾ ਜੇਹਲਮ (ਹੁਣ ਪਾਕਿਸਤਾਨ) ਵਿਚ ਹੋਇਆ। ਉਹਨਾਂ ਨੇ ਮੁੱਢਲੀ ਸਿੱਖਿਆ ਆਪਣੇ ਪਿੰਡ ਢੁਡਿਆਲ ਹੀ ਪ੍ਰਾਪਤ ਕੀਤੀ। 1947 ਦੀ ਭਾਰਤ-ਪਾਕਿਸਤਾਨ ਵੰਡ ਕਰਕੇ ਉਹਨਾਂ ਨੂੰ ਆਪਣਾ ਜੱਦੀ ਪਿੰਡ ਛਡਣਾ ਪਿਆ ਅਤੇ ਉਹਨਾਂ ਨੇ ਵੰਡ ਦੌਰਾਨ ਫਿਰਕੂ ਦੰਗੇ, ਲੁੱਟ-ਮਾਰ ਤੇ ਉਥਲ-ਪੁੱਥਲ ਦੀਆਂ ਘਟਨਾਵਾਂ ਨੂੰ ਆਪਣੇ ਅੱਖੀਂ ਵੇਖਿਆ ਤੇ ਹੰਢਾਇਆ। ਉਹਨਾਂ ਦਾ ਪਰਿਵਾਰ ਪਟਿਆਲੇ ਆ ਵਸਿਆ ਜਿਥੇ ਉਹਨਾਂ 1949 ਵਿਚ ਬੀ. ਐਨ ਖਾਲਸਾ ਹਾਈ ਸਕੂਲ ਪਟਿਆਲੇ ਤੋਂ ਮੈਟਰਿਕ ਪਾਸ ਕੀਤੀ ਤੇ ਮਹਿੰਦਰਾ ਕਾਲਜ ਪਟਿਆਲਾ ਵਿਚ ਦਾਖਲਾ ਲਿਆ ਜਿਥੇ ਉਹਨਾਂ 1953 ਵਿਚ ਬੀ. ਏ. ਅਤੇ 1955 ਵਿਚ ਐਮ. ਏ. ਇਕਨੌਮਿਕਸ ਪਾਸ ਕੀਤੀ। ਮਹਿੰਦਰਾ ਕਾਲਜ ਰਾਜਨੀਤਕ ਸਰਗਰਮੀਆਂ ਦਾ ਗੜ੍ਹ ਰਿਹਾ ਹੈ ਤੇ ਇਥੋਂ ਦੇ ਵਿਦਿਆਰਥੀ ਵੀ ਵੱਡੀਆਂ-ਵੱਡੀਆਂ ਪਦਵੀਆਂ ਉੱਤੇ ਪਹੁੰਚੇ ਹਨ। ਉਹਨਾਂ ਦਾ ਆਪਣੇ ਕਾਲਜ ਦੇ ਦਿਨਾਂ ਵਿਚ ਹੀ ਸਿਆਸਤ ਵੱਲ ਝੁਕਾਅ ਹੋ ਗਿਆ ਸੀ ਅਤੇ ਇਹ ਰੁਝਾਨ ਸਾਰੀ ਉਮਰ ਜਾਰੀ ਰਿਹਾ। ਉਹ ਸਿੱਖ ਸਟੂਡੈਂਟਸ ਫੈਡਰੇਸ਼ਨ ਵਿਚ ਸਰਗਰਮੀ ਨਾਲ ਵਿਚਰਨ ਲਗੇ ਅਤੇ ਉਹਨਾਂ ਦੇ ਸੰਬੰਧ ਵੀ ਸਿਆਸੀ ਲੋਕਾਂ ਨਾਲ ਵਧਣ ਲਗੇ। ਜਿਥੇ ਕਿਤੇ ਵੀ ਕੋਈ ਸਿਆਸੀ ਲਹਿਰ ਸ਼ੁਰੂ ਹੁੰਦੀ ਉਹ ਉਹਦੇ ਵਿਚ ਵਧ ਚੜ੍ਹ ਕੇ ਹਿੱਸਾ ਲੈਣ ਲਗੇ। ਉਹਨਾਂ ਦੀ ਪਹਿਲੀ ਗ੍ਰਿਫ਼ਤਾਰੀ ਉਦੋਂ ਹੋਈ ਜਦੋਂ ਪੈਪਸੂ ਵਿਚ ਪੰਜਾਬੀ ਲਈ ਮੋਰਚਾ ਲਗਾ ਅਤੇ ਉਹਨਾਂ ਨੇ ਪਟਿਆਲਾ ਮਿਊਂਸਪੈਲਟੀ ਦਫਤਰ ਦੇ ਬਾਹਰ ਮੁਜ਼ਾਹਰਾ ਕੀਤਾ। ਜਥੇਦਾਰ ਕਰਤਾਰ ਸਿੰਘ ਦੀਵਾਨਾ ਸਮੇਤ 30 ਵਿਅਕਤੀ ਗ੍ਰਿਫ਼ਤਾਰ ਹੋਏ ਜਿਸ ਵਿਚ ਸ੍. ਤਰਲੋਚਨ ਸਿੰਘ ਵੀ ਸ਼ਾਮਲ ਸਨ। ਉਹ ਨਾਭਾ ਜੇਲ੍ਹ ਵਿਚ 21 ਦਿਨ ਬੰਦ ਰਹੇ।

1952 ਵਿਚ ਭਾਰਤ ਵਿਚ ਪਹਿਲੀ ਵਾਰੀ ਵੋਟਾਂ ਪਈਆਂ। ਉਹਨਾਂ ਨੇ ਉਸ ਵਕਤ ਦੇ ਮਸ਼ਹੂਰ ਲੀਡਰ ਜਥੇਦਾਰ ਪ੍ਰੀਤਮ ਸਿੰਘ ਗੁਜਰਾਂ ਦੇ ਹੱਕ ਵਿਚ ਕੰਮ ਕੀਤਾ ਕਿਉਂਕਿ ਉਹਨਾਂ ਨਾਲ ਉਹਨਾਂ ਦੇ ਬਹੁਤ ਘਨੇਰੇ ਸੰਬੰਧ ਬਣ ਗਏ ਸਨ। ਪੈਪਸੂ ਵਿਚ

ਸ੍ਰ: ਗਿਆਨ ਸਿੰਘ ਗੜ੍ਹੇਵਾਲੇ ਦੀ ਸਰਕਾਰ ਬਣੀ ਜਿਹੜੇ ਭਾਰਤ ਦੇ ਪਹਿਲੇ ਗੈਰ-ਕਾਂਗਰਸੀ ਮੁੱਖ ਮੰਤਰੀ ਸਨ। ਇਹ ਗੱਲ ਉਸ ਵਕਤ ਦੇ ਕਾਂਗਰਸ ਨੇਤਾਵਾਂ ਤੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਰਾਸ ਨਾ ਆਈ। ਇਕ ਸਾਲ ਬਾਅਦ ਹੀ ਸਰਕਾਰ ਤੋੜ ਦਿਤੀ ਗਈ ਅਤੇ ਉਥੇ ਗਵਰਨਰੀ ਰਾਜ ਲਾਗੂ ਕਰ ਦਿਤਾ ਗਿਆ। 26 ਦਸੰਬਰ 1953 ਨੂੰ ਪੰਡਤ ਜਵਾਹਰ ਲਾਲ ਨਹਿਰੂ ਫਤਹਿਗੜ੍ਹ ਸਾਹਿਬ ਦੇ ਜੋੜ ਮੇਲੇ ਤੇ ਭਾਸ਼ਣ ਦੇਣ ਲਈ ਆਏ। ਮਾਸਟਰ ਤਾਰਾ ਸਿੰਘ ਦੀ ਅਗਵਾਈ ਵਿਚ ਇਹ ਫੈਸਲਾ ਲਿਆ ਗਿਆ ਕਿ ਉਹਨਾਂ ਦਾ ਬਾਈਕਾਟ ਕਰਨਾ ਹੈ ਅਤੇ ਉਹਨਾਂ ਨੂੰ ਉਥੇ ਭਾਸ਼ਣ ਦੇਣ ਤੋਂ ਰੋਕਣਾ ਹੈ। ਪੁਲਿਸ ਦੀ ਸਖ਼ਤ ਘੇਰੇ ਬੰਦੀ ਦੇ ਬਾਵਜੂਦ 20-25 ਅਕਾਲੀ ਵਰਕਰ ਗੁਰਦੁਆਰੇ ਦੇ ਅੰਦਰ ਜਾਣ 'ਚ ਕਾਮਯਾਬ ਹੋ ਗਏ। ਪੰਡਤ ਨਹਿਰੂ ਵੀ ਉਥੇ ਪਹੁੰਚੇ ਪਰ ਉਹਨਾਂ ਨੂੰ ਭਾਸ਼ਣ ਨਾ ਦੇਣ ਦਿੱਤਾ ਗਿਆ। ਸਟੂਡੈਂਟਸ ਫੈਡਰੇਸ਼ਨ ਦੇ ਕਾਰਕੁੰਨਾਂ ਨੇ ਨਾਹਰੇ ਲਾਉਣੇ ਸ਼ੁਰੂ ਕਰ ਦਿੱਤੇ ਤੇ ਪੰਡਤ ਨਹਿਰੂ ਜੀ ਕੋਲੋਂ ਮਾਈਕ ਖੋਹ ਲਿਆ। ਪੁਲਿਸ ਤੇ ਕਾਂਗਰਸੀ ਨੇਤਾ ਹੱਕੇ ਬੱਕੇ ਰਹਿ ਗਏ। ਪੰਡਤ ਨਹਿਰੂ ਜੀ ਨੂੰ ਭਾਸ਼ਣ ਦਿਤੇ ਬਗੈਰ ਹੀ ਵਾਪਿਸ ਜਾਣਾ ਪਿਆ। ਇਸ ਕਾਰਵਾਈ ਵਿਚ ਵੀ ਸ੍ਰ. ਤਰਲੋਚਨ ਸਿੰਘ ਸ਼ਾਮਲ ਸਨ। ਅਗਲੇ ਦਿਨ 9 ਵਿਅਕਤੀਆਂ ਨੂੰ ਛਾਪੇ ਮਾਰਕੇ ਗ੍ਰਿਫਤਾਰ ਕਰ ਲਿਆ ਗਿਆ ਜਿਨ੍ਹਾਂ ਵਿਚ ਸ੍ਰ. ਆਤਮਾ ਸਿੰਘ ਕਪੂਰਥਲਾ, ਸ੍ਰ. ਗੁਰਦਿਆਲ ਸਿੰਘ ਐਮ. ਐਲ. ਏ., ਬਾਬਾ ਬਚਿੱਤਰ ਸਿੰਘ, ਬੇਦੀ ਗੁਰਬਖ਼ਸ਼ ਸਿੰਘ, ਸ੍ਰ. ਮੋਹਰ ਸਿੰਘ ਕੰਗ, ਪ੍ਰਿੰਸੀਪਲ ਗੁਰਸੇਵਕ ਸਿੰਘ, ਸ. ਅਮਰਜੀਤ ਸਿੰਘ, ਸ. ਜਗਦੀਪ ਸਿੰਘ ਕੰਗ ਅਤੇ ਸ੍ਰ. ਤਰਲੋਚਨ ਸਿੰਘ ਸ਼ਾਮਲ ਸਨ। ਸਾਰਿਆਂ ਨੂੰ ਬੱਸੀ ਪਠਾਨਾਂ ਦੀ ਪੁਰਾਣੀ ਤੇ ਗੰਦੀ ਮੰਦੀ ਜੇਲ੍ਹ ਵਿਚ ਬੇੜੀਆਂ ਪਾ ਕੇ 36 ਦਿਨ ਨਜ਼ਰਬੰਦ ਰਖਿਆ ਗਿਆ। ਇਕ ਸਾਲ ਤੋਂ ਵੱਧ ਮੁਕੱਦਮਾ ਚਲਿਆ ਤੇ ਸਾਰਿਆਂ ਨੂੰ 7-7 ਸਾਲ ਦੀ ਸਜ਼ਾ ਹੋ ਗਈ। 1956 ਵਿਚ ਪੈਪਸੂ ਟੁੱਟਣ ਕਰਕੇ ਅਕਾਲੀਆਂ ਅਤੇ ਕਾਂਗਰਸ ਵਿਚਕਾਰ ਸੁਲਾਹ ਹੋ ਗਈ ਤੇ ਫ਼ਤਿਹਗੜ੍ਹ ਕੇਸ ਦੇ ਮੁਲਜ਼ਮਾਂ ਨੂੰ ਮਾਫ਼ੀ ਮਿਲ ਗਈ। ਇਸ ਤਰ੍ਹਾਂ ਸਾਰੇ ਬਰੀ ਹੋ ਗਏ ਅਤੇ ਉਹਨਾਂ ਦੀ ਨਵੀਂ ਜ਼ਿੰਦਗੀ ਦਾ ਆਗਾਜ਼ ਹੋਇਆ।

ਸ੍ਰ: ਤਰਲੋਚਨ ਸਿੰਘ ਦੇ ਸਰਕਾਰੀ ਅਹੁਦਿਆਂ ਦਾ ਸਫਰ 1957 ਵਿਚ ਸ਼ੁਰੂ ਹੋਇਆ ਜਦੋਂ ਉਹ ਪਹਿਲੀ ਵਾਰੀ ਫਿਰੋਜ਼ਪੁਰ ਦੇ ਲੋਕ ਸੰਪਰਕ ਅਧਿਕਾਰੀ ਬਣੇ। ਇਸ ਤੋਂ ਬਾਅਦ ਤਾਂ ਚਲ ਸੋ ਚਲ। ਉਹ ਜਿਸ ਵੀ ਅਹੁਦੇ ਤੇ ਰਹੇ, ਉਹਨਾਂ ਬੜੀ ਮੇਹਨਤ ਅਤੇ ਲਗਨ ਨਾਲ ਕੰਮ ਕੀਤਾ ਜਿਸ ਦਾ ਸਿੱਟਾ ਇਹ ਨਿਕਲਿਆ ਕਿ ਉਹ ਹਰ ਅਹੁਦੇ ਤੇ ਕਾਮਯਾਬ ਹੋਏ। 1958 ਤੋਂ 60 ਤਕ ਭਾਖੜਾ ਡੈਮ ਦੇ ਲੋਕ ਸੰਪਰਕ ਅਧਿਕਾਰੀ ਰਹੇ। 1960 ਤੋਂ 1972 ਤਕ ਨਾਰਨੌਲ, ਅੰਬਾਲਾ, ਪਟਿਆਲਾ ਅਤੇ ਫਿਰੋਜ਼ਪੁਰ ਦੇ ਲੋਕ ਸੰਪਰਕ ਅਫ਼ਸਰਾਂ ਦੇ ਅਹੁਦਿਆਂ ਤੇ ਤੈਨਾਤ ਰਹੇ। ਇਸੇ ਦੌਰਾਨ 1959 ਵਿਚ ਉਹਨਾਂ ਦਾ ਵਿਆਹ ਸਰਦਾਰਨੀ ਉਤਮਜੀਤ ਕੌਰ ਨਾਲ ਹੋਇਆ। ਉਹ 1972 ਵਿਚ ਮਾਰਕਫੈੱਡ ਦੇ ਸਯੁੰਕਤ ਸਕੱਤਰ ਬਣੇ ਜਿਥੇ ਉਹ 1977 ਤਕ ਰਹੇ। ਉਹਨਾਂ ਨੂੰ ਮਾਰਕਫੈੱਡ ਵਿਚ ਬੜੀ ਪ੍ਰਸਿੱਧੀ ਮਿਲੀ। ਪੰਜਾਬ 'ਚ ਹਰੀ ਕਰਾਂਤੀ ਉਹਨਾਂ ਦਿਨਾਂ ਵਿਚ ਹੀ ਹੋਈ। ਉਹਨਾਂ ਨੇ ਜਰਮਨੀ ਤੋਂ ਹਾਰਵੈਸਟਿੰਗ ਕੰਬਾਈਨਾਂ ਮੰਗਵਾਈਆਂ ਜਿਨ੍ਹਾਂ ਨੇ ਪੰਜਾਬ ਨੂੰ ਪੈਦਾਵਾਰ ਵਿਚ ਭਾਰਤ ਦੇ ਨਕਸ਼ੇ ਵਿਚ ਪਹਿਲੇ ਦਰਜੇ ਤੇ ਲੈ ਆਂਦਾ। 1972 ਵਿਚ ਗਿਆਨੀ ਜ਼ੈਲ ਸਿੰਘ ਪੰਜਾਬ ਦੇ ਮੁੱਖ ਮੰਤਰੀ ਬਣੇ ਤਾਂ ਉਹਨਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਦੀ ਯੋਜਨਾ ਬਣਾਈ ਜਿਸ ਦੇ ਉਹ ਇੰਚਾਰਜ ਬਣੇ। ਗਿਆਨੀ ਜ਼ੈਲ ਸਿੰਘ ਜੀ ਨੂੰ ਬੜੀ ਪਬਲਿਸਿਟੀ ਮਿਲੀ ਅਤੇ ਉਹ ਲੋਕਾਂ ਦੇ ਹਰਮਨ ਪਿਆਰੇ ਮੁੱਖ ਮੰਤਰੀ ਬਣ ਗਏ। ਉਦੋਂ ਹੀ ਉਹਨਾਂ ਦੇ ਮਸ਼ਵਰੇ ਨਾਲ ਗੁਰੂ ਗੋਬਿੰਦ ਸਿੰਘ ਮਾਰਗ ਉਤੇ ਇਤਿਹਾਸਕ ਜਲੂਸ ਨਿਕਲਿਆ। ਲੱਖਾਂ ਲੋਕਾਂ ਦੀ ਭੀੜ। ਗਿਆਨੀ ਜ਼ੈਲ ਜੀ ਦੀ ਹਰ ਪਾਸੇ ਬਲੇ ਬਲੇ ਹੋ ਗਈ। ਇਸ ਤਰ੍ਹਾਂ ਉਹਨਾਂ ਦੀ ਨੇੜਤਾ ਗਿਆਨੀ ਜ਼ੈਲ ਸਿੰਘ ਨਾਲ ਵਧ ਗਈ। 1977 ਵਿਚ ਉਹ ਲੋਕ ਸੰਪਰਕ ਵਿਭਾਗ ਵਿਚ ਸਯੁੰਕਤ ਨਿਰਦੇਸ਼ਕ ਬਣ ਗਏ ਜਿਥੇ ਉਹ 1980 ਤੱਕ ਰਹੇ। 1980 ਵਿਚ ਜਦੋਂ ਗਿਆਨੀ ਜ਼ੈਲ ਸਿੰਘ ਭਾਰਤ ਦੇ ਗ੍ਰਹਿ ਮੰਤਰੀ ਬਣੇ ਉਹਨਾਂ ਨੂੰ ਸਭਿਆਚਾਰ ਤੇ ਟੂਰਿਜ਼ਮ ਵਿਭਾਗ ਦਾ ਐਡੀਸ਼ਨਲ ਡਾਇਰੈਕਟਰ ਬਣਾ ਦਿਤਾ ਗਿਆ। ਮਹਾਰਾਜਾ ਰਣਜੀਤ ਸਿੰਘ ਅਜਾਇਬ ਘਰ ਅੰਮ੍ਰਿਤਸਰ, ਗੁਰੂ ਤੇਗ ਬਹਾਦਰ ਅਜਾਇਬ ਘਰ ਆਨੰਦਪੁਰ ਸਾਹਿਬ, ਸ਼ਹੀਦ ਭਗਤ ਸਿੰਘ ਅਜਾਇਬ ਘਰ ਖਟਕੜ ਕਲਾਂ ਉਹਨਾਂ ਦੇ ਦਿਮਾਗ ਦੀ ਹੀ ਉਪਜ ਹਨ। 1982 ਵਿਚ ਉਹ ਨੌਂਵੀਆਂ ਏਸ਼ਿਆਈ ਖੇਡਾਂ ਦੇ ਪਬਲਿਸਿਟੀ ਤੇ ਲੋਕ ਸੰਪਰਕ ਵਿਭਾਗ ਦੇ ਡਾਇਰੈਕਟਰ ਬਣਾਏ ਗਏ। ਏਨੀ ਮਿਹਨਤ ਤੇ ਕਾਮਯਾਬੀ ਨਾਲ ਕੰਮ ਕੀਤਾ ਕਿ ਉਹਨਾਂ ਨੂੰ "ਰਾਸ਼ਟਰਪਤੀ ਪੁਰਸਕਾਰ" ਨਾਲ ਸਨਮਾਨਿਤ ਕੀਤਾ ਗਿਆ। 1983 ਤੋਂ 1987 ਤਕ ਉਹ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਦੇ ਪ੍ਰੈਸ ਸਕਤੱਰ ਦੇ ਅਹੁਦੇ ਤੇ ਰਹੇ। 1987 ਤੋਂ 1993 ਤਕ ਉਹ ਦਿੱਲੀ ਟੂਰਿਜ਼ਮ ਵਿਕਾਸ ਕਾਰਪੋਰੇਸ਼ਨ ਵਿਚ ਮੈਨੇਜਿੰਗ ਡਾਇਰੈਕਟਰ ਰਹੇ। 1993-94 ਵਿਚ ਉਹ ਭਾਰਤ ਸਰਕਾਰ ਦੇ ਟੂਰਿਜ਼ਮ ਵਿਭਾਗ ਦੇ ਸਲਾਹਕਾਰ ਰਹੇ। 1997 ਤੋਂ 1999 ਵਿਚ ਉਹ ਦਿੱਲੀ ਟੂਰਿਜ਼ਮ ਅਤੇ ਟਰਾਂਸਪੋਰਟੇਸ਼ਨ ਵਿਕਾਸ ਕਾਰਪੋਰੇਸ਼ਨ ਦੇ ਚੇਅਰਮੈਨ ਬਣੇ। ਦਿੱਲੀ ਹਾਟ ਅਤੇ ਹੌਜ਼ ਖਾਸ ਦਾ ਪ੍ਰੋਜੈਕਟ ਉਹਨਾਂ ਦੀਆਂ ਹੀ ਅਹਿਮ ਪ੍ਰਾਪਤੀਆਂ ਹਨ।

ਜਨਵਰੀ 2000 ਤੋਂ ਜਨਵਰੀ 2003 ਤਕ ਉਹ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਉਪ ਪ੍ਰਧਾਨ ਬਣੇ ਅਤੇ ਉਹਨਾਂ ਨੂੰ ਕੇਂਦਰੀ ਰਾਜ ਮੰਤਰੀ ਦਾ ਦਰਜਾ ਦਿਤਾ ਗਿਆ। ਪੰਜਾਬੀ ਅਤੇ ਸਿੱਖ ਮਸਲਿਆਂ ਅਤੇ ਵੱਖ ਵੱਖ ਘੱਟ ਗਿਣਤੀ ਲੋਕਾਂ ਦੇ ਮਸਲਿਆਂ ਨੂੰ ਏਨੀ ਸਿਆਣਪ ਨਾਲ ਹੱਲ ਕੀਤਾ ਤੇ ਮਿਹਨਤ ਕੀਤੀ ਕਿ ਫਰਵਰੀ 2003 ਨੂੰ ਉਹਨਾਂ ਨੂੰ ਕੌਮੀ ਘੱਟ ਗਿਣਤੀ ਕਮਿਸ਼ਨ ਦਾ ਚੇਅਰਮੈਨ ਬਣਾ ਦਿੱਤਾ ਗਿਆ ਅਤੇ ਉਹਨਾਂ ਨੂੰ ਕੇਂਦਰੀ ਮੰਤਰੀ ਦਾ ਦਰਜਾ ਦਿੱਤਾ ਗਿਆ। ਇਸ ਅਹੁਦੇ ਤੇ ਰਹਿੰਦਿਆਂ ਉਹਨਾਂ ਨੇ ਏਨੇ ਕੰਮ ਕੀਤੇ ਹਨ ਕਿ ਸ਼ਾਇਦ ਹੀ ਹੋਰ ਕਿਸੇ ਵੀ ਵਿਅਕਤੀ ਨੇ ਕੀਤੇ ਹੋਣਗੇ। ਘੱਟ ਗਿਣਤੀ ਲੋਕ ਭਾਵੇਂ ਸਿੱਖ ਹੋਣ, ਈਸਾਈ, ਮੁਸਲਮਾਨ ਜਾਂ ਪਾਰਸੀ ਜਾਂ ਬੋਧੀ- ਹਰ ਭਾਈਚਾਰੇ ਲਈ ਜੀਅ ਤੋੜ ਮਿਹਨਤ ਕੀਤੀ। ਅਨੇਕਾਂ ਅੰਤਰ-ਭਾਈਚਾਰਾ ਮੀਟਿੰਗਾਂ, ਮੁਸਲਿਮ ਤੇ ਹਿੰਦੂ ਨੇਤਾਵਾਂ ਦੀਆਂ ਮੀਟਿੰਗਾਂ, ਸਿੱਖ ਤੇ ਈਸਾਈ ਤੇ ਆਰ. ਐਸ. ਐਸ. ਦੇ ਨੇਤਾਵਾਂ ਦੀਆਂ ਮੀਟਿੰਗਾਂ, ਕਸ਼ਮੀਰੀ ਪੰਡਤਾਂ ਦੀਆਂ ਸਮਸਿਆਵਾਂ ਨੂੰ ਹੱਲ ਕਰਨ ਬਾਰੇ ਕੋਸ਼ਿਸ਼ਾਂ, ਕਸ਼ਮੀਰੀ ਸਿੱਖਾਂ ਦੀ ਹਿਫਾਜ਼ਤ ਸੰਬੰਧੀ ਉਪਰਾਲੇ, ਪੰਜਾਬੀ ਨੂੰ ਹਰਿਆਣਾ, ਦਿੱਲੀ, ਹਿਮਾਚਲ ਪ੍ਰਦੇਸ਼ ਤੇ ਰਾਜਸਥਾਨ ਵਿਚ ਉਚਿਤ ਸਥਾਨ ਦਿਵਾਉਣ ਦੇ ਯਤਨ, ਫਰਾਂਸ ਵਿਚ ਪਗੜੀ ਦਾ ਮਸਲਾ, ਇਕ ਸਿੱਖ ਜਨਰਲ ਨੂੰ ਸਿਨੀਓਰਿਟੀ ਮੁਤਾਬਕ ਫੌਜ ਦਾ ਮੁੱਖੀ ਥਾਪਣ ਦਾ

ਮਸਲਾ, ਪਾਰਲੀਮੈਂਟ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਬੁੱਤ ਤੇ ਬਾਬਾ ਖੜਕ ਸਿੰਘ ਤੇ ਮਾਸਟਰ ਤਾਰਾ ਸਿੰਘ ਦੀਆਂ ਤਸਵੀਰਾਂ ਲਗਵਾਉਣਾ ਆਦਿ ਅਨੇਕਾਂ ਮਸਲੇ ਹੱਲ ਕਰਾਏ। ਮੇਰਾ ਖਿਆਲ ਹੈ ਕੋਈ ਅਜਿਹਾ ਮਸਲਾ ਨਹੀਂ ਹੋਏਗਾ ਜਿਹੜਾ ਘੱਟ ਗਿਣਤੀਆਂ ਨਾਲ ਸੰਬੰਧਤ ਹੋਵੇ ਤੇ ਉਹਨਾਂ ਨੇ ਨਾ ਉਠਾਇਆ ਹੋਵੇ। ਉਹਨਾਂ ਦੀ ਮਿਹਨਤ, ਲਗਨ ਤੇ ਅਹੁਦੇ ਦੀ ਪ੍ਰਤਿਸ਼ਠਤਾ ਨੂੰ ਵਧਾਉਣ ਦਾ ਹੀ ਨਤੀਜਾ ਸੀ ਕਿ ਚੌਧਰੀ ਓਮ ਪ੍ਰਕਾਸ਼ ਚੌਟਾਲਾ ਨੇ ਉਹਨਾਂ ਨੂੰ ਹਰਿਆਣੇ ਤੋਂ ਰਾਜ ਸਭਾ ਦਾ ਮੈਂਬਰ ਬਣਾ ਦਿੱਤਾ। ਏਥੇ ਹੀ ਬਸ ਨਹੀਂ ਉਹ ਅਨੇਕਾਂ ਸੰਸਥਾਵਾਂ ਨਾਲ ਵੀ ਜੁੜੇ ਹੋਏ ਹਨ। ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਹੋਣ ਦੇ ਨਾਤੇ ਉਹ ਮਨੁੱਖੀ ਹੱਕਾਂ ਬਾਰੇ ਕੌਮੀ ਕਮਿਸ਼ਨ ਦੇ ਮੈਂਬਰ ਵੀ ਹਨ ਜਿਥੇ ਉਹਨਾਂ ਨੇ ਚੁਰਾਸੀ ਦੇ ਸਿੱਖ ਵਿਰੋਧੀ ਦੰਗਿਆਂ ਬਾਰੇ, ਪੰਜਾਬ ਵਿਚ ਫ਼ਰਜ਼ੀ ਪੁਲਿਸ ਮੁਕਾਬਲਿਆਂ ਵਿਚ ਮਾਰੇ ਗਏ ਲੋਕਾਂ ਦਾ ਮਸਲਾ, ਟਾਡਾ ਦੇ ਕੇਸਾਂ ਦੀ ਨਜ਼ਰਸਾਨੀ ਤੇ ਬਲੈਕ ਲਿਸਟ ਵਿਚ ਸ਼ਾਮਲ ਵਿਅਕਤੀਆਂ ਨੂੰ ਲਿਸਟ ਵਿਚੋਂ ਕਢਵਾਉਣਾ ਆਦਿ ਮਸਲੇ ਉਠਾਏ। ਉਹ ਆਬਾਦੀ ਬਾਰੇ ਕੌਮੀ ਕਮਿਸ਼ਨ ਦੇ ਮੈਂਬਰ ਵੀ ਰਹੇ ਹਨ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੇ ਪੰਜਾਬੀ ਯੂਨੀਵਰਸਿਟੀ ਦੀ ਸਿੰਡੀਕੇਟ ਤੇ ਸੈਨੇਟ ਦੇ ਮੈਂਬਰ ਵੀ ਰਹੇ ਹਨ। ਇੰਡੀਅਨ ਓਲੰਪਿਕ ਐਸੋਸੀਏਸ਼ਨ ਦੇ ਵਾਈਸ ਪ੍ਰੈਜ਼ੀਡੈਂਟ ਹਨ ਤੇ ਮੀਰੀ ਪੀਰੀ ਅਕੈਡਮੀ, ਛੇਹਰਟਾ ਦੇ ਟਰੱਸਟੀ ਵੀ ਹਨ। ਉਹਨਾਂ ਨੇ ਤਕਰੀਬਨ ਸਾਰੀਆਂ ਏਸ਼ਿਆਈ ਖੇਡਾਂ ਵਿਚ ਭਾਰਤੀ ਓਲੰਪਿਕ ਐਸੋਸੀਏਸ਼ਨ ਦੇ ਵਿਸ਼ੇਸ਼ ਪ੍ਰਤੀਨਿਧ ਦੇ ਤੌਰ ਤੇ ਸ਼ਿਰਕਤ ਕੀਤੀ ਹੈ ਅਤੇ ਭਾਰਤ ਤੋਂ ਇਲਾਵਾ ਵਿਸ਼ਵ ਦੇ ਵੱਖ ਵੱਖ ਦੇਸ਼ਾਂ ਵਿਚ ਹੋਈਆਂ ਅੰਤਰ-ਰਾਸ਼ਟਰੀ ਪੰਜਾਬੀ ਕਾਨਫਰੰਸਾਂ ਵਿਚ ਵੀ ਹਿੱਸਾ ਲਿਆ ਅਤੇ ਉਹਨਾਂ ਨੂੰ ਬੜਾ ਮਾਨ ਅਤੇ ਸਨਮਾਨ ਮਿਲਿਆ।

ਵੱਖ ਵੱਖ ਅਹੁਦਿਆਂ ਤੇ ਰਹਿੰਦਿਆਂ ਉਹਨਾਂ ਦੇ ਹਰ ਸਿਆਸੀ ਪਾਰਟੀ, ਹਰ ਉੱਚੇ ਅਹੁਦੇ 'ਤੇ ਤਾਇਨਾਤ ਵਿਅਕਤੀਆਂ ਨਾਲ ਗਹਿਰੇ ਸੰਬੰਧ ਹਨ ਅਤੇ ਉਹਨਾਂ ਨੂੰ ਸਾਰੇ ਹੀ ਬੜਾ ਮਾਨ ਤੇ ਸਤਿਕਾਰ ਦੇਂਦੇ ਹਨ। ਵੱਖ ਵੱਖ ਅਹੁਦਿਆਂ ਦੌਰਾਨ ਉਹਨਾਂ ਨੇ ਜ਼ਿੰਦਗੀ ਦੇ ਵੱਖ ਵੱਖ ਪਹਿਲੂਆਂ ਦੇ ਰੰਗ ਵੇਖੇ ਅਤੇ ਉਹਨਾਂ ਦੀ ਜ਼ਿੰਦਗੀ ਇਕ ਚਲਦਾ ਫਿਰਦਾ ਇਤਿਹਾਸ ਬਣ ਗਈ। ਉਹਨਾਂ ਨੇ ਜੋ ਵੀ ਲਿਖਿਆ, ਆਪਣੇ ਨਿਜੀ ਤਜ਼ਰਬੇ ਅਤੇ ਗਿਆਨ ਦੇ ਆਧਾਰ ਤੇ ਲਿਖਿਆ। ਲੋਕ ਸੰਪਰਕ ਦੇ ਤਾਂ ਉਹ ਉੱਚ-ਕੋਟੀ ਦੇ ਮਾਹਿਰ ਮੰਨੇ ਜਾਂਦੇ ਹਨ ਅਤੇ ਸਾਰੇ ਉਹਨਾਂ ਦਾ ਲੋਹਾ ਮੰਨਦੇ ਹਨ। ਵੱਡੇ ਵੱਡੇ ਸੰਕਟਾਂ ਦੇ ਬਾਵਜੂਦ ਉਹਨਾਂ ਨੇ ਸਚਾਈ ਦਾ ਪੱਲਾ ਨਹੀਂ ਛਡਿਆ। ਇਹੋ ਹੀ ਕਾਰਨ ਹੈ ਕਿ ਉਹਨਾਂ ਨੇ ਆਪਣੀ ਜ਼ਿੰਦਗੀ ਦੇ ਉੱਚੇ ਤੋਂ ਉੱਚੇ ਅਹੁਦੇ ਪ੍ਰਾਪਤ ਕੀਤੇ ਹਨ ਤੇ ਬੜਾ ਨਾਮਨਾ ਖਟਿਆ ਹੈ। ਉਹ ਰਾਜ ਸੱਤਾ ਦੇ ਵੀ ਬੜੇ ਨੇੜੇ ਰਹੇ ਹਨ।

ਇਸ ਪੁਸਤਕ ਦਾ ਸਿਰਲੇਖ "ਨੇੜਿਉਂ ਤੱਕਿਆ ਇਤਿਹਾਸ" ਵੀ ਏਸੇ ਕਰਕੇ ਰਖਿਆ ਗਿਆ ਹੈ ਕਿਉਂਕਿ ਉਹਨਾਂ ਨੇ ਵੱਖ ਵੱਖ ਅਹੁਦਿਆਂ ਤੇ ਰਹਿੰਦਿਆਂ ਨਿੱਕੀ ਤੋਂ ਨਿੱਕੀ ਘਟਨਾ ਨੂੰ ਨੇੜਿਓਂ ਹੋ ਕੇ ਵੇਖਿਆ ਹੈ ਜਿਹੜਾ ਇਤਿਹਾਸਕ ਸੱਚ ਹਨ। ਐਮਰਜੈਂਸੀ ਦੌਰਾਨ ਸਿੱਖਾਂ ਦਾ ਰੋਲ, ਚੁਰਾਸੀ ਦੀਆਂ ਘਟਨਾਵਾਂ—ਪਹਿਲਾਂ ਦਰਬਾਰ ਸਾਹਿਬ ਤੇ ਹਮਲਾ ਤੇ ਬਾਅਦ ਵਿਚ ਸ੍ਰੀਮਤੀ ਇੰਦਰਾ ਗਾਂਧੀ ਦਾ ਕਤਲ ਤੇ ਸਿੱਖ ਵਿਰੋਧੀ ਦੰਗੇ, ਰਾਜੀਵ-ਲੌਂਗੋਵਾਲ ਸਮਝੌਤਾ, ਸ਼੍ਰੋਮਣੀ ਅਕਾਲੀ ਦਲ ਨਾਲ ਸੰਬੰਧਤ ਘਟਨਾਵਾਂ, ਸਿੱਖ ਧਰਮ ਨੂੰ ਪ੍ਰਫੁੱਲਤ ਕਰਨ ਲਈ ਦੇਸ਼ ਤੇ ਵਿਦੇਸ਼ਾਂ 'ਚ ਉਪਰਾਲੇ, ਆਜ਼ਾਦੀ ਦੇ ਸੰਗਰਾਮ ਵਿੱਚ ਸਿੱਖਾਂ ਦਾ ਯੋਗਦਾਨ ਤੇ ਉਹਨਾਂ ਦੀ ਹੀ ਨਜ਼ਰਅੰਦਾਜ਼ੀ, ਵੱਖ ਵੱਖ ਸਿਆਸੀ ਨੇਤਾਵਾਂ ਦੀਆਂ ਜੀਵਨੀਆਂ ਤੇ ਉਹਨਾਂ ਦੇ ਕਾਰਨਾਮੇ—ਇਸ ਪੁਸਤਕ ਵਿਚ ਅਜਿਹੀਆਂ ਸਾਂਭਣਯੋਗ ਘਟਨਾਵਾਂ ਦਾ ਵਰਨਣ ਕੀਤਾ ਗਿਆ ਹੈ ਜਿਹੜੀਆਂ ਨਾ ਸਿਰਫ਼ ਡੂੰਘੇ ਭੇਤਾਂ ਤੋਂ ਪਰਦਾ ਹੀ ਹਟਾਉਂਦੀਆਂ ਹਨ ਸਗੋਂ ਪਾਠਕਾਂ ਨੂੰ ਚੇਤੰਨ ਵੀ ਕਰਦੀਆਂ ਹਨ ਅਤੇ ਭਵਿੱਖ-ਮੁਖੀ ਸੋਚ ਵੀ ਪ੍ਰਦਾਨ ਕਰਦੀਆਂ ਹਨ। ਇਹੋ ਹੀ ਇਸ ਪੁਸਤਕ ਦੀ ਖ਼ੂਬਸੂਰਤੀ ਤੇ ਪ੍ਰਾਪਤੀ ਹੈ।

ਸਾਨੂੰ ਉਮੀਦ ਹੀ ਨਹੀਂ ਪੂਰਾ ਯਕੀਨ ਹੈ ਕਿ ਇਹ ਪੁਸਤਕ ਪਾਠਕਾਂ ਨੂੰ ਪਸੰਦ ਆਏਗੀ ਤੇ ਉਹਨਾਂ ਦੀ ਨਿਜੀ ਲਾਇਬਰੇਰੀ ਦਾ ਸ਼ਿੰਗਾਰ ਬਣੇਗੀ। ਇਸ ਆਸ਼ਾ ਨਾਲ ਇਹ ਪੁਸਤਕ ਪਾਠਕਾਂ ਨੂੰ ਸਮਰਪਿਤ ਹੈ।

ਸਾਨੂੰ ਆਪ ਜੀ ਦੇ ਉਸਾਰੂ ਸੁਝਾਵਾਂ ਦੀ ਉਡੀਕ ਰਹੇਗੀ।

ਪ੍ਰੀਤਮ ਸਿੰਘ ਬੱਤਰਾ (ਡਾ.)

ਫਰਵਰੀ, 2005 ਨਵੀਂ ਦਿੱਲੀ

# 1

## *ਸਾਹਿਬਾਂ ਨੇ ਮੇਰੀ ਝੋਲੀ ਭਰੀ ਹੈ*

## ''ਕਿਰਪਾ ਕਾਲ ਕੇਰੀ ਭਈ ਜੀਤ ਮੇਰੀ''

ਮੈਨੂੰ ਕਦੇ ਚਿੱਤ ਚੇਤੇ ਵੀ ਨਹੀਂ ਸੀ ਕਿ ਕਦੇ ਆਪਣੇ ਜੀਵਨ ਵਿਚ ਮੈਂ ਏਨੀ ਵੱਡੀ ਪਦਵੀ 'ਤੇ ਪੁੱਜਾਂਗਾ। ਜਦੋਂ ਭਾਰਤ ਸਰਕਾਰ ਨੇ ਮੈਨੂੰ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਦੀ ਨਿਯੁਕਤੀ ਦਾ ਐਲਾਨ ਕੀਤਾ ਤਾਂ ਮੈਂ ਸਿੱਧਾ ਆਪਣੇ ਘਰ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਵਿਚ ਜਾ ਕੇ ਮੱਥਾ ਟੇਕ ਕੇ ਰੋ ਪਿਆ ਤੇ ਕਿਹਾ 'ਹੇ ਸਤਿਗੁਰੂ ਤੂੰ ਆਪਣੀ ਬਖਸ਼ਿਸ਼ ਨਾਲ ਮੇਰੇ ਜਿਹੇ ਨਾਚੀਜ਼ ਨੂੰ ਏਨਾ ਮਾਨ ਦਿਤਾ ਹੈ ਜਿਸ ਬਾਰੇ ਕਿ ਕਦੇ ਸੋਚਿਆ ਵੀ ਨਹੀਂ ਜਾ ਸਕਦਾ।' ਮੈਂ 1933 ਵਿਚ ਪਾਕਿਸਤਾਨ ਜ਼ਿਲ੍ਹਾ ਜੇਹਲਮ ਦੇ ਪਿੰਡ ਢੁਡਿਆਲ ਵਿਚ ਜਨਮਿਆ ਤੇ ਨੌਂਵੀਂ ਜਮਾਤ ਤੱਕ ਪਿੰਡ ਵਿਚ ਹੀ ਪੜ੍ਹਿਆ। ਉਦੋਂ ਲੈਂਪ ਤੇ ਲਾਲਟੈਨ ਹੀ ਹੁੰਦੇ ਸਨ ਸਾਡੇ ਪਿੰਡ ਵਿਚ ਬਿਜਲੀ ਨਹੀਂ ਸੀ ਹੁੰਦੀ, ਨਾ ਕੋਈ ਬਾਥਰੂਮ, ਨਾ ਪਿੰਡ ਵਿਚ ਕੋਈ ਹਸਪਤਾਲ, ਨਾ ਕੋਈ ਹੋਰ ਸਹੂਲਤ। ਖੇਤਾਂ ਵਿਚ ਹੀ ਜਾਣਾ, ਖੁੱਲ੍ਹੇ ਮੈਦਾਨ, ਖੂਹ ਦੇ ਕੰਢੇ 'ਤੇ ਨਹਾਉਣਾ। ਘਰੋਂ ਦੌੜ ਕੇ ਸਕੂਲ ਜਾਣਾ, ਤਖ਼ਤੀਆਂ ਪੋਚਣੀਆਂ, ਟਾਹਲੀਆਂ ਦੀਆਂ ਛਾਵੇਂ ਬੈਠ ਕੇ ਗਰਮੀਆਂ ਕੱਟਣੀਆਂ। ਹੁਣ ਤੱਕ ਮੈਨੂੰ ਯਾਦ ਹੈ, ਸਾਡੀ ਦੁਨੀਆਂ ਪਿੰਡ ਦੀ ਹੱਦ ਤੱਕ ਸੀਮਿਤ ਹੁੰਦੀ ਸੀ ਪਰ ਖੁਸ਼ੀਆਂ ਨਾਲ ਭਰੀ ਹੋਈ ਸੀ। ਪਾਕਿਸਤਾਨ ਬਣਾਉਣ ਖ਼ਾਤਰ ਸਾਰਾ ਪਿੰਡ ਮੁਸਲਮਾਨਾਂ ਨੇ ਸਾੜ ਦਿਤਾ। ਆਪਣੀ ਅੱਖੀਂ ਹਮਲਾ ਵੇਖਿਆ, ਲੋਕ ਮਰਦੇ ਡਿੱਠੇ ਤੇ ਆਪ ਵੀ ਉਜੜ ਕੇ ਪਟਿਆਲੇ ਆ ਵਸੇ। ਬੜੀ ਗਰੀਬੀ ਵਿਚ ਦਿਨ ਕੱਟੇ ਜਿਸਦੇ ਵਰਣਨ ਦੀ ਏਥੇ ਲੋੜ ਨਹੀਂ। ਮੇਰੇ ਪਿਤਾ ਜੀ ਅਨਪੜ੍ਹ ਸਨ ਪਰ ਉਹਨਾਂ ਦੀ ਲਗਨ ਸੀ ਕਿ ਮੈਂ ਪੜ੍ਹਾਂ ਤੇ ਉਹਨਾਂ ਸਾਰੇ ਦੁੱਖ ਝਲ ਕੇ ਮੈਨੂੰ ਮਹਿੰਦਰਾ ਕਾਲਜ, ਪਟਿਆਲਾ ਤੋਂ ਐਮ. ਏ. ਪਾਸ ਕਰਵਾਈ।

ਵੈਸੇ ਤਾਂ ਮੈਂ ਰਾਸ਼ਟਰਪਤੀ ਭਵਨ ਵਿਚ ਗਿਆਨੀ ਜ਼ੈਲ ਸਿੰਘ ਜੀ ਦੇ ਹੁੰਦਿਆਂ ਰਿਹਾ ਹਾਂ ਜੋ ਕਿ ਮੇਰੇ ਲਈ ਬੜੀ ਵੱਡੀ ਕਾਮਯਾਬੀ ਸੀ ਅਤੇ ਫਿਰ ਦਿੱਲੀ ਟੂਰਿਜ਼ਮ ਦਾ ਮੈਨੇਜਿੰਗ ਡਾਇਰੈਕਟਰ ਰਿਹਾ ਜੋ ਕਿ ਆਮ ਕਰਕੇ ਵੱਡੇ ਆਈ. ਏ. ਐਸ. ਅਫ਼ਸਰਾਂ ਨੂੰ ਮਿਲਦਾ ਹੈ ਅਤੇ ਫਿਰ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਕੌਮੀ ਘੱਟ ਗਿਣਤੀ ਕਮਿਸ਼ਨ ਦਾ ਉਪ ਚੇਅਰਮੈਨ ਬਣਾ ਕੇ ਮੈਨੂੰ ਭਾਰਤ ਸਰਕਾਰ ਦੇ ਸਟੇਟ ਮੰਤਰੀ ਦਾ ਅਹੁਦਾ ਦਿਤਾ ਜੋ ਕਿ ਇਕ ਬਹੁਤ ਹੀ ਅਨੋਖੀ ਗੱਲ ਸੀ ਕਿਉਂਕਿ ਇਸ ਤੋਂ ਪਹਿਲਾਂ ਕਿਸੇ ਉਪ ਚੇਅਰਮੈਨ ਨੂੰ ਇਹ ਪਦਵੀ ਨਹੀਂ ਮਿਲੀ ਸੀ। ਪਿਛਲੇ ਤਿੰਨ ਸਾਲ ਉਸ ਪਦਵੀ 'ਤੇ ਰਹਿ ਕੇ ਮੈਂ ਸਿੱਖ ਕੌਮ ਦੀ ਆਪਣੀ ਅਕਲ ਅਨੁਸਾਰ ਪੂਰੀ ਸੇਵਾ ਕੀਤੀ। ਕੋਈ ਵੀ

ਸਿੱਖਾਂ ਦਾ ਮਸਲਾ ਜੋ ਮੇਰੇ ਸਾਹਮਣੇ ਪੇਸ਼ ਹੋਇਆ ਜਾਂ ਮੈਂ ਉਸ ਬਾਰੇ ਪੜ੍ਹਿਆ ਜਾਂ ਸੁਣਿਆ ਉਸ 'ਤੇ ਮੈਂ ਤੁਰੰਤ ਕਾਰਵਾਈ ਕੀਤੀ। ਮੇਰਾ ਇਹ ਤਜਰਬਾ ਹੈ ਕਿ ਸਿੱਖ ਮਸਲੇ ਸਿੱਖ ਆਗੂਆਂ ਦੀ ਆਪਣੀ ਅਣਗਹਿਲੀ ਕਰਕੇ ਹੀ ਲਟਕਦੇ ਰਹਿੰਦੇ ਹਨ। ਜਦ ਤਕ ਸਾਡੇ ਆਗੂ ਭਾਰਤ ਦੀ ਸਰਕਾਰੀ ਮਸ਼ੀਨਰੀ ਦੇ ਕਾਨੂੰਨ ਕਾਇਦੇ ਨਹੀਂ ਸਮਝਦੇ ਅਤੇ ਫਿਰ ਆਪਣਾ ਕੇਸ ਠੀਕ ਤੌਰ 'ਤੇ ਅੰਗਰੇਜ਼ੀ ਜ਼ੁਬਾਨ ਵਿਚ ਬਣਾ ਕੇ ਅੱਗੇ ਨਹੀਂ ਟੋਰਦੇ ਕੋਈ ਕੰਮ ਵੀ ਨਹੀਂ ਹੋ ਸਕਦਾ। ਕੰਮ ਨੂੰ ਠੀਕ ਤਰ੍ਹਾਂ ਨਾਲ ਪੇਸ਼ ਕਰਨਾ ਤੇ ਫਿਰ ਉਸ ਪਿੱਛੇ ਚੰਗੀ ਤਰ੍ਹਾਂ ਪੈਣਾ ਇਹ ਸਾਡੀ ਰੁਚੀ ਵਿਚ ਨਹੀਂ ਹੈ। ਆਮ ਕਰਕੇ ਸਿੱਖ ਆਗੂ ਮਤੇ ਪਾਸ ਕਰ ਦਿੰਦੇ ਹਨ ਜਾਂ ਫਿਰ ਅਖ਼ਬਾਰਾਂ ਵਿਚ ਬਿਆਨ ਦੇ ਦਿੰਦੇ ਹਨ ਤੇ ਉਹ ਸਮਝਦੇ ਹਨ ਕਿ ਉਨ੍ਹਾਂ ਦੇ ਬਿਆਨਾਂ ਨੂੰ ਸਰਕਾਰ ਆਪ ਪੜ੍ਹੇ ਤੇ ਉਸ 'ਤੇ ਐਕਸ਼ਨ ਲੈ ਕੇ ਉਨ੍ਹਾਂ ਨੂੰ ਜਵਾਬ ਭੇਜੇ। ਮੈਂ ਜੋ ਕੁਝ ਕਰ ਸਕਿਆ ਹਾਂ ਉਹ ਕੇਵਲ ਸਾਰੇ ਕੰਮਾਂ ਨੂੰ ਠੀਕ ਢੰਗ ਨਾਲ ਸਹੀ ਥਾਂ 'ਤੇ ਪਹੁੰਚਾ ਕੇ ਤੇ ਉਥੇ ਆਪ ਜਾ ਜਾ ਕੇ ਉੱਚ ਅਧਿਕਾਰੀਆਂ ਨੂੰ ਮਿਲ ਕੇ ਕਰਵਾ ਸਕਿਆ ਹਾਂ। ਅਮਰੀਕਾ, ਕੈਨੇਡਾ ਅਤੇ ਹੋਰ ਮੁਲਕਾਂ ਦੀਆਂ ਸਰਕਾਰਾਂ ਤੋਂ, ਭਾਰਤ ਦੇ ਵਿਦੇਸ਼ ਮਹਿਕਮੇ ਰਾਹੀਂ ਜਾਂ ਉਨ੍ਹਾਂ ਦੇਸ਼ਾਂ ਦੀਆਂ ਦਿੱਲੀ ਸਥਿਤ ਦੂਤਾਵਾਸ ਰਾਹੀਂ ਵੀ ਮੈਂ ਕਈ ਕੰਮ ਕਰਵਾਏ। ਹਨ। ਜਦੋਂ ਅਮਰੀਕਾ ਵਿਚ ਸਿੱਖਾਂ 'ਤੇ ਹਮਲੇ ਹੋਏ ਤੇ ਮੈਂ ਅਮਰੀਕਨ ਰਾਜਦੂਤ ਨੂੰ ਗੁਰਦੁਆਰਾ ਬੰਗਲਾ ਸਾਹਿਬ ਲੈ ਗਿਆ। ਉਹ ਇਤਨਾ ਖੁਸ਼ ਹੋਇਆ ਕਿ ਉਸ ਨੇ ਆਪ ਅਮਰੀਕਨ ਸਰਕਾਰ ਨੂੰ ਰਿਪੋਰਟ ਭੇਜ ਕੇ ਮੈਨੂੰ ਸਾਰੀ ਜਾਣਕਾਰੀ ਦਿਤੀ। ਏਸੇ ਤਰ੍ਹਾਂ ਮੈਨੂੰ ਭਾਰਤ ਸਰਕਾਰ ਦੇ ਵਿਦੇਸ਼ੀ ਮਹਿਕਮੇ ਦੀ ਚਿੱਠੀ ਆਈ ਸੀ ਕਿ ਉਨ੍ਹਾਂ ਮੇਰੀ ਸ਼ਿਕਾਇਤ 'ਤੇ ਸਾਊਦੀ ਅਰਬ ਸਰਕਾਰ ਨੂੰ ਲਿਖਿਆ ਸੀ ਤੇ ਸਾਊਦੀ ਅਰਬ ਸਰਕਾਰ ਨੇ ਇਹ ਮੰਨ ਲਿਆ ਹੈ ਕਿ ਉਹ ਸਿੱਖਾਂ ਦੀ ਪਗੜੀ ਅੱਗੇ ਤੋਂ ਸਕਿਓਰਿਟੀ ਚੈਕਿੰਗ ਲਈ ਨਹੀਂ ਉਤਾਰਨਗੇ। ਕੁਵੈਤ ਦੇ ਗੁਰਦੁਆਰੇ ਦਾ ਝਗੜਾ ਮੈਂ ਇਥੇ ਬੈਠਕੇ ਹੀ ਖ਼ਤਮ ਕਰਵਾਇਆ। ਸ੍ਰੀ ਅਟਲ ਬਿਹਾਰੀ ਵਾਜਪਾਈ, ਪ੍ਰਧਾਨ ਮੰਤਰੀ, ਜਦ ਈਰਾਨ ਗਏ ਤਾਂ ਮੇਰੀ ਬੇਨਤੀ 'ਤੇ ਉਥੋਂ ਦੇ ਗੁਰਦੁਆਰਾ ਸਾਹਿਬ ਵੀ ਗਏ। ਇਸ ਨਾਲ ਉਥੋਂ ਦੇ ਸਿੱਖਾਂ ਨੂੰ ਵੱਡਾ ਸਨਮਾਨ ਮਿਲਿਆ। ਮੈਂ ਫਰਾਂਸ ਦੇ ਰਾਜਦੂਤ ਨੂੰ ਮਿਲ ਕੇ ਉਸ ਤੋਂ ਆਪਣੀ ਸਰਕਾਰ ਨੂੰ ਲਿਖਵਾਇਆ ਹੈ ਕਿ ਸਿੱਖਾਂ ਨੂੰ ਪਗੜੀ ਸਮੇਤ ਫੋਟੋ ਖਿਚਵਾਉਣ ਦੀ ਖੁੱਲ੍ਹ ਹੋਣੀ ਚਾਹੀਦੀ ਹੈ।

ਮੈਨੂੰ ਇਸ ਗੱਲ ਦੀ ਬੜੀ ਪ੍ਰਸੰਨਤਾ ਹੋਈ ਕਿ ਮੇਰੇ ਚੇਅਰਮੇਨ ਬਣਨ 'ਤੇ ਸਿੱਖ ਕੌਮ ਦੇਸ਼ ਵਿਦੇਸ਼ ਵਿਚ ਖੁਸ਼ ਹੋਈ ਅਤੇ ਹਰ ਵਰਗ ਨੇ ਇਸ 'ਤੇ ਮਾਣ ਪ੍ਰਗਟ ਕੀਤਾ। ਭਾਰਤ ਵਿਚ ਪਹਿਲੀ ਵਾਰੀ ਇਕ ਸਿੱਖ ਇਸ ਪਦਵੀ ਦੇ ਯੋਗ ਸਮਝਿਆ ਗਿਆ। ਵੈਸੇ ਤਾਂ ਸਿੱਖ ਬਹੁਤ ਉੱਚੀਆਂ ਉੱਚੀਆਂ ਪਦਵੀਆਂ 'ਤੇ ਲੱਗੇ ਹੋਏ ਹਨ ਪਰ ਆਮ ਜਨਤਾ ਨੇ ਮੇਰੀ ਵਾਲੀ ਪਦਵੀ ਨੂੰ ਬਹੁਤ ਮਾਨਤਾ ਦਿਤੀ ਹੈ। ਸੈਂਕੜੇ ਚਿੱਠੀਆਂ ਸਿੱਖਾਂ ਨੇ ਅਤੇ ਸਿੱਖ ਸੰਸਥਾਵਾਂ ਨੇ ਪ੍ਰਧਾਨ ਮੰਤਰੀ ਜੀ ਨੂੰ ਸ਼ੁਕਰਾਨੇ ਵਜੋਂ ਭੇਜੀਆਂ ਸਨ।

ਮੈਂ 21 ਫਰਵਰੀ 2003 ਨੂੰ ਦਰਬਾਰ ਸਾਹਿਬ, ਅੰਮ੍ਰਿਤਸਰ, ਗੁਰੂ ਜੀ ਕੋਲ ਹਾਜ਼ਰੀ ਭਰਨ ਗਿਆ ਉਥੇ ਜਾ ਕੇ ਸਾਰੀਆਂ ਸਿੱਖ ਸੰਸਥਾਵਾਂ ਨੇ ਜੋ ਖੁਸ਼ੀ ਦਾ ਪ੍ਰਗਟਾਵਾ ਕੀਤਾ ਉਸ ਦਾ ਮੈਂ ਬਿਆਨ ਨਹੀਂ ਕਰ ਸਕਦਾ। ਸਾਰੇ ਸਿੱਖ ਵਰਗਾਂ ਤੇ ਗੁਰੂ ਨਾਨਕ ਨਾਮਲੇਵਾ ਸੰਸਥਾਵਾਂ ਨੇ ਵਧਾਈ ਪੱਤਰ ਭੇਜੇ ਸਨ। ਵੱਖੋ ਵੱਖ ਰਾਜਸੀ ਵਿਚਾਰਾਂ ਵਾਲਿਆਂ ਨੇ ਇਕੋ ਜਿਹੀ ਖੁਸ਼ੀ ਪ੍ਰਗਟਾਈ। ਮੈਂ ਤਾਂ ਏਦਾਂ ਮਹਿਸੂਸ ਕੀਤਾ 'ਸੇਵਾ ਥੋਰੀ ਮਾਂਗਨ ਬਹੁਤਾ'। ਮੈਂ ਕਈ ਵਾਰੀ ਸੋਚਦਾ ਹਾਂ ਕਿ ਗੁਰੂ ਦੀ ਕਰਾਮਾਤ 'ਕੀੜਾ ਥਾਪ ਦੇਵੇ ਪਾਤਿਸ਼ਾਹੀ' ਵਾਲੀ ਗੱਲ ਹੋਈ ਹੈ। ਮੈਂ ਇਹ ਨਹੀਂ ਕਹਿੰਦਾ ਕਿ ਮੇਰੇ ਤੋਂ ਵੱਧ ਯੋਗ ਸਿੱਖ ਨਹੀਂ ਹਨ, ਬੜੇ ਚੰਗੇ ਵਿਅਕਤੀ ਹਨ ਜੋ ਮੇਰੇ ਤੋਂ ਵੀ ਵੱਧ ਸੇਵਾ ਕਰ ਸਕਦੇ ਹਨ ਤੇ ਕਰ ਰਹੇ ਹਨ। ਪਰ ਸਾਹਿਬਾਂ ਨੇ ਮੇਰੀ ਝੋਲੀ ਭਰੀ ਹੈ ਤੇ ਮੈਂ ਤਾਂ ਅਰਦਾਸ ਹੀ ਕਰ ਸਕਦਾ ਹਾਂ ਕਿ ਵਾਹਿਗੁਰੂ ਮੈਨੂੰ ਕਾਮਯਾਬੀ ਦੇਵੇ। ਸਾਰਿਆਂ ਦਾ ਮੈਨੂੰ ਆਸ਼ੀਰਵਾਦ ਤੇ ਸਹਿਯੋਗ ਮਿਲੇ ਤੇ ਮੈਂ ਕੇਵਲ ਸਿੱਖਾਂ ਦਾ ਹੀ ਨਹੀਂ ਸਗੋਂ ਸਾਰੀਆਂ ਘੱਟ ਗਿਣਤੀ ਦੀਆਂ ਕੌਮਾਂ ਬੋਧੀ, ਪਾਰਸੀ, ਈਸਾਈ, ਮੁਸਲਿਮ ਆਦਿ ਦੀ ਵੀ ਸੇਵਾ ਕਰ ਸਕਾਂ। ਚੇਅਰਮੈਨ ਬਣਨ ਉਪਰੰਤ ਮੁਸਲਮਾਨਾਂ ਦੀ ਇਕ ਵੱਡੀ ਜਥੇਬੰਦੀ ਜਮਾਇਤ-ਉਲ-ਉਸਮਾਨੀ ਨੇ ਮੇਰਾ ਸਨਮਾਨ ਕੀਤਾ ਅਤੇ ਬੜੀਆਂ ਉਮੀਦਾਂ ਬੰਨ੍ਹੀਆਂ। ਈਸਾਈਆਂ ਦੇ ਬੜੇ ਖ਼ਤ ਆਏ, ਸੁਨੇਹੇ ਆਏ ਕਿਉਂ ਜੋ ਪਿਛੇ ਜਿਹੇ ਇਹਨਾਂ ਨਾਲ ਬੜਾ ਸੰਬੰਧ ਜੁੜਿਆ ਸੀ। ਮੇਰੀ ਸਭ ਨੂੰ ਬੇਨਤੀ ਹੈ ਕਿ ਕਿਧਰੇ ਕੋਈ ਮਸਲਾ ਹੋਵੇ ਲਿਖਕੇ ਤੇ ਉਸਦੇ ਨਾਲ ਅੰਗਰੇਜ਼ੀ ਵਿਚ ਨੋਟ ਬਣਾ ਕੇ ਭੇਜੋ। ਬਿਨਾਂ ਤੱਥਾਂ ਤੋਂ ਕੰਮ ਨਹੀਂ ਕਰਵਾਏ ਜਾ ਸਕਦੇ।

ਅੱਜ ਸਿੱਖ ਕੌਮ ਨੂੰ ਆਪਣੀ ਸਾਰੀ ਸ਼ਕਤੀ ਇਕੱਠੀ ਕਰਕੇ ਭਾਰਤ ਦੀ ਰਾਜਧਾਨੀ ਵਿਚ ਲਾਬੀ ਬਣਾਉਣੀ ਚਾਹੀਦੀ ਹੈ। ਇਸ ਵੇਲੇ 21 ਸਿੱਖ ਮੈਂਬਰ ਪਾਰਲੀਮੈਂਟ ਹਨ। ਵੱਖੋ ਵੱਖ ਪਾਰਟੀਆਂ ਨਾਲ ਸਬੰਧਿਤ ਹੋਣ ਕਰਕੇ ਉਹ ਕਦੇ ਇਕੱਠੇ ਨਹੀਂ ਬੈਠਦੇ। ਮੈਂ ਸਿੱਖ ਪਾਰਲੀਮੈਂਟੇਰੀਅਨ ਫੋਰਮ ਬਣਾਉਣ ਦਾ ਸੁਝਾਅ ਵੀ ਦਿਤਾ ਸੀ ਪਰ ਕਈ ਸਿੱਖ ਮੈਂਬਰ ਹੀ ਇਸਦੇ ਵਿਰੁੱਧ ਬੋਲ ਬੈਠੇ। ਉਨ੍ਹਾਂ ਨੂੰ ਇਸ ਵਿਚ ਫਿਰਕਾਪ੍ਰਸਤੀ ਨਜ਼ਰ ਆਈ। ਮੈਂ ਇਸ ਲਾਬੀ ਦੀ ਮੰਗ ਮੁੜ ਕਰਦਾ ਹਾਂ। ਸਾਰੇ ਸਿੱਖ ਇਹਨਾਂ ਮੈਂਬਰਾਂ 'ਤੇ ਦਬਾਅ ਪਾਉਣ ਤਾਂ ਜੋ ਉਹ ਇਕੱਠੇ ਬਹਿ ਕੇ ਸਿੱਖ ਮਸਲਿਆਂ ਦੇ ਵਿਚਾਰ ਕਰ ਸਕਣ ਤੇ ਇਸ ਬਾਰੇ ਸਾਂਝਾ ਐਕਸ਼ਨ ਦੇਣ।

(ਮਾਰਚ 2003)

# 2

# ਭਾਰਤੀ ਸੰਵਿਧਾਨ ਤੇ ਸਿੱਖ

ਜਦੋਂ ਭਾਰਤ 1947 ਵਿਚ ਆਜ਼ਾਦ ਹੋਇਆ ਤੇ ਉਸ ਵਕਤ ਇਕ ਸੰਵਿਧਾਨ ਘੜਨ ਲਈ ਅਸੈਂਬਲੀ ਬਣੀ ਜਿਸ ਦਾ ਨਾਂ Constituent Assembly ਰੱਖਿਆ ਗਿਆ ਤੇ ਇਸ ਵਿਚ ਸਾਰੇ ਭਾਰਤ ਦੇ ਸੂਬਿਆਂ ਅਤੇ ਰਿਆਸਤਾਂ ਵਿਚੋਂ ਨੁਮਾਇੰਦੇ ਲਏ ਗਏ। ਸ਼੍ਰੋਮਣੀ ਅਕਾਲੀ ਦਲ ਵੱਲੋਂ ਸ. ਹੁਕਮ ਸਿੰਘ, ਸ. ਭੁਪਿੰਦਰ ਸਿੰਘ ਮਾਨ ਇਸ ਅਸੈਂਬਲੀ ਦੇ ਮੈਂਬਰ ਸਨ। ਇਸ ਤੋਂ ਬਿਨਾਂ ਸ. ਬਲਦੇਵ ਸਿੰਘ, ਰੱਖਿਆ ਮੰਤਰੀ, ਸ. ਸੁਚੇਤ ਸਿੰਘ ਕਪੂਰਥਲਾ ਵਾਲੇ, ਸ. ਬਹਾਦਰ ਰਣਜੀਤ ਸਿੰਘ ਅਤੇ ਗਿਆਨੀ ਗੁਰਮੁੱਖ ਸਿੰਘ ਮੁਸਾਫਰ ਵੀ ਇਸਦੇ ਮੈਂਬਰ ਸਨ। ਇਸ ਅਸੈਂਬਲੀ ਨੇ ਦੋ ਸਾਲ ਇਸ ਸੰਵਿਧਾਨ ਨੂੰ ਬਣਾਉਣ ਦਾ ਸਮਾਂ ਲਿਆ ਤੇ ਉਸ ਵਕਤ ਦੇ ਕਾਨੂੰਨ ਮੰਤਰੀ ਡਾ. ਅੰਬੇਦਕਰ ਨੇ ਇਸ ਵਿਚ ਬਹੁਤ ਵੱਡਾ ਹਿੱਸਾ ਪਾਇਆ। ਭਾਰਤ ਦੇ ਚੋਟੀ ਦੇ ਕਾਨੂੰਨਦਾਨ, ਸਿਆਸਤਦਾਨ, ਆਜ਼ਾਦੀ ਘੁਲਾਈਏ ਅਤੇ ਕਾਂਗਰਸ ਦੇ ਸਾਰੇ ਲੀਡਰ ਇਸ ਵਿਚ ਸ਼ਾਮਲ ਸਨ। ਇਹ ਕਿਹਾ ਜਾਂਦਾ ਹੈ ਕਿ ਇਸ ਅਸੈਂਬਲੀ ਦੇ ਮੈਂਬਰ ਹੁਣ ਤੱਕ ਜਿਤਨੀਆਂ ਵੀ ਪਾਰਲੀਮੈਂਟਾਂ ਵਜੂਦ ਵਿਚ ਆਈਆਂ ਉਨ੍ਹਾਂ ਤੋਂ ਸਭ ਤੋਂ ਵੱਧ ਸੋਚਵਾਨ ਤੇ ਗੁਣਵਾਨ ਸਨ। ਇਹ ਸੰਵਿਧਾਨ ਜਨਵਰੀ 1950 ਵਿਚ ਬਣ ਗਿਆ ਪਰ ਉਸ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦਿਆਂ ਨੇ ਇਸ ’ਤੇ ਦਸਤਖ਼ਤ ਨਹੀਂ ਕੀਤੇ ਕਿਉਂਕਿ ਇਸ ਵਿਚ ਸਿੱਖਾਂ ਪ੍ਰਤੀ ਐਸੀ ਕੋਈ ਮੱਦ ਨਹੀਂ ਪਾਈ ਗਈ ਜਿਸ ਨਾਲ ਸਿੱਖਾਂ ਨੂੰ ਕੋਈ ਖ਼ਾਸ ਲਾਭ ਮਿਲ ਸਕੇ। ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ ਅਤੇ ਹਰ ਕਾਂਗਰਸੀ ਲੀਡਰਾਂ ਨੇ ਸਿੱਖਾਂ ਨਾਲ ਇਹ ਪ੍ਰਣ ਕੀਤਾ ਸੀ ਕਿ ਭਾਰਤ ਵਿਚ ਸਿੱਖਾਂ ਨੂੰ ਖ਼ਾਸ ਦਰਜਾ ਮਿਲੇਗਾ ਅਤੇ ਇਨ੍ਹਾਂ ਦੀ ਸਲਾਹ ਨਾਲ ਹੀ ਸੰਵਿਧਾਨ ਬਣਾਇਆ ਜਾਵੇਗਾ। ਸਿੱਖ ਮੈਂਬਰਾਂ ਨੇ ਸੰਵਿਧਾਨ ਵਿਚ ਸਿੱਖਾਂ ਦੀਆਂ ਕਈ ਜਾਤਾਂ ਨੂੰ Schedule Caste ਵਿਚ ਮਾਨਤਾ ਦੇਣ ਲਈ ਕਿਹਾ। ਕੇਵਲ ਹਿੰਦੂ ਧਰਮ ਨੂੰ ਮੰਨਣ ਵਾਲਿਆਂ ਨੂੰ ਹੀ ਦਲਿਤ ਦੀਆਂ ਸਹੂਲਤਾਂ ਸੰਵਿਧਾਨ ਵਿਚ ਦਿਤੀਆਂ ਗਈਆਂ ਸਨ। ਇਹ ਸਿੱਖਾਂ ਨਾਲ ਬਹੁਤ ਵੱਡਾ ਅਨਿਆਏ ਸੀ। ਫਿਰ ਸਿੱਖਾਂ ਦੇ ਕਲਚਰ ਅਤੇ ਬੋਲੀ ਲਈ ਕੋਈ ਮੱਦ ਨਾ ਰੱਖੀ ਗਈ। ਇਹ ਠੀਕ ਹੈ ਕਿ ਸਿੱਖ ਧਰਮ ਦੇ ਨਾਂ ’ਤੇ ਰਾਖਵੀਆਂ ਸੀਟਾਂ ਤੇ ਧਰਮ ਦੇ ਨਾਂ ’ਤੇ ਚੋਣ ਕਰਨ ਦੇ ਵਿਰੁੱਧ ਸਨ। ਪਰ ਕਾਂਗਰਸ ਨੂੰ ਪੰਜਾਬ ਵਿਚ ਸਿੱਖਾਂ ਲਈ ਕੋਈ ਵੱਖਰਾ ਹੱਕ ਦੇਣ ਲਈ ਮੱਦ ਰਖਣੀ ਜ਼ਰੂਰੀ ਸੀ। ਅਕਾਲੀ ਲੀਡਰਾਂ ਦੀ ਕ੍ਰਿਪਾ ਸਦਕਾ ਇਹ ਹੁਣ ਵਾਲਾ ਪੰਜਾਬ ਪਾਕਿਸਤਾਨ ਜਾਣ ਤੋਂ ਬਚ ਗਿਆ ਪਰ ਸਿੱਖਾਂ ਦੀ ਆਬਾਦੀ ਹੁਣ ਵਾਲੇ ਪੰਜਾਬ ਵਿਚ ਵੀ ਬੜੀ ਘਟ ਸੀ ਤੇ ਉਨ੍ਹਾਂ ਨੂੰ ਕਦੇ ਵੀ ਸਰਕਾਰ ਵਿਚ ਹਿੱਸਾ ਲੈਣ ਦਾ ਸੁਪਨਾ ਵੀ ਨਹੀਂ ਸੀ। ਇਸ ਲਈ ਉਹ ਚਾਹੁੰਦੇ ਸਨ ਕਿ



ਉਹ ਇਸ ਬਾਰੇ ਉਨ੍ਹਾਂ ਨਾਲ ਸਲਾਹ ਕੀਤੀ ਜਾਵੇ ਤੇ ਕੋਈ ਅਧਿਕਾਰ ਦਿਤੇ ਜਾਣ।

ਸਿੱਖ ਦਲਿਤਾਂ ਬਾਰੇ ਮਾਸਟਰ ਤਾਰਾ ਸਿੰਘ ਜੀ ਦੇ ਮਰਨ ਵਰਤ ਦੀ ਧਮਕੀ ਨਾਲ ਸਹੂਲਤਾਂ ਦੇ ਦਿਤੀਆਂ ਗਈਆਂ ਅਤੇ ਸਿੱਖਾਂ ਦੀਆਂ ਚਾਰ ਜਾਤਾਂ ਨੂੰ ਦਲਿਤ ਕਰਾਰ ਦਿਤਾ ਗਿਆ ਪਰ ਹੋਰ ਕੋਈ ਮੰਗ ਨਾ ਮੰਨੀ ਗਈ। ਜਨਵਰੀ 1950 ਤੋਂ ਇਹ ਸੰਵਿਧਾਨ ਲਾਗੂ ਕਰ ਦਿਤਾ ਗਿਆ ਅਤੇ ਇਸ ਵਿਧਾਨ ਅਨੁਸਾਰ 1952 ਵਿਚ ਪਹਿਲੀਆਂ ਆਮ ਚੋਣਾਂ ਕਰਵਾਈਆਂ ਗਈਆਂ।

ਉਦੋਂ ਤੋਂ ਲੈ ਕੇ ਹੁਣ ਤੱਕ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਕਈ ਸਿੱਖ ਸੰਸਥਾਵਾਂ ਨੇ ਇਸ ਸੰਵਿਧਾਨ ਵਿਰੁੱਧ ਆਵਾਜ਼ ਉਠਾਉਂਦੀਆਂ ਰਹੀਆਂ। ਆਨੰਦਪੁਰ ਸਾਹਿਬ ਵਾਲਾ ਮਤਾ ਜੋ 1974 ਵਿਚ ਪਾਸ ਕੀਤਾ ਗਿਆ ਉਹ ਇਸ ਸੰਵਿਧਾਨ ਵਿਚ ਜ਼ਰੂਰੀ ਤਬਦੀਲੀ ਕਰਵਾਉਣ ਹਿੱਤ ਸਿੱਖਾਂ ਦੀ ਮੰਗ ਸੀ। ਇਸ ਮਤੇ ਬਾਰੇ ਵੀ ਬੜੇ ਭੁਲੇਖੇ ਪਾਏ ਗਏ ਪਰ ਇਸ ’ਤੇ ਕਦੇ ਵੀ ਕੋਈ ਅਮਲ ਹੋਇਆ ਨਜ਼ਰ ਨਹੀਂ ਆਇਆ। 1983 ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਇਸ ਸੰਵਿਧਾਨ ਦੇ ਵਿਰੁੱਧ ਇਕ ਐਲਾਨ ਕੱਢਿਆ ਉਸ ਅਨੁਸਾਰ ਸ. ਪ੍ਰਕਾਸ਼ ਸਿੰਘ ਬਾਦਲ ਛੁਪ ਕੇ ਦਿੱਲੀ ਪਹੁੰਚੇ ਅਤੇ ਉਨ੍ਹਾਂ ਇਕ ਸੰਵਿਧਾਨ ਦੀ ਕਾਪੀ ਪਟੇਲ ਚੌਂਕ ਵਿਚ ਅੱਗ ਲਾ ਕੇ ਸਾੜੀ ਤੇ ਗ੍ਰਿਫ਼ਤਾਰ ਕੀਤੇ ਗਏ। ਇਸ ’ਤੇ ਕਾਫ਼ੀ ਅਖ਼ਬਾਰਾਂ ਵਿਚ ਉਛਾਲ ਆਇਆ। ਇਹ ਗੱਲ ਏਦਾਂ ਹੀ ਧੁਖਦੀ ਰਹੀ ਤੇ ਕਦੇ ਕਦੇ ਅਕਾਲੀ ਦਲ ਵਾਲੇ ਜਾਂ ਅਕਾਲੀ ਦਲ ’ਚੋਂ ਨਿਕਲੇ ਕਈ ਵਿਰੋਧੀ ਗਰੁੱਪ ਸੰਵਿਧਾਨ ਵਿਚ ਬਦਲਾਓ ਲਿਆਉਣ ਦੀਆਂ ਗੱਲਾਂ ਕਰਦੇ ਰਹੇ। 1978 ਵਿਚ ਜਦੋਂ ਪਹਿਲੀ ਵਾਰ ਗੈਰ ਕਾਂਗਰਸੀ ਸਰਕਾਰ ਦਿੱਲੀ ਵਿਚ ਬਣੀ ਉਦੋਂ ਸ. ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਪੰਜਾਬ ਨੇ ਮੁੱਖ ਮੰਤਰੀਆਂ ਦੀ ਇਕ ਕਾਨਫਰੰਸ ਚੰਡੀਗੜ੍ਹ ਵਿਚ ਬੁਲਾਉਣ ਦਾ ਵਿਚਾਰ ਕੀਤਾ ਜਿਸ ਵਿਚ ਸੰਵਿਧਾਨ ਬਦਲਣ ਬਾਰੇ ਵਿਚਾਰ ਕੀਤੀ ਜਾਵੇ ਅਤੇ ਜਿਸ ਵਿਚ ਸੂਬਿਆਂ ਨੂੰ ਵਧੇਰੇ ਅਧਿਕਾਰ ਮਿਲੇ। ਉਸ ਸਮੇਂ ਦੇ ਪ੍ਰਧਾਨ ਮੰਤਰੀ ਸ੍ਰੀ ਮੁਰਾਰਜੀ ਦੇਸਾਈ ਨੇ ਇਹ ਮੀਟਿੰਗ ਨਾ ਹੋਣ ਦਿਤੀ।

ਸ੍ਰੀ ਰਾਜੀਵ ਗਾਂਧੀ ਜਦੋਂ ਪ੍ਰਧਾਨ ਮੰਤਰੀ ਸਨ ਤਾਂ ਉਨ੍ਹਾਂ ਇਕ ਕਮਿਸ਼ਨ ਬਿਠਾਇਆ ਜੋ ਸਾਰੇ ਦੇਸ਼ ਦੇ ਲੋਕਾਂ ਦੀ ਰਾਇ ਲਵੇ ਅਤੇ ਸੰਵਿਧਾਨ ਸਬੰਧੀ ਕੋਈ ਰਾਇ ਦੇਵੇ। ਇਸ ਕਮਿਸ਼ਨ ਦੇ ਮੁਖੀਆ ਜਸਟਿਸ ਰਣਜੀਤ ਸਿੰਘ ਸਰਕਾਰੀਆ ਸਨ। ਸਰਕਾਰੀਆ ਕਮਿਸ਼ਨ ਦੀ ਰਿਪੋਰਟ 1986 ਵਿਚ ਸਰਕਾਰ ਕੋਲ ਪੁੱਜੀ ਪਰ ਉਸ ’ਤੇ ਹੁਣ ਤੱਕ ਕੋਈ ਅਮਲ ਨਹੀਂ ਹੋਇਆ।

ਸ੍ਰੀ ਅਟਲ ਬਿਹਾਰੀ ਵਾਜਪਾਈ, ਪ੍ਰਧਾਨ ਮੰਤਰੀ ਨੇ 50 ਸਾਲਾਂ ਪਿਛੋਂ ਪਹਿਲੀ ਵਾਰ ਸੰਵਿਧਾਨ ਵਿਚ ਲੋੜੀਂਦੀਆਂ ਤਬਦੀਲੀਆਂ ਲਿਆਉਣ ਲਈ ਇਕ ਕਮਿਸ਼ਨ ਦੀ ਸਥਾਪਨਾ ਕੀਤੀ ਜਿਸ ਦੇ ਭਾਰਤ ਦੇ ਚੀਫ਼ ਜਸਟਿਸ ਐਮ.ਐਨ. ਵੇਂਕਟਾਚਲੀਆ, ਪ੍ਰਧਾਨ ਬਣਾਏ ਗਏ। ਉਚ ਕੋਟੀ ਦੇ ਨਿਰਪੱਖ ਕਾਨੂੰਨਦਾਨ ਇਸ ਦੇ ਮੈਂਬਰ ਸਨ। ਇਸ ਕਮਿਸ਼ਨ ਨੇ ਪਿਛਲੇ ਕਈ ਮਹੀਨਿਆਂ ਤੋਂ ਬੜੀ ਵਿਚਾਰ ਕੀਤੀ ਹੈ ਜਿਵੇਂ ਉਮੀਦ ਲੱਗ ਰਹੀ ਹੈ ਇਹ ਆਪਣੀ ਰਿਪੋਰਟ ਅਗਲੇ ਤਿੰਨ ਮਹੀਨਿਆਂ ਵਿਚ ਦੇ ਦੇਣਗੇ। ਇਸ ਕਮਿਸ਼ਨ ਨੇ 13 ਅਕਤੂਬਰ ਨੂੰ ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਇਕ ਸੈਮੀਨਾਰ ਕੀਤਾ

ਜਿਸ ਦਾ ਉਦਘਾਟਨ ਜਸਟਿਸ ਕੁਲਦੀਪ ਸਿੰਘ ਜੀ ਨੇ ਕੀਤਾ ਅਤੇ ਪ੍ਰਧਾਨਗੀ ਜਸਟਿਸ ਵੇਂਕਟਾਚਲੀਆ ਜੀ ਨੇ ਆਪ ਕੀਤੀ। ਮੈਨੂੰ ਇਸ ਵਿਚ ਮੁੱਖ ਪਰਚਾ (Key Note) ਪੜ੍ਹਨ ਲਈ ਕਿਹਾ ਗਿਆ। ਮੈਂ ਆਪਣੇ 10 ਸਫ਼ੇ ਦੇ ਪਰਚੇ ਵਿਚ ਜੋ ਵਿਚਾਰ ਰੱਖੇ ਅਤੇ ਸੁਝਾਅ ਦਿਤੇ ਉਹ ਖਾਸ ਕਰਕੇ ਸਿੱਖਾਂ ਲਈ ਅਤੇ ਆਮ ਕਰਕੇ ਭਾਰਤ ਦੀਆਂ ਸਾਰੀਆਂ ਘੱਟ ਗਿਣਤੀਆਂ ਸਬੰਧੀ ਸਨ। ਮੈਂ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਦੀ ਉਸਤਤ ਕੀਤੀ ਕਿ ਉਨ੍ਹਾਂ ਨੇ ਪਹਿਲੀ ਵਾਰ ਹੌਂਸਲੇ ਵਾਲਾ ਕਦਮ ਚੁੱਕਿਆ ਹੈ ਕਿ ਸਮੁੱਚੇ ਸੰਵਿਧਾਨ ਦੀ ਨਜ਼ਰਸਾਨੀ ਹੋਵੇ। ਦੂਜਾ ਮੈਂ ਇਹ ਕਿਹਾ ਕਿ ਸਿੱਖਾਂ ਨੂੰ ਧਾਰਮਿਕ ਤੌਰ ’ਤੇ ਇਸ ਸੰਵਿਧਾਨ ਨੇ ਹਿੰਦੂ ਧਰਮ ਦਾ ਅੰਗ ਮੰਨਿਆ ਹੈ ਜੋ ਕਿ ਸਾਰੇ ਅਸੂਲਾਂ ਤੋਂ ਉਲਟ ਹੈ। ਸੰਵਿਧਾਨ ਦੀ ਧਾਰਾ 25 ਵਿਚ ਇਹ ਦਰਜ ਹੈ ਕਿ ਜਿਥੇ ਹਿੰਦੂ ਦਾ ਵਰਣਨ ਹੋਵੇਗਾ ਉਸ ਦਾ ਭਾਵ ਸਿੱਖ, ਬੋਧੀ ਅਤੇ ਜੈਨੀ ਵੀ ਹੋਣਗੇ। ਇਸ ਦਾ ਸਿੱਧਾ ਮਤਲਬ ਸਿੱਖ ਧਰਮ ਦੀ ਵੱਖਰੀ ਹੋਂਦ ਨੂੰ ਨਾ ਮੰਨਣਾ ਹੈ। ਮੈਂ ਸਾਰੇ ਇਤਿਹਾਸਕ ਤੱਥ ਕਿ ਕਿਵੇਂ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ 1699 ਵਿਚ ਖਾਲਸਾ ਸਾਜ ਕੇ ਨਵੇਂ ਧਰਮ ਦੀ ਘੋਸ਼ਣਾ ਕੀਤੀ ਅਤੇ ਅਸੀਂ ਕਿਵੇਂ ਹਰ ਪੱਖੋਂ ਵੱਖਰੇ ਧਰਮ ਦੇ ਹਾਂ। ਮੈਂ ਇਹ ਮੰਨਦਾ ਹਾਂ ਕਿ ਅਸੀਂ ਹਿੰਦੂ ਧਰਮ ਵਿਚੋਂ ਹੀ ਉੱਠੇ ਹਾਂ। ਗੁਰੂ ਨਾਨਕ ਦੇਵ ਜੀ ਨੇ ਹਿੰਦੂ ਘਰ ਵਿਚ ਜਨਮ ਲਿਆ। ਏਦਾਂ ਹੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਨੇ ਵੀ ਹਿੰਦੂਆਂ ਵਿਚ ਹੀ ਜਨਮ ਲਿਆ। ਸਾਡੀਆਂ ਕਈ ਸਮਾਜਿਕ ਰਹੁ ਰੀਤੀਆਂ ਹਿੰਦੂਆਂ ਨਾਲ ਮਿਲਦੀਆਂ ਹਨ। ਹਿੰਦੂ ਤੇ ਸਿੱਖ ਸਦੀਆਂ ਤੋਂ ਇਕੱਠੇ ਵਿਦੇਸ਼ੀ ਜਰਵਾਣਿਆਂ ਹੱਥੋਂ ਮਰਦੇ ਰਹੇ ਹਨ। ਪਾਕਿਸਤਾਨ ਬਣਨ ਸਮੇਂ ਅਸੀਂ ਇਕੱਠੇ ਉਜੜ ਕੇ ਆਏ। ਅਸੀਂ ਇਕੱਠੇ ਭਰਾਵਾਂ ਵਾਂਗੂੰ ਰਹਿੰਦੇ ਹਾਂ। ਪਰ ਧਾਰਮਿਕ ਤੌਰ ’ਤੇ ਅਸੀਂ ਵੱਖਰੇ ਹਾਂ। ਇਸ ਵਿਚ ਇਕ ਦੂਜੇ ਵਿਰੁੱਧ ਕੋਈ ਲੜਾਈ ਨਹੀਂ ਅਤੇ ਨਾ ਹੀ ਇਕ ਦੂਜੇ ਨੂੰ ਨੀਵਾਂ ਕਰਨ ਦਾ ਉਪਰਾਲਾ ਹੈ। ਦੂਜਾ ਪੱਖ ਮੈਂ ਇਹ ਦੱਸਿਆ ਕਿ ਧਾਰਾ 25 ਵਿਚ ਹਿੰਦੂ ਮੰਦਰਾਂ ਦੇ ਦਰਵਾਜ਼ੇ ਸਾਰੀਆਂ ਜਾਤਾਂ ਲਈ ਖੋਲ੍ਹਣ ਦੇ ਆਦੇਸ਼ ਹਨ ਤੇ ਇਸ ਦਾ ਮਤਲਬ ਇਹ ਹੈ ਕਿ ਸਿੱਖਾਂ ਦੇ ਦਰਵਾਜੇ ਵੀ ਸਾਰਿਆਂ ਲਈ ਖੁੱਲ੍ਹੇ ਨਹੀਂ ਹਨ। ਇਹ ਧਾਰਾ ਸਿੱਧੀ ਸਿੱਖ ਮਤ ਦੇ ਅਸੂਲਾਂ ਦੇ ਉਲਟ ਹੈ। ਸਿੱਖ ਤੇ ਜ਼ਾਤ ਪਾਤ ਨੂੰ ਮੰਨਦੇ ਨਹੀਂ ਹਨ। ਊਚ ਨੀਚ, ਜਾਤ ਪਾਤ ਦਾ ਸਵਾਲ ਹੀ ਨਹੀਂ ਹੈ। ਇਥੇ ਤਾਂ ਬਾਕੀ ਧਰਮਾਂ ਦੇ ਲੋਕ ਵੀ ਆ ਸਕਦੇ ਹਨ। ਇਸ ਲਈ ਸਿੱਖ ਗੁਰਦੁਆਰੇ ਦੇ ਚਾਰੇ ਪਾਸੇ ਦਰਵਾਜ਼ੇ ਰੱਖੇ ਜਾਂਦੇ ਹਨ। ਮੈਂ ਕਮਿਸ਼ਨ ਦੇ ਸਾਹਮਣੇ ਇਸ ਧਾਰਾ ਦੀ ਸੋਧ ਮੰਗੀ ਜੋ ਸਿੱਖਾਂ ਨਾਲ ਅਨਿਆਏ ਕੀਤਾ ਗਿਆ ਹੈ ਉਹ ਖ਼ਤਮ ਕੀਤਾ ਜਾਵੇ। ਮੈਂ ਜ਼ੁਬਾਨੀ ਤੌਰ ’ਤੇ ਵੀ ਜਸਟਿਸ ਵੇਂਕਟਾਚਈਆ ਨਾਲ ਵਿਚਾਰ ਸਾਂਝੇ ਕੀਤੇ ਤੇ ਇਸ ਮੱਤ ’ਤੇ ਉਹ ਮੈਨੂੰ ਸਹਿਮਤ ਲੱਗੇ ਕਿ ਇਸ ਵਿਚ ਸੋਧ ਦੀ ਲੋੜ ਹੈ। ਜਸਟਿਸ ਕੁਲਦੀਪ ਸਿੰਘ ਨੇ ਵੀ ਇਸ ਮਦ ਨੂੰ ਬਦਲਣ ਬਾਰੇ ਜ਼ੋਰ ਪਾਇਆ।

ਸਾਡੀ ਕੌਮ ਦੀ ਇਕ ਬੜੀ ਵੱਡੀ ਬਦਕਿਸਮਤੀ ਹੈ ਕਿ ਵਕਤ ’ਤੇ ਅਸੀਂ ਆਪਣੇ ਮੁੱਦੇ ਨਹੀਂ ਉਠਾਉਂਦੇ ਅਤੇ ਇਨ੍ਹਾਂ ’ਤੇ ਅਮਲ ਕਰਾਉਣ ਲਈ ਜੋ ਕੰਮ ਕਰਨੇ ਚਾਹੀਦੇ ਹਨ ਉਨ੍ਹਾਂ ਵੱਲ ਵੇਖਦੇ ਵੀ ਨਹੀਂ। ਸਾਰੇ ਦੇਸ਼ ਵਿਚ ਸੰਵਿਧਾਨ ਬਦਲਣ ਬਾਰੇ ਮੀਟਿੰਗਾਂ ਹੋ ਰਹੀਆਂ ਹਨ। ਸਾਰੇ ਆਪਣਾ ਪੱਖ ਦੇ ਰਹੇ ਹਨ ਪਰ ਸਾਡੇ ਵੱਲੋਂ ਜੋ ਮੈਨੂੰ ਪਤਾ ਲੱਗਾ ਹੈ ਕੇਵਲ ਇਕ ਜਾਂ ਦੋ ਸੰਸਥਾਵਾਂ ਹੀ ਕਮਿਸ਼ਨ ਨੂੰ ਮਿਲੀਆਂ ਹਨ। ਜਿਤਨਾ ਜ਼ੋਰ ਇਸ ਵਿਚ ਪਾਉਣਾ ਚਾਹੀਦਾ ਸੀ ਉਹ ਨਹੀਂ ਪਾਇਆ ਗਿਆ। ਪਿਛਲੇ 50 ਸਾਲਾਂ ਤੋਂ ਅਸੀਂ ਸੰਵਿਧਾਨ ਵਿਰੁੱਧ ਬੋਲੀ ਜਾ ਰਹੇ ਹਾਂ। ਜੇ ਹੁਣ ਇਹਨੂੰ ਬਦਲਣ ਦੀਆਂ ਗੱਲਾਂ ਹੋ ਰਹੀਆਂ ਹਨ ਤੇ ਅਸੀਂ ਚੁੱਪ ਬੈਠੇ ਹਾਂ। ਮੈਂ ਕਮਿਸ਼ਨ ਦੇ ਸਾਹਮਣੇ ਇਹ ਵੀ ਦੱਸਿਆ ਕਿ Hindu Code Bill, Hindu Succession Act ਅਤੇ Marriage Act ਵਿਚ ਵੀ ਸਿੱਖਾਂ ਨੂੰ ਵੱਖਰਾ ਧਰਮ ਮੰਨਿਆ ਜਾਵੇ ਅਤੇ ਧਾਰਾ 25 ਵਾਂਗੂੰ ਉਥੇ ਵੀ ਇਸ ਨੂੰ ਹਿੰਦੂ ਧਰਮ ਦਾ ਹਿੱਸਾ ਨਾ ਮੰਨਿਆ ਜਾਵੇ। ਇਥੇ ਮੈਂ ਇਹ ਵੀ ਦੱਸ ਦੇਵਾਂ ਕਿ ਸੰਵਿਧਾਨ ਵਿਚ ਮੁਸਲਮਾਨਾਂ ਲਈ ਵੱਖਰਾ Marriage Act ਦਰਜ ਹੈ ਅਤੇ ਈਸਾਈਆਂ ਲਈ ਪਾਰਲੀਮੈਂਟ ਵਿਚ ਵੱਖਰਾ Marriage Act ਪੇਸ਼ ਹੋ ਚੁੱਕਾ ਹੈ। ਅਸੀਂ ਹੁਣ ਤੱਕ ਵੱਖਰਾ ਸਿੱਖ Marriage Act ਪਾਸ ਕਰਾਉਣ ਲਈ ਕੋਈ ਉਪਰਾਲਾ ਨਹੀਂ ਕੀਤਾ। ਕਦੇ ਵੀ ਕਿਸੇ ਸਿੱਖ ਮੈਂਬਰ ਪਾਰਲੀਮੈਂਟ ਨੇ ਇਸ ਸਬੰਧੀ ਪਾਰਲੀਮੈਂਟ ਵਿਚ ਕਦੇ ਕੋਈ ਆਵਾਜ਼ ਨਹੀਂ ਉਠਾਈ। ਸਭ ਤੋਂ ਵੱਧ ਪਾਰਲੀਮੈਂਟ ਵਿਚ ਅਸਰ ਮੈਂਬਰ ਹੀ ਪਾ ਸਕਦੇ ਹਨ। 50 ਸਾਲਾਂ ਤੋਂ ਹਰ ਪਾਰਟੀ ਦੀ ਟਿਕਟ ’ਤੇ ਸਿੱਖ ਜਿੱਤ ਕੇ ਆਉਂਦੇ ਰਹੇ ਹਨ ਪਰ ਕਦੇ ਉਨ੍ਹਾਂ ਨੇ ਇਕੱਠੇ ਹੋ ਕੇ ਕੋਈ ਗੱਲ ਧਾਰਮਿਕ ਮਾਮਲਿਆਂ ਸਬੰਧੀ ਵਿਚਾਰ ਵੀ ਨਹੀਂ ਕੀਤੀ ਇਸ ਤੇ ਅਮਲ ਤਾਂ ਕੀ ਕਰਨਾ ਹੈ? ਸਾਡੇ ਮੈਂਬਰ ਸਭ ਤੋਂ ਵੱਡੇ ਸੈਕੂਲਰ ਬਣਨ ਦੀ ਦੌੜ ਵਿਚ ਲੱਗੇ ਰਹਿੰਦੇ ਹਨ। ਪਿਛੇ ਜਿਹੇ ਜਦੋਂ ਮੈਂ ਇਹ ਸੁਝਾਅ ਦਿਤਾ ਕਿ ਸਿੱਖ ਭਾਵੇਂ ਕਾਂਗਰਸ, ਅਕਾਲੀ ਦਲ, ਬੀ.ਜੇ.ਪੀ., ਕਮਿਊਨਿਸਟ ਜਾਂ ਆਜ਼ਾਦ ਪਾਰਟੀ ਦੇ ਹੋਣ ਉਹ ਘੱਟ ਤੋਂ ਘੱਟ ਇਕੱਠੇ ਬੈਠ ਕੇ ਗ਼ੈਰ ਰਾਜਸੀ ਮਾਮਲੇ ਜੋ ਕੇਵਲ ਸਿੱਖਾਂ ਨਾਲ ਧਾਰਮਿਕ, ਸਮਾਜਕ ਜਾਂ ਆਰਥਿਕ ਮਦਾਂ ਦੇ ਹੋਣ ਉਨ੍ਹਾਂ ਦੇ ਵਿਚਾਰ ਕਰਨ। ਇਸ ’ਤੇ ਮੇਰੇ ਦੋਸਤ ਸ. ਬਲਵੰਤ ਸਿੰਘ ਰਾਮੂਵਾਲੀਆ ਨੇ ਹੀ ਸਭ ਤੋਂ ਵੱਧ ਵਿਰੋਧ ਕੀਤਾ ਕਿ ਸਾਨੂੰ ਸਿੱਖਾਂ ਦੇ ਕੰਮ ਲਈ ਸਿੱਖ ਮੈਂਬਰਾਂ ਨੂੰ ਇਕੱਠੇ ਨਹੀਂ ਹੋਣਾ ਚਾਹੀਦਾ। ਇਸ ਨਾਲ ਸਾਡਾ ਸੈਕੂਲਰ ਪੱਖ ਖ਼ਤਮ ਹੋ ਜਾਵੇਗਾ। ਅੱਜ ਸਾਰੀ ਦੁਨੀਆਂ ਵਿਚ ਜਦੋਂ ਕੋਈ ਮਸਲਾ ਉੱਠਦਾ ਹੈ ਤੇ ਦੇਸ਼ਾਂ ਦੇ ਗਰੁੱਪ ਬਣਦੇ ਹਨ, ਰਿਜਿਨਲ ਗਰੁੱਪ ਬਣਦੇ ਹਨ। ਭਾਰਤ ਵਿਚ ਜਾਤਾਂ ਦੇ ਨਾਂ ’ਤੇ ਵੱਡੇ ਗਰੁੱਪ ਪਾਰਲੀਮੈਂਟ ਵਿਚ ਹਨ। ਦਲਿਤ ਨਾਂ ’ਤੇ ਸਾਰੇ ਇਕੱਠੇ ਹੁੰਦੇ ਹਨ। ਜਦੋਂ ਕਿਸੇ ਮੁਸਲਮਾਨ ਵੱਡੇ ਅਫ਼ਸਰ ਦਾ ਮਸਲਾ ਹੋਵੇ ਤਾਂ ਸਾਰੇ ਮੁਸਲਮਾਨ ਮੈਂਬਰ ਪਾਰਲੀਮੈਂਟ ਪ੍ਰਧਾਨ ਮੰਤਰੀ ਕੋਲ ਜਾਂਦੇ ਹਨ। ਬੋਧ ਧਰਮ, ਜੈਨੀ, ਈਸਾਈ ਧਰਮ ਦੇ ਮੈਂਬਰ ਪਾਰਲੀਮੈਂਟ ਵਿਚ ਇਕੱਠੇ ਗਰੁੱਪ ਬਣਾ ਕੇ ਆਪਣੇ ਮਸਲੇ ਸਰਕਾਰ ਕੋਲ ਰੱਖਦੇ ਹਨ ਪਰ ਕੇਵਲ ਸਿੱਖ ਹੀ ਹਨ ਜੋ ਆਪਣੀ ਫੁੱਟ ਨੂੰ ਹਮੇਸ਼ਾ ਵਧਾਉਣ ਵਿਚ ਖੁਸ਼ੀ ਮਾਣਦੇ ਹਨ।

ਗੱਲ ਸੰਵਿਧਾਨ ਦੀ ਚੱਲ ਰਹੀ ਹੈ ਅਤੇ ਮੈਂ ਇਸ ਬਾਰੇ ਏਨੀ ਹੀ ਬੇਨਤੀ ਕਰ ਸਕਦਾ ਹਾਂ ਕਿ ਹੁਣ ਜੋ ਅਵਸਰ ਮਿਲਿਆ ਹੈ ਇਸ ’ਤੇ ਵਿਚਾਰ ਕਰਕੇ ਜੋ ਚਾਹੁੰਦੇ ਹੋ ਉਹ ਇਕੱਠੇ ਹੋ ਕੇ ਲਿਖ ਕੇ ਦੇਵੋ ਅਤੇ ਇਸ ਕਮਿਸ਼ਨ ਦੇ ਸਾਹਮਣੇ ਰੱਖੋ। ਵੱਖ ਵੱਖ ਧੜੇ ਜਾਂ ਗਰੁੱਪ ਆਪਣੀ ਵੱਖਰੀ ਰਾਇ ਨਾ ਦੇਣ। ਸਮੁੱਚੀ ਰਾਇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹੋਵੇ ਅਤੇ ਉਹ ਇਕ ਮੀਟਿੰਗ ਸਾਰੇ ਗਰੁੱਪਾਂ ਦੀ ਬੁਲਾ ਕੇ ਮੈਮੋਰੰਡਮ ਤਿਆਰ ਕਰਕੇ ਕਮਿਸ਼ਨ ਨੂੰ ਦੇਵੇ ਅਤੇ ਇਕ ਵਿਦਵਾਨਾਂ ਦਾ ਡੈਪੂਟੇਸ਼ਨ ਇਸ ਕੰਮ ਲਈ ਕਮਿਸ਼ਨ ਕੋਲ ਦਿੱਲੀ ਭੇਜਿਆ ਜਾਵੇ। 50 ਸਾਲਾਂ ਪਿਛੋਂ ਪਹਿਲੀ ਵਾਰੀ ਸੰਵਿਧਾਨ ਵਿਚ ਲੋੜੀਂਦੀਆਂ ਤਰਮੀਮਾਂ ਕਰਨ ਦਾ ਕਮਿਸ਼ਨ ਬਣਿਆ ਹੈ, ਇਸ ਦਾ ਲਾਭ ਉਠਾਵੋ।

(31 ਅਕਤੂਬਰ 2001)

# 3

# 1975 ਦੀ ਐਮਰਜੈਂਸੀ ਦੀ ਕਹਾਣੀ ਸਿੱਖਾਂ ਦਾ ਅਹਿਮ ਰੋਲ

ਜੂਨ ਦੇ ਮਹੀਨੇ ਸਾਰੇ ਭਾਰਤ ਵਿਚ 25 ਸਾਲ ਪਹਿਲਾਂ ਸ੍ਰੀਮਤੀ ਇੰਦਰਾ ਗਾਂਧੀ, ਪ੍ਰਧਾਨ ਮੰਤਰੀ, ਭਾਰਤ ਵੱਲੋਂ ਦੇਸ਼ ਵਿਚ ਲਾਈ ਗਈ ਐਮਰਜੈਂਸੀ ਦੀ ਵੱਡੀ ਚਰਚਾ ਹੋ ਰਹੀ ਹੈ। ਸਾਰੇ ਅਖ਼ਬਾਰਾਂ ਨੇ ਇਸ ਸਬੰਧੀ ਬੜੇ ਲੇਖ ਲਿਖੇ ਹਨ ਅਤੇ ਟੀ.ਵੀ. ਨੇ ਐਮਰਜੈਂਸੀ ਦੀਆਂ ਯਾਦਾਂ ਤੇ ਉਸ ਵਕਤ ਦੇ ਸਾਰੇ ਉਨ੍ਹਾਂ ਰਾਜਸੀ ਲੀਡਰਾਂ, ਜਿਨ੍ਹਾਂ ਨੂੰ ਉਸ ਸਮੇਂ ਜੇਲ੍ਹਾਂ ਵਿਚ ਰਖਿਆ ਗਿਆ ਸੀ, ਬਾਰੇ ਵਰਨਣ ਕੀਤਾ ਹੈ। ਆਜ਼ਾਦ ਭਾਰਤ ਵਿਚ ਕੇਵਲ ਇਕੋ ਵਾਰੀ ਐਮਰਜੈਂਸੀ ਲਾਈ ਗਈ ਸੀ ਜੋ 19 ਮਹੀਨੇ ਲਾਗੂ ਰਹੀ ਅਤੇ ਭਾਰਤੀ ਵਿਧਾਨ ਦੀਆਂ ਤਰਮੀਮਾਂ ਕੀਤੀਆਂ ਗਈਆਂ ਅਤੇ ਲੋਕਾਂ ਦੇ ਜੋ ਵਿਧਾਨਕ ਹੱਕ ਸਨ ਉਹ ਵਾਪਸ ਲਏ ਗਏ। ਸਾਰੇ ਭਾਰਤ ਵਿਚ ਡਿਕਟੇਟਰਸ਼ਿਪ ਲਾਗੂ ਰਹੀ ਤੇ ਇੰਦਰਾ ਗਾਂਧੀ ਅਤੇ ਉਸਦਾ ਪੁੱਤਰ ਸੰਜੇ ਗਾਂਧੀ ਦੇਸ਼ ਦੇ ਹੁਕਮਰਾਨ ਰਹੇ ਅਤੇ ਉਨ੍ਹਾਂ ਦੀ ਕੀਤੀਆਂ ਕਾਰਵਾਈਆਂ ਜੋ ਕਿ ਇਕ ਕਾਲਾ ਚਿੱਠਾ ਸਨ, ਅੱਜ 25 ਸਾਲ ਮਗਰੋਂ ਮੁੜ ਲੋਕਾਂ ਨੂੰ ਦੱਸੀਆਂ ਜਾ ਰਹੀਆਂ ਹਨ। ਹਾਲਾਂਕਿ ਕਿੰਨੀ ਅਜੀਬ ਸਥਿਤੀ ਹੈ ਕਿ ਐਮਰਜੈਂਸੀ ਦੇ ਸਭ ਤੋਂ ਵੱਧ ਬਦਨਾਮ ਸ੍ਰੀ ਸੰਜੇ ਗਾਂਧੀ ਦੀ ਪਤਨੀ ਮੇਨਕਾ ਗਾਂਧੀ ਅੱਜ ਦੇਸ਼ ਦੀ ਸਰਕਾਰ ਵਿਚ ਵਜ਼ੀਰ ਹੈ।

ਐਮਰਜੈਂਸੀ ਦੀ ਕਹਾਣੀ ਬੜੀ ਅਜੀਬ ਹੈ। ਮੈਨੂੰ ਯਾਦ ਹੈ ਕਿ 20 ਜੂਨ 1975 ਨੂੰ ਮੈਂ ਸਰਕਾਰੀ ਕੰਮ ਲਈ ਸ੍ਰੀਨਗਰ ਗਿਆ ਹੋਇਆ ਸਾਂ। ਉਦੋਂ ਮੈਂ ਪੰਜਾਬ ਮਾਰਕਫੈਡ ਵਿਚ ਜਾਇੰਟ ਸਕੱਤਰ (ਵਿਕਾਸ) ਲੱਗਾ ਹੋਇਆ ਸਾਂ। ਉਸ ਦਿਨ ਗਿਆਨੀ ਜ਼ੈਲ ਸਿੰਘ ਜੋ ਉਦੋਂ ਪੰਜਾਬ ਦੇ ਮੁੱਖ ਮੰਤਰੀ ਸਨ, ਉਹ ਵੀ ਕਸ਼ਮੀਰ ਵਿਚ ਨਾਰਥ ਦੇ ਮੁੱਖ ਮੰਤਰੀਆਂ ਦੀ ਕਾਨਫਰੰਸ ਵਿਚ ਸ਼ਾਮਲ ਹੋਣ ਆਏ ਸਨ। ਇਹ ਕਾਨਫਰੰਸ 21 ਜੂਨ ਨੂੰ ਸੀ ਪਰ ਗਿਆਨੀ ਜੀ 21 ਜੂਨ ਸ਼ਾਮ ਨੂੰ ਜਾਂ 22 ਜੂਨ ਸਵੇਰ ਨੂੰ ਸ੍ਰੀਨਗਰ ਤੋਂ ਦਿੱਲੀ ਚਲੇ ਗਏ ਅਤੇ ਮੈਂ ਜਦੋਂ ਕਾਰਨ ਪੁੱਛਿਆ ਤਾਂ ਉਨ੍ਹਾਂ ਨੇ ਦੱਸਿਆ ਕਿ 22 ਜੂਨ ਨੂੰ ਸ੍ਰੀਮਤੀ ਇੰਦਰਾ ਗਾਂਧੀ ਦੇ ਵਿਰੁੱਧ ਚੋਣ ਪਟੀਸ਼ਨ ਦਾ ਫੈਸਲਾ ਅਲਾਹਬਾਦ ਹਾਈ ਕੋਰਟ ਵਿਚ ਹੋਣਾ ਹੈ ਅਤੇ ਉਹ ਉਸ ਵਕਤ ਦਿੱਲੀ ਵਿਚ ਮੌਜੂਦ ਰਹਿਣਾ ਚਾਹੁੰਦੇ ਸਨ। ਕੋਈ ਸੋਚ ਵੀ ਨਹੀਂ ਸੀ ਸਕਦਾ ਕਿ ਕੋਈ ਹਿੰਦੁਸਤਾਨ ਦਾ ਜੱਜ ਇੰਦਰਾ ਗਾਂਧੀ ਨੂੰ ਚੋਣ ਪਟੀਸ਼ਨ ਰਾਹੀਂ ਪਾਰਲੀਮੈਂਟ ਦੀ ਮੈਂਬਰੀ ਤੋਂ ਹਟਾ ਸਕਦਾ ਹੈ। ਗਿਆਨੀ ਜੀ ਦੀ ਸਿਆਣਪ ਜਾਂ ਦੂਰ ਅੰਦੇਸ਼ੀ ਸੀ ਕਿ ਉਹ ਚਾਂਸ ਲੈਣਾ ਨਹੀਂ ਸੀ ਚਾਹੁੰਦੇ ਪਰ ਇਕ ਕ੍ਰਿਸ਼ਮਾ ਹੋਇਆ ਕਿ ਜਸਟਿਸ ਸਿਨਹਾ ਨੇ ਪਟੀਸ਼ਨ ਮਨਜ਼ੂਰ ਕੀਤੀ ਤੇ ਇੰਦਰਾ ਗਾਂਧੀ ਨੂੰ ਮੈਂਬਰੀ ਤੋਂ ਹਟਾ ਕੇ ਸਿਆਸੀ ਭੂਚਾਲ ਖੜ੍ਹਾ ਕਰ ਦਿਤਾ। ਸਾਰਾ ਦੇਸ਼ ਹਿਲ ਗਿਆ ਅਤੇ ਸਾਰੇ ਲੀਡਰ ਇੰਦਰਾ ਗਾਂਧੀ ਦੀ ਕੋਠੀ ਇਕੱਠੇ



ਹੋਏ। ਉਸ ਵਕਤ ਸ੍ਰੀ ਜੈ ਪ੍ਰਕਾਸ਼ ਨਾਰਾਇਣ ਸਰਕਾਰ ਵਿਰੁੱਧ ਇਕ ਬਹੁਤ ਵੱਡਾ ਅੰਦੋਲਨ ਚਲਾ ਰਹੇ ਸਨ ਅਤੇ ਹਰ ਥਾਂ ਲੱਖਾਂ ਲੋਕ ਉਨ੍ਹਾਂ ਲਈ ਖੜ੍ਹੇ ਹੁੰਦੇ ਸਨ। ਸਾਰੀਆਂ ਰਾਜਸੀ ਪਾਰਟੀਆਂ ਉਨ੍ਹਾਂ ਨਾਲ ਸਨ। ਇੰਦਰਾ ਗਾਂਧੀ ਦੇ ਵਕੀਲਾਂ ਨੇ ਸੁਪਰੀਮ ਕੋਰਟ ਵਿਚ ਪਟੀਸ਼ਨ ਦਾਇਰ ਕੀਤੀ ਅਤੇ ਜਸਟਿਸ ਅਈਅਰ ਨੇ ਪਟੀਸ਼ਨ ਸਵੀਕਾਰ ਕਰਦਿਆਂ ਇਹ ਫੈਸਲਾ ਦਿਤਾ ਕਿ ਇੰਦਰਾ ਗਾਂਧੀ ਆਰਜ਼ੀ ਤੌਰ ’ਤੇ ਪਾਰਲੀਮੈਂਟ ਵਿਚ ਬੈਠ ਸਕਦੀ ਹੈ ਪਰ ਉਸ ਨੂੰ ਵੋਟ ਦਾ ਹੱਕ ਨਹੀਂ ਹੋਵੇਗਾ। ਸਰਕਾਰੀ ਇਸ਼ਾਰੇ ’ਤੇ ਹਜ਼ਾਰਾਂ ਲੋਕ ਇੰਦਰਾ ਗਾਂਧੀ ਦੀ ਕੋਠੀ ’ਤੇ ਇਕੱਠੇ ਹੋ ਕੇ ਰੋਜ਼ ਨਾਅਰੇ ਲਗਾਉਂਦੇ ਕਿ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਰਹੇ। 2-3 ਦਿਨ ਇੰਦਰਾ ਗਾਂਧੀ ਨੇ ਆਪਣੇ ਨੇੜੇ ਦੇ ਸਾਥੀਆਂ ਨਾਲ ਸਲਾਹ ਕੀਤੀ।

ਮੈਂ ਵਾਪਸ ਚੰਡੀਗੜ੍ਹ ਆਇਆ। 25 ਜੂਨ ਨੂੰ ਮੈਂ ਗਿਆਨੀ ਜੀ ਨੂੰ ਪੁੱਛਿਆ ਕਿ ਹੁਣ ਕੀ ਹੋਏਗਾ ਤਾਂ ਉਨ੍ਹਾਂ ਨੇ ਆਪਣੇ ਸੁਭਾਅ ਅਨੁਸਾਰ ਮੈਨੂੰ ਕਿਹਾ ਕਿ ਕੱਲ੍ਹ (26 ਜੂਨ) ਨੂੰ ਰੇਡੀਓ ਜ਼ਰੂਰ ਸੁਣਨਾ। ਮੈਂ ਇਹ ਭਾਵ ਸਮਝਿਆ ਕਿ ਕੋਈ ਵੱਡਾ ਐਲਾਨ ਦਿੱਲੀ ਤੋਂ ਹੋਵੇਗਾ। ਪਰ ਇਹ ਚਿੱਤ ਚੇਤੇ ਵੀ ਨਹੀਂ ਸੀ ਕਿ ਇੰਦਰਾ ਗਾਂਧੀ ਵਿਧਾਨ ਨੂੰ ਤੋੜ ਕੇ ਡਿਕਟੇਟਰ ਬਣ ਜਾਵੇਗੀ। 26 ਜੂਨ 1975 ਨੂੰ ਇੰਦਰਾ ਗਾਂਧੀ ਨੇ ਰੇਡੀਓ ਤੇ ਭਾਰਤ ਵਿਚ ਐਮਰਜੈਂਸੀ ਲਾਗੂ ਕਰਨ ਦਾ ਐਲਾਨ ਕੀਤਾ ਤੇ ਸਾਰਾ ਇਲਜ਼ਾਮ ਸ੍ਰੀ ਜੈ ਪ੍ਰਕਾਸ਼ ਨਾਰਾਇਣ ਤੇ ਉਨ੍ਹਾਂ ਦੇ ਸਾਥੀਆਂ ’ਤੇ ਲਾਇਆ ਕਿ ਉਹ ਫੌਜ ਅਤੇ ਪੁਲਿਸ ਵਿਚ ਬਗਾਵਤ ਕਰਨਾ ਚਾਹੁੰਦੇ ਸਨ। ਇਸ ਲਈ ਦੇਸ਼ ਦੇ ਹਿੱਤ ਵਿਚ ਇਹ ਜ਼ਰੂਰੀ ਹੋ ਗਿਆ ਕਿ ਐਮਰਜੈਂਸੀ ਲਗਾ ਕੇ ਵਿਰੋਧੀਆਂ ਨੂੰ ਨੱਥ ਪਾਈ ਜਾਵੇ। ਇਕ ਗੱਲ ਬੜੀ ਖੁੱਲ੍ਹ ਕੇ ਸਾਹਮਣੇ ਆਉਂਦੀ ਹੈ ਕਿ ਐਮਰਜੈਂਸੀ ਲਗਾਉਣ ਦਾ ਫੈਸਲਾ 25 ਜੂਨ ਨੂੰ ਹੋ ਗਿਆ ਸੀ ਅਤੇ ਇੰਦਰਾ ਗਾਂਧੀ ਨੇ ਆਪਣੇ ਨੇੜੇ ਦੇ ਵਜ਼ੀਰਾਂ ਤੇ ਲੀਡਰਾਂ ਨੂੰ ਦੱਸ ਦਿਤਾ ਸੀ। ਸ੍ਰੀ ਸਿਧਾਰਥ ਸ਼ੰਕਰ ਰੇ ਮੁੱਖ ਮੰਤਰੀ ਬੰਗਾਲ  ਜੋ ਉਚ ਕੋਟੀ ਦੇ ਵਕੀਲ ਸਨ, ਨੇ ਸਾਰਾ ਖਰੜਾ ਤਿਆਰ ਕੀਤਾ। 26 ਜੂਨ 1975 ਨੂੰ ਜਦੋਂ ਐਮਰਜੈਂਸੀ ਲਾਗੂ ਹੋਈ ਤਾਂ ਉਸੇ ਦਿਨ ਸਾਰੇ ਦਿੱਲੀ ਦੇ ਅਖ਼ਬਾਰਾਂ ਤੇ ਸੈਂਸਰ ਬਿਠਾ ਦਿਤੀ ਗਈ। ਅਨੇਕਾਂ ਲੀਡਰ ਰਾਤੋ ਰਾਤ ਫੜ ਲਏ ਗਏ। ਜਲਸੇ-ਜਲੂਸ, ਮੀਟਿੰਗਾਂ ਬੰਦ ਕਰ ਦਿਤੀਆਂ ਗਈਆਂ। ਸਾਰਾ ਦੇਸ਼ ਡਰ ਨਾਲ ਸਹਿਮ ਗਿਆ। ਕਈ ਪੱਤਰਕਾਰ ਜਿਵੇਂ ਕਿ ਸ੍ਰੀ ਕੁਲਦੀਪ ਨਈਅਰ ਜੇਲ੍ਹ ਵਿਚ ਪਾ ਦਿਤੇ ਗਏ। ਜਨਸੰਘ (ਮੌਜੂਦਾ ਬੀ.ਜੇ.ਪੀ.) ਦੇ ਸਾਰੇ ਲੀਡਰ ਫੜ ਲਏ ਗਏ। ਸ੍ਰੀ ਜੈ ਪ੍ਰਕਾਸ਼ ਨਾਰਾਇਣ ਨੂੰ ਗ੍ਰਿਫ਼ਤਾਰ ਕਰ ਕੇ ਚੰਡੀਗੜ੍ਹ ਦੇ ਹਸਪਤਾਲ ਵਿਚ ਰੱਖਿਆ ਗਿਆ ਕਿਉਂਕਿ ਉਨ੍ਹਾਂ ਨੂੰ ਗੁਰਦੇ ਦੀ ਬਿਮਾਰੀ ਸੀ।

28 ਜੂਨ ਨੂੰ ਗਿਆਨੀ ਜ਼ੈਲ ਸਿੰਘ ਨੇ ਦਿੱਲੀ ਤੋਂ ਮੈਨੂੰ ਟੈਲੀਫ਼ੋਨ ਕੀਤਾ ਕਿ ਉਹ ਜਲਦੀ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਮਿਲਣਾ ਚਾਹੁੰਦੇ ਹਨ। ਮੈਂ ਪਤਾ ਕੀਤਾ ਕਿ ਉਸ ਵਕਤ ਬਾਦਲ ਸਾਹਿਬ ਅੰਮ੍ਰਿਤਸਰ ਪੁੱਜ ਚੁੱਕੇ ਸਨ, ਜਿਥੇ ਕਿ ਸ਼੍ਰੋਮਣੀ ਅਕਾਲੀ ਦਲ ਦੀ ਮੀਟਿੰਗ ਹੋਣੀ ਸੀ। ਮੈਂ ਟੈਲੀਫ਼ੋਨ ’ਤੇ ਬਾਦਲ ਸਾਹਿਬ ਨਾਲ ਗੱਲ ਕੀਤੀ। ਪਹਿਲਾਂ ਤਾਂ ਉਨ੍ਹਾਂ ਨੇ ਮਿਲਣ ਤੋਂ ਆਨਾ-ਕਾਨੀ ਕੀਤੀ ਪਰ ਮੇਰੇ ਜ਼ੋਰ ਦੇਣ ’ਤੇ ਉਹ ਮੰਨ ਗਏ ਕਿ ਮੁਲਾਕਾਤ ਅੰਮ੍ਰਿਤਸਰ ਹੀ ਹੋਏਗੀ ਤੇ ਉਹ ਦਿੱਲੀ ਅਤੇ ਚੰਡੀਗੜ੍ਹ ਨਹੀਂ ਜਾ ਸਕਣਗੇ। ਮੈਂ

ਗਿਆਨੀ ਜੀ ਨੂੰ ਦੱਸਿਆ ਤੇ ਉਹ ਰਾਤ ਨੂੰ ਹੀ ਰੇਲ ਗੱਡੀ ’ਤੇ ਅੰਮ੍ਰਿਤਸਰ ਪੁੱਜ ਗਏ। ਦੋਹਾਂ ਦੀ ਮੀਟਿੰਗ ਇਕ ਜਾਣਕਾਰ ਦੇ ਘਰ ਵਿਚ ਹੋਈ ਜੋ ਕਾਫ਼ੀ ਲੰਬੇ ਸਮੇਂ ਤੱਕ ਚੱਲੀ। ਇਸ ਮੀਟਿੰਗ ਵਿਚ ਗਿਆਨੀ ਜੀ ਨੇ ਸ੍ਰੀਮਤੀ ਇੰਦਰਾ ਗਾਂਧੀ ਵੱਲੋਂ ਸ਼੍ਰੋਮਣੀ ਅਕਾਲੀ ਦਲ ਨੂੰ ਇਹ ਸੁਨੇਹਾ ਭੇਜਿਆ ਕਿ ਉਨ੍ਹਾਂ ਨੇ ਕਿਸੇ ਅਕਾਲੀ ਲੀਡਰ ਨੂੰ ਨਹੀਂ ਫੜਿਆ ਅਤੇ ਨਾ ਕਿਸੀ ਦੇ ਵਾਰੰਟ ਕੱਢੇ ਹਨ ਅਤੇ ਉਹ ਨਹੀਂ ਚਾਹੁੰਦੀ ਕਿ ਅਕਾਲੀ ਲੀਡਰ ਬਿਨਾਂ ਕਿਸੇ ਕਾਰਨ ਦੇ ਵਿਰੋਧੀ ਪਾਰਟੀਆਂ ਨਾਲ ਮਿਲ ਕੇ ਐਮਰਜੈਂਸੀ ਵਿਰੁੱਧ ਕੋਈ ਕਦਮ ਚੁੱਕਣ। ਗਿਆਨੀ ਜੀ ਨੇ ਆਪਣੇ ਵੱਲੋਂ ਵੀ ਪੂਰਾ ਜ਼ੋਰ ਲਾਇਆ ਕਿ ਅਕਾਲੀ ਕਿਸੇ ਦੀ ਲੜਾਈ ਆਪਣੇ ਗਲ ਨਾ ਪਾਉਣ। ਉਨ੍ਹਾਂ ਨੇ ਪੰਜਾਬ ਵਿਚ ਐਮਰਜੈਂਸੀ ਨੂੰ ਨਰਮ ਤਰੀਕੇ ਨਾਲ ਰੱਖਣ ਦਾ ਭਰੋਸਾ ਦਿਤਾ ਤੇ ਇਹ ਵੀ ਕਿਹਾ ਕਿ ਅਕਾਲੀ ਦਲ ਇਸ ਵਕਤ ਇੰਦਰਾ ਗਾਂਧੀ ਦਾ ਸਾਥ ਦੇਣ ਤਾਂ ਉਨ੍ਹਾਂ ਨੂੰ ਹੋਰ ਕਈ ਰਿਆਇਤਾਂ ਮਿਲ ਸਕਣਗੀਆਂ। ਸ. ਪ੍ਰਕਾਸ਼ ਸਿੰਘ ਬਾਦਲ ਨੇ ਕੋਈ ਭਰੋਸਾ ਦੇਣ ਤੋਂ ਇਨਕਾਰ ਕਰ ਦਿਤਾ ਅਤੇ ਕਿਹਾ ਕਿ ਉਹ ਕਿਸੇ ਵੀ ਹਾਲਤ ਵਿਚ ਵਿਰੋਧੀ ਪਾਰਟੀਆਂ ਨੂੰ ਨਹੀਂ ਛੱਡਣਗੇ ਅਤੇ ਐਮਰਜੈਂਸੀ ਵਿਰੁੱਧ ਆਵਾਜ਼ ਉਠਾਉਣਗੇ। ਉਸੇ ਦਿਨ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਵਿਚ ਐਮਰਜੈਂਸੀ ਵਿਰੁੱਧ ਮੋਰਚਾ ਲਾਉਣ ਦਾ ਐਲਾਨ ਕੀਤਾ ਗਿਆ ਅਤੇ ਅਗਲੀ ਸਵੇਰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਅਰਦਾਸ ਕਰਕੇ ਅਕਾਲੀ ਦਲ ਦੇ ਪੰਜ ਵੱਡੇ ਲੀਡਰ ਪਹਿਲੇ ਜਥੇ ਵਿਚ ਸ਼ਾਮਲ ਹੋ ਕੇ ‘ਐਮਰਜੈਂਸੀ ਮੁਰਦਾਬਾਦ’ ਦੇ ਨਾਅਰੇ ਲਾਉਂਦੇ ਹੋਏ ਕੈਦ ਹੋ ਗਏ। ਇਹ ਲੀਡਰ ਸਨ-ਸ. ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਜਥੇਦਾਰ ਮੋਹਨ ਸਿੰਘ ਤੁੜ ਅਤੇ ਸ. ਆਤਮਾ ਸਿੰਘ। ਅਕਾਲੀ ਦਲ ਨੇ ਇਹ ਮੋਰਚਾ ਪੂਰੇ 19 ਮਹੀਨੇ, ਜਦ ਤੱਕ ਐਮਰਜੈਂਸੀ ਲਾਗੂ ਰਹੀ, ਕਾਇਮ ਰੱਖਿਆ। ਹਰ ਰੋਜ਼ ਮੋਰਚਾ ਕੱਢਿਆ ਜਾਂਦਾ ਤੇ ਤਕਰੀਬਨ ਪੰਜਾਹ ਹਜ਼ਾਰ ਅਕਾਲੀ ਇਸ ਵਿਚ ਸ਼ਾਮਲ ਹੋਏ। ਸਾਰੇ ਭਾਰਤ ਵਿਚ ਕਿਸੇ ਹੋਰ ਰਾਜਸੀ ਪਾਰਟੀ ਨੇ ਐਮਰਜੈਂਸੀ ਦੀ ਇਸ ਤਰ੍ਹਾਂ ਵਿਰੋਧਤਾ ਨਹੀਂ ਕੀਤੀ। ਕਿਸੇ ਵੀ ਅਕਾਲੀ ਲੀਡਰ ਨੇ ਸਰਕਾਰ ਨਾਲ ਗੱਲਬਾਤ ਕਰਨ ਦੀ ਕਦੇ ਨਹੀਂ ਸੋਚਿਆ। ਇੰਦਰਾ ਗਾਂਧੀ ਇਸ ਬਾਰੇ ਅਕਾਲੀਆਂ ਤੋਂ ਬੜੀ ਦੁਖੀ ਸੀ ਕਿ ਇਨ੍ਹਾਂ ਨੇ ਕਿਉਂ ਉਸ ਦੀ ਵਿਰੋਧਤਾ ਕੀਤੀ। ਗਿਆਨੀ ਜ਼ੈਲ ਸਿੰਘ ਨੇ ਇਕ ਗੱਲ ਬੜੀ ਵਧੀਆ ਕੀਤੀ ਕਿ ਉਹ ਅਕਾਲੀ ਵਰਕਰਾਂ ਨੂੰ ਜੇਲ੍ਹ ਵਿਚ ਨਹੀਂ ਸਨ ਰੱਖਦੇ। ਉਸੇ ਦਿਨ ਜਾਂ ਇਕ ਦਿਨ ਬਾਅਦ ਆਮ ਵਰਕਰਾਂ ਨੂੰ ਰਿਹਾਅ ਕਰ ਦਿੰਦੇ ਸਨ। ਲੀਡਰਾਂ ਨੂੰ ਵੀ ਕੋਈ ਤੰਗੀ ਉਨ੍ਹਾਂ ਨੇ ਨਹੀਂ ਹੋਣ ਦਿਤੀ। ਪੰਜਾਬ ਵਿਚ ਐਮਰਜੈਂਸੀ ਕਰਕੇ ਕੋਈ ਹਫੜਾ ਦਫੜੀ ਨਹੀਂ ਹੋਈ। ਕਿਧਰੇ ਵੀ ਕੋਈ ਝਗੜਾ ਜਾਂ ਪੁਲਿਸ ਮੁਕਾਬਲਾ ਨਹੀਂ ਹੋਇਆ। ਹਰਿਆਣੇ ਵਾਂਗੂੰ ਲੋਕਾਂ ’ਤੇ ਕੋਈ ਜਬਰ ਜ਼ੁਲਮ ਨਹੀਂ ਕੀਤਾ ਗਿਆ।

ਜਦੋਂ ਐਮਰਜੈਂਸੀ ਖ਼ਤਮ ਹੋਈ ਤਾਂ ਅਕਾਲੀ ਲੀਡਰ ਪੰਜਾਬ ਵਿਚ ਛਾ ਗਏ ਤੇ 1977 ਦੀ ਪਾਰਲੀਮੈਂਟ ਦੀ ਚੋਣਾਂ ਵਿਚ ਸਾਰੀਆਂ ਸੀਟਾਂ ਜਿੱਤ ਗਏ। ਛੇਤੀ ਹੀ ਸੈਂਟਰ ਵਿਚ ਜਨਤਾ ਪਾਰਟੀ ਦੀ ਸਰਕਾਰ ਬਣੀ ਤੇ ਉਨ੍ਹਾਂ ਨੇ ਪੰਜਾਬ ਸਰਕਾਰ ਤੋੜ ਕੇ ਰਾਸ਼ਟਰਪਤੀ ਰਾਜ ਲਾਗੂ ਕੀਤਾ ਤੇ ਪੰਜਾਬ ਵਿਚ ਦੁਬਾਰਾ ਚੋਣਾਂ ਹੋਈਆਂ ਤੇ ਅਕਾਲੀ ਪਾਰਟੀ ਜਿੱਤ ਗਈ ਤੇ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਬਣੇ। ਅੱਜ ਇਹ ਗੱਲ ਮੈਂ ਬੜੇ ਅਫ਼ਸੋਸ ਨਾਲ ਲਿਖ ਰਿਹਾ ਹਾਂ ਜਦ ਸਾਰਾ ਦੇਸ਼ ਐਮਰਜੈਂਸੀ ਦੀ ਕਹਾਣੀ ਦੁਬਾਰਾ ਦਰਸਾ ਰਿਹਾ ਹੈ ਤੇ ਅਕਾਲੀ ਦਲ ਦੇ ਐਮਰਜੈਂਸੀ ਦੇ ਰੋਲ ਨੂੰ ਕਿਸੇ ਨੇ ਗੌਲ਼ਿਆ ਵੀ ਨਹੀਂ। ਇਕ ਲਾਈਨ ਵੀ ਕਿਧਰੇ ਅਕਾਲੀਆਂ ਬਾਰੇ ਨਹੀਂ ਲਿਖੀ। ਹੋਰ ਤੇ ਹੋਰ ਪੰਜਾਬ ਵਿਚ ਅਕਾਲੀ ਲੀਡਰ ਵੀ ਇਸ ਨੂੰ ਭੁੱਲ ਗਏ। ਘੱਟ ਤੋਂ ਘੱਟ ਚੰਡੀਗੜ੍ਹ ਤੇ ਹੋਰ ਸ਼ਹਿਰਾਂ ਵਿਚ ਅਕਾਲੀ ਦਲ ਨੂੰ ਇਸ ਬਾਰੇ ਸਮਾਗਮ ਕਰਨੇ ਚਾਹੀਦੇ ਸਨ ਤਾਂ ਜੋ ਆਮ ਲੋਕਾਂ ਤੱਕ ਉਨ੍ਹਾਂ ਦੀ ਕੁਰਬਾਨੀ ਦੀ ਚਰਚਾ ਹੋ ਸਕਦੀ।

(30 ਜੂਨ 2000)

# 4

# 1984 - ਸ੍ਰੀ ਅਕਾਲ ਤਖ਼ਤ 'ਤੇ ਦੁਖਦਾਈ ਫੌਜੀ ਹਮਲਾ-ਕੁਝ ਨਵੇਂ ਤੱਥ

ਜਿਉਂ ਜਿਉਂ ਸਮਾਂ ਲੰਘਦਾ ਜਾ ਰਿਹਾ ਹੈ 1984 ਵਿਚ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਫੌਜ ਵੱਲੋਂ ਕੀਤੇ ਹਮਲੇ ਦੀ ਨਿੰਦਿਆ ਵਧਦੀ ਜਾ ਰਹੀ ਹੈ। ਸ੍ਰੀਮਤੀ ਇੰਦਰਾ ਗਾਂਧੀ, ਪ੍ਰਧਾਨ ਮੰਤਰੀ ਦੇ ਇਸ ਫੌਜੀ ਹਮਲੇ ਸੰਬੰਧੀ ਫੈਸਲੇ ਨੂੰ ਇਕ ਆਤਮਘਾਤੀ ਘਟਨਾ ਵੱਲੋਂ ਯਾਦ ਕੀਤਾ ਜਾ ਰਿਹਾ ਹੈ। ਬੜੇ ਅਫ਼ਸੋਸ ਦੀ ਗੱਲ ਹੈ ਕਿ ਭਾਰਤ ਦੇ ਪੱਤਰਕਾਰ ਅਤੇ ਲਿਖਾਰੀ ਹਰ ਰੋਜ਼ ਕਿਸੇ ਨਾ ਕਿਸੇ ਵਿਸ਼ੇ 'ਤੇ ਖੋਜ ਕਰਨ ਵਿਚ ਲੱਗੇ ਹਨ। ਬੜੀ ਪੁਰਾਣੀਆਂ ਘਟਨਾਵਾਂ ਸੰਬੰਧੀ ਵੀ ਖੋਜਾਂ ਕੀਤੀਆਂ ਗਈਆਂ ਹਨ। ਦੇਸ਼ ਦਾ ਬਟਵਾਰਾ 1947 ਵਿਚ ਹੋਇਆ ਸੀ ਅੱਜ ਵੀ ਇਸ ਵਿਸ਼ੇ 'ਤੇ ਨਵੀਆਂ ਕਿਤਾਬਾਂ ਲੋਕਾਂ ਸਾਹਮਣੇ ਆ ਰਹੀਆਂ ਹਨ। ਦੂਜੀ ਵੱਡੀ ਜੰਗ 1944 ਵਿਚ ਖ਼ਤਮ ਹੋਈ। ਜਰਮਨੀ ਦੇ ਡਿਕਟੇਟਰ ਹਿਟਲਰ ਨੇ ਇਹ ਜੰਗ ਆਰੰਭ ਕੀਤੀ। ਹੁਣ ਵੀ ਇਸ 'ਤੇ ਖੋਜ ਜਾਰੀ ਹੈ। ਪਰ ਕਿਧਰੇ ਵੀ ਇਸ ਬਾਰੇ ਕੋਈ ਖੋਜ-ਲੇਖ ਨਹੀਂ ਪੜ੍ਹਿਆ ਕਿ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਵਕਤ ਕੀ-ਕੀ ਵਿਚਾਰ ਹੋਏ ਤੇ ਕੌਣ-ਕੌਣ ਇਸ ਵਿਚ ਸ਼ਾਮਲ ਸਨ? ਸ੍ਰੀਮਤੀ ਇੰਦਰਾ ਗਾਂਧੀ ਨੂੰ ਕਿੰਨ੍ਹਾਂ ਵਿਅਕਤੀਆਂ ਨੇ ਇਸ ਸੰਬੰਧੀ ਦਬਾਅ ਪਾਇਆ? ਇਹ ਸਾਰਾ ਕੁਝ ਇਤਿਹਾਸ ਦੇ ਪੰਨਿਆਂ ਵਿਚ ਹਾਲੇ ਵੀ ਖਾਲੀ ਪਿਆ ਹੈ। ਪਿਛੇ ਜਿਹੇ ਟੀ.ਵੀ. ਇੰਟਰਵਿਊ ਵਿਚ ਮੈਂ ਸ੍ਰੀ ਸ਼ੇਖਰ ਗੁਪਤਾ, ਚੀਫ਼ ਐਡੀਟਰ, ਇੰਡੀਅਨ ਐਕਸਪ੍ਰੈਸ ਨੂੰ ਇਹ ਸੁਝਾਅ ਦਿਤਾ ਸੀ ਕਿ ਉਹ ਆਪ ਇਸ ਵਿਸ਼ੇ 'ਤੇ ਖੋਜ ਕਰਨ। ਸਿੱਖ ਸੰਸਥਾਵਾਂ ਵੀ ਇਸ 'ਤੇ ਚੁੱਪ ਧਾਰੀ ਬੈਠੀਆਂ ਹਨ। ਸਾਡੀਆਂ ਯੂਨੀਵਰਸਿਟੀਆਂ ਦੇ ਇਤਿਹਾਸ ਵਿਭਾਗ ਇਸ 'ਤੇ ਕੁਝ ਕਰਨ ਨੂੰ ਤਿਆਰ ਨਹੀਂ। ਸਿੱਖ ਬੁੱਧੀਜੀਵੀ ਮੀਟਿੰਗਾਂ ਤਾਂ ਬੜੀਆਂ ਕਰਦੇ ਹਨ ਪਰ ਇਸ ਇਤਿਹਾਸਕ ਮੁੱਦੇ ਬਾਰੇ ਕੋਈ ਉਪਰਾਲਾ ਕਰਨ ਤੋਂ ਅਸਮਰਥ ਹਨ। ਹਾਲਾਂ ਵੀ ਕੁਝ ਨਹੀਂ ਵਿਗੜਿਆ ਇਸ ਇਤਿਹਾਸ ਦੇ ਕਈ ਪਾਤਰ ਜਿਉਂਦੇ ਹਨ। ਉਨ੍ਹਾਂ ਨੂੰ ਕਦੇ ਕਿਸੇ ਨੇ ਪੁੱਛ ਕੇ ਵਿਚਾਰ ਇਕੱਠੇ ਕਰਨ ਦਾ ਉਪਰਾਲਾ ਨਹੀਂ ਕੀਤਾ। ਇਸ ਸਾਰੇ ਡਰਾਮੇ ਦੀ ਮੁਖੀਆ ਸ੍ਰੀਮਤੀ ਇੰਦਰਾ ਗਾਂਧੀ ਨਹੀਂ ਰਹੀ ਅਤੇ ਪਿਛੇ ਜਿਹੇ ਫੌਜ ਦੇ ਮੁਖੀ ਸ੍ਰੀ ਸੁੰਦਰ ਜੀ ਜਿਨ੍ਹਾਂ ਨੇ ਇਸ ਸਾਰੇ ਹਮਲੇ ਦੀ ਵਿਉਂਤ ਬਣਾਈ ਸੀ, ਉਹ ਵੀ ਪਰਲੋਕ ਸਿਧਾਰ ਗਏ ਹਨ। ਜਰਨਲ ਵੈਦਯਾ, ਜੋ ਉਸ ਵਕਤ ਹਿੰਦੁਸਤਾਨੀ ਫੌਜਾਂ ਦੇ ਮੁਖੀ ਸਨ, ਦਾ ਸਿੱਖ ਖਾੜਕੂਆਂ ਨੇ ਕਤਲ ਕਰ ਦਿਤਾ ਸੀ। ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਮੁੱਖ ਸਲਾਹਕਾਰ, ਨੇੜੇ ਦੇ ਮੰਤਰੀ, ਉਨ੍ਹਾਂ ਦੇ ਦਫ਼ਤਰ ਦੇ ਸਹਿਯੋਗੀ ਸਾਰੇ ਜਿਉਂਦੇ ਹਨ ਅਤੇ ਇਹ ਸਾਰੇ ਭੇਦ ਉਨ੍ਹਾਂ ਕੋਲ ਹਨ।



ਜਦੋਂ ਇਹ ਹਮਲਾ ਹੋਇਆ ਤਾਂ ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਸਨ ਤੇ ਮੈਂ ਉਨ੍ਹਾਂ ਦੇ ਦਫ਼ਤਰ ਵਿਚ ਪ੍ਰੈਸ ਸਕੱਤਰ ਵਜੋਂ ਕੰਮ ਕਰਦਾ ਸਾਂ। ਭਾਰਤ ਦੇ ਵਿਧਾਨ ਅਨੁਸਾਰ ਰਾਸ਼ਟਰਪਤੀ ਸਾਰੀਆਂ ਫੌਜਾਂ ਦਾ ਸੁਪਰੀਮ ਕਮਾਂਡਰ ਹੁੰਦਾ ਹੈ। ਆਮ ਲੋਕਾਂ ਵਿਚ ਗਿਆਨੀ ਜੀ ਵਿਰੁੱਧ ਇਕ ਬੜਾ ਨਫਰਤ ਭਰਿਆ ਜਜ਼ਬਾ ਉਠਿਆ ਸੀ ਕਿ ਉਨ੍ਹਾਂ ਨੇ ਇਹ ਹਮਲਾ ਕਿਉਂ ਨਾ ਰੋਕਿਆ। ਇਹ ਗੱਲ ਸਧਾਰਣ ਹੈ ਕਿ ਸਭ ਤੋਂ ਵੱਡੀ ਪਦਵੀ 'ਤੇ ਸਿੱਖ ਬੈਠਿਆ ਹੋਵੇ ਤੇ ਫਿਰ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਢਾਹ ਦਿਤਾ ਜਾਵੇ। ਪਰ ਇਸ ਬਾਰੇ ਜੋ ਅਸਲ ਸਥਿਤੀ ਹੈ ਉਹ ਮੈਂ ਪਾਠਕਾਂ ਸਾਹਮਣੇ ਰੱਖਣਾ ਚਾਹੁੰਦਾ ਹਾਂ ਤਾਂ ਜੋ ਇਹ ਰਿਕਾਰਡ ਵਿਚ ਹੋਵੇ। ਸ੍ਰੀਮਤੀ ਇੰਦਰਾ ਗਾਂਧੀ ਨੇ ਪੰਜਾਬ ਮਸਲੇ ਤੇ ਖ਼ਾਸ ਕਰਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸੰਬੰਧੀ ਗਿਆਨੀ ਜੀ ਨਾਲ ਕਦੇ ਕੋਈ ਸਲਾਹ ਨਹੀਂ ਸੀ ਕੀਤੀ। ਉਸ ਨੂੰ ਇਹ ਵਿਸ਼ਵਾਸ ਹੋ ਚੁੱਕਾ ਸੀ ਕਿ ਗਿਆਨੀ ਜੀ ਇਸ ਮਸਲੇ ਬਾਰੇ ਕੋਈ ਹੱਲ ਨਹੀਂ ਕਰ ਸਕਦੇ। ਪੰਜਾਬ ਕਾਂਗਰਸ ਵਿਚ ਗਿਆਨੀ ਜੀ ਦੇ ਵਿਰੋਧੀਆਂ ਨੇ ਤਾਂ ਇਥੋਂ ਤੱਕ ਸ੍ਰੀਮਤੀ ਗਾਂਧੀ ਜੀ ਦੇ ਕੰਨ ਭਰੇ ਹੋਏ ਸਨ ਕਿ ਗਿਆਨੀ ਜੀ ਦੀ ਸੰਤ ਭਿੰਡਰਾਂਵਾਲੇ ਨਾਲ ਕੋਈ ਅੰਦਰੂਨੀ ਸਾਂਝ ਸੀ। ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਦਰਬਾਰ ਸਾਹਿਬ 'ਤੇ ਕੀ ਕਰਨਾ ਹੈ, ਇਸ ਬਾਰੇ ਗੁਪਤ ਸਲਾਹਾਂ ਕੀਤੀਆਂ ਤੇ ਉਸ ਵਿਚ ਜੋ ਵੀ ਹੋਇਆ ਉਸ ਬਾਰੇ ਉਸਨੇ ਰਾਸ਼ਟਰਪਤੀ ਨਾਲ ਕਦੇ ਵੀ ਕੋਈ ਸਲਾਹ ਨਹੀਂ ਕੀਤੀ। ਜਦੋਂ ਫੌਜ ਦੀ ਹਿਲਜੁਲ ਹੋਈ, ਉਸ ਵਕਤ ਅੰਮ੍ਰਿਤਸਰ ਵਿਚ ਸ. ਗੁਰਦੇਵ ਸਿੰਘ ਬਰਾੜ (ਫ਼ਰੀਦਕੋਟ ਵਾਲੇ) ਡਿਪਟੀ ਕਮਿਸ਼ਨਰ ਸਨ। ਉਹ ਮੈਨੂੰ ਟੈਲੀਫ਼ੋਨ 'ਤੇ ਦੱਸਦੇ ਰਹਿੰਦੇ ਸਨ ਕਿ ਪੁਲਿਸ ਤੇ ਫੌਜ ਕੀ ਕਰ ਰਹੀ ਹੈ, ਜਿਸ ਬਾਰੇ ਮੈਂ ਗਿਆਨੀ ਜੀ ਨੂੰ ਦੱਸ ਦਿੰਦਾ ਸੀ। 5 ਜੂਨ ਨੂੰ ਸ. ਗੁਰਦੇਵ ਸਿੰਘ ਨੇ ਮੈਨੂੰ ਦੱਸਿਆ ਕਿ ਦਰਬਾਰ ਸਾਹਿਬ ਨੂੰ ਫੌਜ ਨੇ ਘੇਰ ਲਿਆ ਅਤੇ ਕਿਸੇ ਵਕਤ ਵੀ ਉਹ ਹਮਲਾ ਕਰ ਸਕਦੇ ਹਨ। ਸ. ਗੁਰਦੇਵ ਸਿੰਘ ਨੂੰ ਦਾਦ ਦੇਣੀ ਚਾਹੀਦੀ ਹੈ ਕਿ ਉਸੇ ਦਿਨ ਉਨ੍ਹਾਂ ਨੇ ਪੰਜਾਬ ਸਰਕਾਰ ਨੂੰ ਲਿਖ ਦਿਤਾ ਕਿ ਉਹ ਛੁੱਟੀ 'ਤੇ ਜਾ ਰਹੇ ਹਨ ਤੇ ਉਹ ਅੰਮ੍ਰਿਤਸਰ ਵਿਚ ਨਹੀਂ ਰਹਿ ਸਕਦੇ ਕਿਉਂਕਿ ਦਰਬਾਰ ਸਾਹਿਬ 'ਤੇ ਫੌਜ ਹਮਲਾ ਕਰਨ ਵਾਲੀ ਹੈ। ਉਨ੍ਹਾਂ ਦੇ ਪਿੱਛੋਂ ਸ. ਰਮੇਸ਼ ਇੰਦਰ ਸਿੰਘ ਨੂੰ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਲਾਇਆ ਗਿਆ। ਮੈਂ ਜਦੋਂ ਗਿਆਨੀ ਜੀ ਨੂੰ ਇਹ ਦੱਸਿਆ ਤੇ ਉਨ੍ਹਾਂ ਨੇ ਮੈਨੂੰ ਕਿਹਾ ਕਿ ਸ਼ਾਇਦ ਫੌਜ ਸੰਤ ਭਿੰਡਰਾਂਵਾਲੇ 'ਤੇ ਦਬਾਅ ਪਾਉਣਾ ਚਾਹੁੰਦੀ ਹੈ ਕਿ ਉਹ ਅੰਦਰੋਂ ਬਾਹਰ ਆ ਕੇ ਪੁਲਿਸ ਦੇ ਹਵਾਲੇ ਹੋ ਜਾਵੇ। ਗਿਆਨੀ ਜੀ ਇਹ ਮੰਨਣ ਨੂੰ ਤਿਆਰ ਨਹੀਂ ਸਨ ਕਿ ਫੌਜ ਅੰਦਰ ਦਾਖਲ ਹੋ ਜਾਵਗੀ। ਉਸੇ ਸ਼ਾਮ ਟੀ.ਵੀ. ਅਤੇ ਰੇਡੀਓ ਤੇ ਇੰਦਰਾ ਗਾਂਧੀ ਜੀ ਨੇ ਸੰਦੇਸ਼ ਦਿਤਾ ਕਿ ਉਸ ਕੋਲ ਹੋਰ ਕੋਈ ਚਾਰਾ ਨਹੀਂ ਹੈ ਅਤੇ ਇਹ ਐਕਸ਼ਨ ਕੀਤਾ ਜਾ ਰਿਹਾ ਹੈ। ਗਿਆਨੀ ਜੀ ਨੇ ਟੀ.ਵੀ. ਅਤੇ ਰੇਡੀਓ ਰਾਹੀਂ ਇਹ ਗੱਲ ਸੁਣੀ ਅਤੇ ਉਨ੍ਹਾਂ ਨਾਲ ਸਰਕਾਰ ਵੱਲੋਂ ਕੋਈ ਸੰਪਰਕ ਨਹੀਂ ਕੀਤਾ ਗਿਆ।

ਪੰਜਾਬ ਵਿਚ ਉਸ ਵਕਤ ਗਵਰਨਰ ਰਾਜ ਹੁੰਦਾ ਸੀ ਅਤੇ ਸ੍ਰੀ ਪਾਂਡੇ ਪੰਜਾਬ ਦੇ ਗਵਰਨਰ ਸਨ। ਫੌਜ ਦੇ ਹਮਲੇ ਤੋਂ ਪਹਿਲਾਂ ਪੰਜਾਬ ਸਰਕਾਰ ਦੇ ਗ੍ਰਹਿ ਵਿਭਾਗ ਨੇ ਇਕ ਸਰਕੂਲਰ ਜਾਰੀ ਕੀਤਾ ਜਿਸ ਰਾਹੀਂ ਸਾਰੇ ਪੰਜਾਬ ਨੂੰ ਗੜਬੜੀ ਵਾਲਾ ਇਲਾਕਾ ਕਰਾਰ ਦਿਤਾ ਅਤੇ ਇਸ ਆਰਡਰ ਰਾਹੀਂ ਫੌਜ ਨੂੰ ਸਿਵਲ ਮਾਮਲਿਆਂ ਵਿਚ ਦਖ਼ਲ ਦੇਣ ਦਾ ਪੂਰਾ

ਹੱਕ ਸੀ। ਇਸ ਲਈ ਜੋ ਫੌਜੀ ਕਾਰਵਾਈ ਅੰਮ੍ਰਿਤਸਰ ਵਿਚ ਕੀਤੀ ਗਈ ਜਾਂ ਬਾਕੀ ਪੰਜਾਬ ਵਿਚ ਕੀਤੀ ਗਈ ਉਹ ਪੰਜਾਬ ਸਰਕਾਰ ਦੀ ਪੂਰੀ ਮਨਜ਼ੂਰੀ ਨਾਲ ਕੀਤੀ ਗਈ।

ਫੌਜ ਦੇ ਐਕਸ਼ਨ ਕਾਰਨ ਅਤੇ ਟੈਂਕਾਂ ਦੀ ਦਰਬਾਰ ਸਾਹਿਬ ਪਰਿਕਰਮਾ ਵਿਚ ਜਾਣ ਕਰਕੇ ਅਕਾਲ ਤਖ਼ਤ ਵਿਚ ਜੋ ਸਿੰਘ ਲੜ ਰਹੇ ਸਨ ਉਨ੍ਹਾਂ 'ਤੇ ਪੁਲਿਸ ਤੇ ਫੌਜ ਨੇ ਕਾਬੂ ਪਾਇਆ। ਜੇ ਟੈਂਕ ਅੰਦਰ ਨਾ ਜਾਂਦੇ ਤਾਂ ਸ਼ਾਇਦ ਫੌਜ ਨੂੰ ਇਹ ਜਿੱਤ ਹਾਸਲ ਨਹੀਂ ਸੀ ਹੋਣੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ 6 ਜੂਨ ਰਾਤ ਨੂੰ ਅਕਾਲ ਤਖ਼ਤ ਦੇ ਅੰਦਰ ਹੀ ਸ਼ਹੀਦ ਹੋਏ ਅਤੇ ਉਨ੍ਹਾਂ ਨਾਲ ਜਨਰਲ ਸੁਬੇਗ ਸਿੰਘ ਅਤੇ ਸ. ਅਮਰੀਕ ਸਿੰਘ ਵੀ ਸ਼ਹਾਦਤ ਪਾ ਗਏ। ਇਨ੍ਹਾਂ ਤਿੰਨਾਂ ਦੀ ਸ਼ਨਾਖ਼ਤ ਫੌਜ ਨੇ ਪੰਜਾਬ ਪੁਲਿਸ ਤੋਂ ਕਰਵਾਈ। ਸ. ਹਰਜੀਤ ਸਿੰਘ ਉਸ ਵਕਤ ਅੰਮ੍ਰਿਤਸਰ ਸ਼ਹਿਰ ਦੀ ਖੁਫ਼ੀਆ ਪੁਲਿਸ ਦੇ ਇੰਚਾਰਜ ਸਨ ਤੇ ਉਨ੍ਹਾਂ ਨੇ ਮੈਨੂੰ ਆਪ ਦੱਸਿਆ ਕਿ ਸੰਤ ਜੀ ਦਾ ਦੇਹ ਸਸਕਾਰ ਤੋਂ ਪਹਿਲਾਂ ਉਨ੍ਹਾਂ ਨੂੰ ਇਸ਼ਨਾਨ ਕਰਵਾਇਆ ਗਿਆ ਅਤੇ ਉਨ੍ਹਾਂ ਦਾ ਸਰਕਾਰ ਵੀ ਸ਼ਹੀਦਾਂ ਵਾਲੇ ਗੁਰਦੁਆਰੇ ਦੇ ਸਾਹਮਣੇ ਸ਼ਮਸ਼ਾਨ ਘਾਟ ਵਿਚ ਕੀਤਾ ਗਿਆ। ਬਾਕੀ ਸੈਂਕੜੇ ਸਿੰਘਾਂ ਦਾ ਸਸਕਾਰ ਇਕੱਠੇ ਕੀਤਾ ਗਿਆ ਪਰ ਇਨ੍ਹਾਂ ਦਾ ਅਤੇ ਜਨਰਲ ਸੁਬੇਗ ਸਿੰਘ ਦਾ ਵੱਖਰੇ ਤੌਰ 'ਤੇ ਕੀਤਾ ਗਿਆ।

ਦਰਬਾਰ ਸਾਹਿਬ ਦੇ ਅੰਦਰ ਜਿਤਨੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਡਿਊਟੀ 'ਤੇ ਸਨ ਉਹ ਉਥੋਂ ਨਿਕਲ ਗਏ ਅਤੇ ਕੇਵਲ ਉਸ ਵਕਤ ਦੇ ਗ੍ਰੰਥੀ ਭਾਈ ਪੂਰਨ ਸਿੰਘ ਜੀ, ਜੋ ਅੱਜ ਕੱਲ੍ਹ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਹਨ, ਉਹ ਹੀ ਅੰਦਰ ਰਹੇ। 48 ਘੰਟੇ ਭਾਈ ਪੂਰਨ ਸਿੰਘ ਇਕੱਲੇ ਦਰਬਾਰ ਸਾਹਿਬ ਅੰਦਰ ਰਹੇ ਅਤੇ 8 ਜੂਨ ਸਵੇਰੇ ਜਦੋਂ ਗਿਆਨੀ ਜ਼ੈਲ ਸਿੰਘ ਆਪ ਸਾਰੇ ਹਾਲਾਤ ਵੇਖਣ ਲਈ ਦਰਬਾਰ ਸਾਹਿਬ ਗਏ ਉਥੇ ਉਨ੍ਹਾਂ ਨੂੰ ਮਿਲੇ। ਗਿਆਨੀ ਪੂਰਨ ਸਿੰਘ ਨੇ ਬੜੀ ਦਲੇਰੀ ਨਾਲ ਫੌਜ ਦੇ ਅਤੇ ਸਰਕਾਰ ਦੇ ਖ਼ਿਲਾਫ਼ ਬਿਆਨ ਦਿਤਾ ਅਤੇ ਦਰਬਾਰ ਸਾਹਿਬ ਅੰਦਰ ਜੋ ਵਾਪਰਿਆ ਉਹ ਸਹੀ ਰੂਪ ਵਿਚ ਵਰਣਨ ਕੀਤਾ। ਆਮ ਲੋਕਾਂ ਵਿਚ ਮੈਂ ਇਹ ਚਰਚਾ ਸੁਣੀ ਹੈ ਕਿ ਸ. ਬੂਟਾ ਸਿੰਘ ਇਸ ਸਾਕੇ ਲਈ ਜ਼ਿੰਮੇਵਾਰ ਹਨ। ਇਹ ਗੱਲ ਬਿਲਕੁਲ ਬੇਬੁਨਿਆਦ ਹੈ ਕਿਉਂਕਿ ਸ. ਬੂਟਾ ਸਿੰਘ ਇਸ ਸਾਰੇ ਪ੍ਰੋਗਰਾਮ ਵਿਚ ਕਿਧਰੇ ਨੇੜੇ ਤੇੜੇ ਵੀ ਨਹੀਂ ਸਨ। ਹਮਲਾ ਕਰਨ ਦੀ ਤਿਆਰੀ ਵਿਚ ਸ. ਬੂਟਾ ਸਿੰਘ ਦਾ ਨਾਂ ਕਿਧਰੇ ਵੀ ਨਹੀਂ ਸੀ। ਉਸ ਵਕਤ ਉਹ ਕੇਂਦਰੀ ਪੀ.ਡਬਲਿਊ.ਡੀ. ਅਤੇ ਸ਼ਹਿਰੀ ਵਿਕਾਸ ਵਿਭਾਗ ਦੇ ਮੰਤਰੀ ਸਨ। ਸ. ਬੂਟਾ ਸਿੰਘ 1985 ਦੇ ਅਖੀਰ ਵਿਚ ਸ. ਰਾਜੀਵ ਗਾਂਧੀ ਦੀ ਹਕੂਮਤ ਵਿਚ ਗ੍ਰਹਿ ਮੰਤਰੀ ਬਣੇ। ਹਾਂ ਜਦੋਂ ਫੌਜੀ ਹਮਲਾ ਖ਼ਤਮ ਹੋਇਆ ਤੇ ਸ੍ਰੀਮਤੀ ਇੰਦਰਾ ਗਾਂਧੀ ਨੇ ਸ. ਬੂਟਾ ਸਿੰਘ ਨੂੰ ਨਵਾਂ ਅਕਾਲ ਤਖ਼ਤ ਬਣਾਉਣ ਦੀ ਡਿਊਟੀ 'ਤੇ ਲਾਇਆ। ਅਕਾਲ ਤਖ਼ਤ ਦੀ ਉਸਾਰੀ ਵਿਚ ਸ. ਬੂਟਾ ਸਿੰਘ ਨੇ ਦਿਨ ਰਾਤ ਇਕ ਕਰਕੇ ਤਿੰਨਾਂ ਮਹੀਨਿਆਂ ਵਿਚ ਇਹ ਸਾਰਾ ਕੰਮ ਮੁਕੰਮਲ ਕਰਵਾਇਆ। ਨਾਂ ਨੂੰ ਤਾਂ ਬਾਬਾ ਸੰਤਾ ਸਿੰਘ ਦੀ ਨਿਹੰਗ ਫੌਜ ਅੱਗੇ ਰੱਖੀ ਗਈ ਪਰ ਸਾਰਾ ਕੰਮ ਨਿੱਜੀ ਠੇਕੇਦਾਰਾਂ ਰਾਹੀਂ ਕੀਤਾ ਗਿਆ। ਇਸ ਵਿਸ਼ੇ 'ਤੇ ਮੈਂ ਫਿਰ ਕਦੇ ਲਿਖਾਂਗਾ ਕਿ ਇਸ ਉਸਾਰੀ ਵਿਚ ਕੀ ਕੀਤਾ ਗਿਆ, ਕੀ-ਕੀ ਔਕੜਾਂ ਆਈਆਂ ਤੇ ਇਹ ਕਿੰਨਾ ਔਖਾ ਕੰਮ ਸੀ। ਇਹ ਸ੍ਰੀ ਅਕਾਲ ਤਖ਼ਤ ਸਾਹਿਬ ਮਗਰੋਂ ਸ਼੍ਰੋਮਣੀ ਕਮੇਟੀ ਨੇ ਆਪਣੇ ਫੈਸਲੇ ਅਨੁਸਾਰ ਢਾਹ ਦਿਤਾ ਤੇ ਮੁੜ ਦਮਦਮੀ ਟਕਸਾਲ ਰਾਹੀਂ ਉਸਾਰਿਆ ਗਿਆ ਜੋ ਅੱਜ ਪੂਰੀ ਸ਼ਾਨ ਨਾਲ ਸੁਸ਼ੋਭਿਤ ਹੈ।



ਇਸ ਦੁਖਦਾਈ ਘਟਨਾ ਵਿਚ ਜੋ ਵਾਪਰਿਆ, ਕਿੰਨੇ ਮਰੇ, ਕਿੰਨੇ ਪਕੜੇ ਗਏ, ਕਿੰਨੇ ਫੌਜ ਦੇ ਸਿਪਾਹੀ ਮਰੇ, ਇਸ ਬਾਰੇ ਬੜੇ ਅਖ਼ਬਾਰਾਂ ਵਿਚ ਮਜ਼ਮੂਨ ਵੀ ਆਏ ਹਨ ਤੇ ਕੁਝ ਕਿਤਾਬਾਂ ਵੀ ਲਿਖੀਆਂ ਗਈਆਂ ਹਨ। ਹੁਣ ਵੀ ਇਹ ਲੋੜ ਹੈ ਕਿ ਇਸ ਵਿਸ਼ੇ 'ਤੇ ਕੋਈ ਨਿਰਪੱਖ ਤੇ ਉੱਚ ਕੋਟੀ ਦੀ ਕਿਤਾਬ ਲਿਖੀ ਜਾਵੇ ਤਾਂ ਜੋ ਸਹੀ ਤੇ ਸੱਚੀ ਤਸਵੀਰ ਇਤਿਹਾਸ ਦੇ ਸਾਹਮਣੇ ਰੱਖੀ ਜਾ ਸਕੇ। ਜਨਰਲ ਡੀ.ਐਸ. ਬਰਾੜ ਜੋ ਫੌਜੀ ਹਮਲੇ ਵਾਲੀ ਟੀਮ ਦੇ ਤੀਜੇ ਮੁਖੀ ਸਨ, ਨੇ ਵੀ ਕਿਤਾਬ ਲਿਖੀ। ਗਿਆਨੀ ਕ੍ਰਿਪਾਲ ਸਿੰਘ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਵੀ ਕਿਤਾਬ ਲਿਖੀ। ਪਰ ਮੇਰੇ ਖ਼ਿਆਲ ਵਿਚ ਇਸ ਤੋਂ ਵਧੇਰੇ ਕੁਝ ਲਭ ਕੇ ਲਿਖਣ ਦੀ ਲੋੜ ਹੈ, ਜਿਸ 'ਤੇ ਬੁੱਧੀਜੀਵੀਆਂ ਤੇ ਸਿੱਖ ਸੰਸਥਾਵਾਂ ਨੂੰ ਵਿਚਾਰ ਕਰਨਾ ਚਾਹੀਦਾ ਹੈ। ਮੇਰੀ ਇਤਲਾਹ ਹੈ ਕਿ ਜੋ ਸਿੱਖ ਨੌਜਵਾਨ ਅਤੇ ਖਾੜਕੂ 7 ਜੂਨ ਨੂੰ ਦਰਬਾਰ ਸਾਹਿਬ ਵਿਚੋਂ ਪਕੜੇ ਗਏ ਸਨ ਉਨ੍ਹਾਂ ਸਾਰਿਆਂ ਨੂੰ ਅੰਮ੍ਰਿਤਸਰ ਛਾਉਣੀ ਵਿਚ ਰਖਿਆ ਗਿਆ ਸੀ ਤੇ ਉਸ ਥਾਂ ਦਾ ਨਾਂ ਦੁਸ਼ਮਣ ਕੈਂਪ ਰਖਿਆ ਗਿਆ ਸੀ। ਉਸ ਕੈਂਪ ਵਿਚੋਂ ਕਈ ਖਾੜਕੂਆਂ ਨੂੰ ਬਾਹਰ ਲਿਜਾ ਕੇ ਇਹ ਕਹਿ ਕੇ ਗੋਲੀ ਨਾਲ ਮਾਰ ਦਿਤਾ ਗਿਆ ਕਿ ਉਹ ਕੈਂਪ ਵਿਚੋਂ ਦੌੜਨ ਦੀ ਕੋਸ਼ਿਸ਼ ਕਰ ਰਹੇ ਸਨ। ਇਹ ਬਹੁਤ ਵੱਡਾ ਜ਼ੁਲਮ ਹੈ ਅਤੇ ਇਸ ਦੀ ਪੂਰੀ ਪੜਤਾਲ ਹੋਣ ਦੀ ਵੀ ਲੋੜ ਹੈ। ਕਈ ਨਿਹੱਥੇ ਅਤੇ ਬੇਦੋਸ਼ੇ ਉਦੋਂ ਫੜ ਕੇ ਮਾਰੇ ਗਏ। ਮੈਂ ਉਨ੍ਹਾਂ ਵਿਚ ਕਈ ਲੀਡਰਾਂ, ਮੰਤਰੀਆਂ, ਸੰਤਾਂ, ਮਹਾਤਮਾਵਾਂ ਅਤੇ ਜਥੇਦਾਰ ਸਾਹਿਬਾਨ ਨੂੰ ਮਿਲਿਆ ਸਾਂ ਅਤੇ ਜੋ ਮੈਂ ਜਾਣਕਾਰੀ ਪ੍ਰਾਪਤ ਕੀਤੀ ਉਹ ਮੈਂ ਪਾਠਕਾਂ ਦੇ ਸਾਹਮਣੇ ਲਿਖਦਾ ਆ ਰਿਹਾ ਹਾਂ ਅਤੇ ਹੋਰ ਵੀ ਲਿਖਾਂਗਾ।

ਸਾਕਾ ਬਲਿਊ ਸਟਾਰ ਪਿਛੋਂ ਸਾਰਾ ਪੰਜਾਬ ਫੌਜ ਦੇ ਹਵਾਲੇ ਕੀਤਾ ਗਿਆ। ਕਈ ਦਿਨ ਪੰਜਾਬ ਵਿਚ ਕਰਫਿਊ ਰਿਹਾ ਅਤੇ ਹਰ ਜ਼ਿਲ੍ਹੇ ਵਿਚ ਫੌਜ ਨੇ ਤਲਾਸ਼ੀਆਂ ਲਈਆਂ। ਗੁਰਦੁਆਰਿਆਂ 'ਤੇ ਕਬਜ਼ਾ ਕੀਤਾ ਅਤੇ ਸਭ ਤੋਂ ਵੱਧ ਕਾਰਵਾਈ ਜ਼ਿਲ੍ਹਾ ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿਚ ਕੀਤੀ ਗਈ। ਅੰਮ੍ਰਿਤਸਰ ਵਿਚ ਤਾਂ ਟੈਲੀਫ਼ੋਨ ਵੀ ਬੰਦ ਕਰ ਦਿਤੇ ਗਏ। ਤਿੰਨ ਦਿਨ ਲੋਕ ਘਰਾਂ ਵਿਚ ਡੱਕੇ ਰਹੇ। ਖਾਣ ਪੀਣ ਲਈ ਵੀ ਲੋਕਾਂ ਨੂੰ ਬਾਹਰੋਂ ਕੁਛ ਨਾ ਮਿਲਿਆ, ਦੁੱਧ ਦੀ ਸਪਲਾਈ ਵੀ ਬੰਦ ਰਹੀ।

8 ਜੂਨ ਨੂੰ ਜਦੋਂ ਗਿਆਨੀ ਜ਼ੈਲ ਸਿੰਘ ਸਾਰੇ ਹਾਲਾਤ ਵੇਖ ਕੇ ਹਵਾਈ ਅੱਡੇ ਅੰਮ੍ਰਿਤਸਰ 'ਤੇ ਪੁੱਜੇ ਤੇ ਉਨ੍ਹਾਂ ਨੇ ਉਥੇ ਗਵਰਨਰ, ਪੰਜਾਬ ਸ੍ਰੀ ਪਾਂਡੇ ਨਾਲ ਬੜਾ ਸਖ਼ਤ ਰਵੱਈਆ ਰੱਖਿਆ ਤੇ ਉਸ ਨੂੰ ਇਸ ਗੱਲ ਦੀ ਝਾੜ ਪਾਈ ਕਿ ਉਸ ਨੇ ਆਮ ਲੋਕਾਂ ਦੀਆਂ ਤਕਲੀਫ਼ਾਂ ਵੱਲ ਧਿਆਨ ਨਹੀਂ ਦਿਤਾ। ਕਈ ਲੋਕ ਬਿਮਾਰੀ ਕਰਕੇ ਮਰ ਗਏ ਅਤੇ ਡਾਕਟਰੀ ਸਹੂਲਤ ਵੀ ਨਹੀਂ ਮਿਲੀ। ਗਿਆਨੀ ਜੀ ਜਦੋਂ ਵਾਪਸ ਦਿੱਲੀ ਪੁੱਜੇ ਤੇ ਉਨ੍ਹਾਂ ਨੇ ਪ੍ਰਧਾਨ ਮੰਤਰੀ ਨੂੰ ਗਵਰਨਰ ਦੇ ਵਿਰੁੱਧ ਲਿਖ ਕੇ ਭੇਜਿਆ। ਗਵਰਨਰ ਸ੍ਰੀ ਪਾਂਡੇ ਉਸੇ ਵਕਤ ਅਸਤੀਫ਼ਾ ਦੇ ਕੇ ਵਾਪਸ ਆਪਣੇ ਘਰ ਅਲਮੋੜਾ, ਯੂ. ਪੀ. ਵਿਚ ਚਲੇ ਗਏ ਅਤੇ ਉਨ੍ਹਾਂ ਦੀ ਥਾਂ ਸ੍ਰੀ ਕੇ. ਟੀ. ਸਿਤਾਰਾਵਾਲਾ ਜੋ ਉਸ ਵਕਤ ਘੱਟ ਗਿਣਤੀ ਕਮਿਸ਼ਨ, ਭਾਰਤ ਸਰਕਾਰ ਦੇ ਮੈਂਬਰ ਸਨ, ਨੂੰ ਗਵਰਨਰ ਲਗਾਇਆ ਗਿਆ ਅਤੇ ਉਨ੍ਹਾਂ ਦਾ ਐਡਵਾਈਜ਼ਰ ਸ. ਐਸ. ਐਸ. ਧਨੋਆ ਨੂੰ ਲਗਾਇਆ ਗਿਆ।

(ਜੁਲਾਈ 1984)

## 5

## ਫੌਜ ਦਰਬਾਰ ਸਾਹਿਬ ਵਿਚੋਂ ਵਾਪਸ ਕਿਵੇਂ ਗਈ ?

ਅੱਜ 20 ਸਾਲ ਤੋਂ ਉੱਪਰ ਹੋ ਗਏ ਹਨ 1984 ਵਿਚ ਵਾਪਰੀ ਮੰਦਭਾਗੀ ਘਟਨਾ ਨੂੰ। ਜਦ ਭਾਰਤੀ ਫੌਜ ਨੇ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਹਮਲਾ ਕੀਤਾ ਅਤੇ ਅਕਾਲ ਤਖ਼ਤ ਸਾਹਿਬ ਦੀ ਸ਼ਹਾਦਤ ਹੋਈ। ਇਹ ਫੌਜ ਦਰਬਾਰ ਸਾਹਿਬ ਦੇ ਸਾਰੇ ਪਾਸੇ ਕਈ ਮਹੀਨੇ ਇਕ ਕਾਬਜ਼ ਹਮਲਾਵਰ ਵਾਂਗੂੰ ਰਹੀ। 8 ਜੂਨ ਨੂੰ ਮੈਂ ਉਸ ਵੇਲੇ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨਾਲ ਉਸ ਪਹਿਲੇ ਗਰੁੱਪ ਵਿਚ ਸਾਂ ਜਿਨ੍ਹਾਂ ਇਹ ਦਰਦਨਾਕ ਨਜ਼ਾਰਾ ਅੱਖੀਂ ਵੇਖਿਆ। ਜੋ ਉਸ ਵਕਤ ਹੋਇਆ, ਉਸ ਬਾਰੇ ਬੜਾ ਕੁਝ ਛਪ ਚੁੱਕਾ ਹੈ। ਮੈਂ ਵੀ ਕਾਫ਼ੀ ਜਾਣਕਾਰੀ ਅਖ਼ਬਾਰਾਂ ਰਾਹੀਂ ਆਪਣੇ ਲੇਖਾਂ ਵਿਚ ਦੇ ਚੁੱਕਾ ਹਾਂ। ਭਾਰਤੀ ਫੌਜ ਨੇ ਆਪਣੇ ਆਪ ਨੂੰ ਇਕ ਦੁਸ਼ਮਣ ਦੇ ਇਲਾਕੇ ਵਿਚ ਪਾਈ ਸਫ਼ਲਤਾ ਵਾਲੀ ਹਾਲਤ ਵਿਚ ਰੱਖਿਆ। ਫੜੇ ਗਏ ਸਿੱਖਾਂ ਨੂੰ ਦੁਸ਼ਮਣ ਕਰਾਰ ਦਿਤਾ ਗਿਆ। ਫੌਜ ਨੇ ਸਾਰੇ ਕਾਨੂੰਨ ਓਹੋ ਹੀ ਰੱਖੇ, ਜੋ ਦੁਸ਼ਮਣ ਦੀ ਧਰਤੀ 'ਤੇ ਕਾਬਜ਼ ਫੌਜ ਰੱਖਦੀ ਹੈ।

ਭਾਰਤ ਸਰਕਾਰ ਜਿਸ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਸੀ, ਆਪਣੀ ਪਾਲਿਸੀ ਅਨੁਸਾਰ ਫੌਜ ਨੂੰ ਉਥੇ ਕਾਫ਼ੀ ਸਮੇਂ ਲਈ ਰੱਖਣ ਦਾ ਫੈਸਲਾ ਲੈ ਚੁੱਕੀ ਸੀ। ਅਕਾਲ ਤਖ਼ਤ ਸਾਹਿਬ ਦੀ ਕਾਰ ਸੇਵਾ ਸਰਕਾਰ ਨੇ ਆਪ ਕਰਵਾਈ ਪਰ ਉਸ ਲਈ ਸੰਤਾ ਸਿੰਘ ਨਿਹੰਗ ਸਿੰਘ ਨੂੰ ਅੱਗੇ ਰੱਖਿਆ। ਇਕ ਅਖੌਤੀ ਸਰਬੱਤ ਖਾਲਸਾ ਦਾ ਸਮਾਗਮ ਕਰਕੇ ਇਹ ਕੰਮ ਨਿਹੰਗਾਂ ਨੂੰ ਸੌਂਪਿਆ ਗਿਆ। ਇਹ ਕੰਮ ਸਤੰਬਰ ਦੇ ਮਹੀਨੇ ਵਿਚ ਲਗਪਗ ਮੁਕੰਮਲ ਹੋਇਆ। ਸਾਰੇ ਇੰਜੀਨੀਅਰ ਸਰਕਾਰੀ ਸਨ। ਖਰਚਾ ਵੀ ਇੰਦਰਾ ਗਾਂਧੀ ਦੇ ਜ਼ਾਤੀ ਦਫ਼ਤਰ ਤੋਂ ਕੀਤਾ ਗਿਆ। ਸਿੱਖ ਸੰਗਤਾਂ ਨੂੰ ਪਹਿਲਾਂ ਤਾਂ ਮੁਕੰਮਲ ਮਨਾਹੀ ਰੱਖੀ। ਫਿਰ ਕੁਝ ਗਰੁੱਪਾਂ ਨੂੰ ਜਾਣ ਦਿਤਾ ਗਿਆ। ਆਮ ਲੋਕਾਂ ਦਾ ਜਾਣਾ ਬੰਦ ਰੱਖਿਆ।

ਸਾਰੇ ਅਕਾਲੀ ਲੀਡਰ ਜੇਲ੍ਹ ਵਿਚ ਸਨ, ਇਸ ਲਈ ਸਾਰੇ ਪ੍ਰੋਗਰਾਮ ਧਾਰਮਿਕ ਆਗੂਆਂ ਨੇ ਆਪ ਚਲਾਏ। ਜਦ ਫੌਜ ਨਿਕਲਣ ਦਾ ਕੋਈ ਆਸਾਰ ਨਾ ਦਿਸਿਆ ਤਾਂ ਜਥੇਦਾਰ ਅਕਾਲ ਤਖ਼ਤ ਸਾਹਿਬ ਗਿਆਨੀ ਕਿਰਪਾਲ ਸਿੰਘ ਨੇ ਇਕ ਅਲਟੀਮੇਟਮ ਦੇ ਦਿਤਾ ਕਿ ਜੇਕਰ ਫੌਜ ਪਹਿਲੀ ਅਕਤੂਬਰ ਤੱਕ ਬਾਹਰ ਨਾ ਨਿਕਲੀ ਤਾਂ ਉਹ ਆਪ ਇਕ ਸਿੱਖ ਜਥੇ ਨੂੰ ਲੈ ਕੇ ਦਰਬਾਰ ਸਾਹਿਬ ਵਿਚ ਦਾਖ਼ਲ ਹੋ ਜਾਣਗੇ। ਇਸ ਪ੍ਰੋਗਰਾਮ ਅਨੁਸਾਰ ਸਾਰੇ ਧਾਰਮਿਕ ਆਗੂ ਇਕ ਅਕਤੂਬਰ ਨੂੰ ਗੁਰਦੁਆਰਾ ਸ਼ਹੀਦਾਂ ਵਿਚ ਇਕੱਠੇ ਹੋਣੇ ਸਨ ਅਤੇ ਜ਼ਬਰਦਸਤੀ ਅੰਦਰ ਦਾਖਲ ਹੋਣ ਦੀ ਸਕੀਮ ਬਣਾਈ ਗਈ ਸੀ। ਇਸ ਬਾਰੇ ਸਾਰੇ ਪੰਜਾਬ ਵਿਚ ਵੱਡੇ ਵੱਡੇ ਇਸ਼ਤਿਹਾਰ ਲਗਾ ਦਿਤੇ ਗਏ।



ਭਾਰਤ ਸਰਕਾਰ ਇਸ ਨਵੀਂ ਸਕੀਮ ਤੋਂ ਔਖੀ ਹੋਈ, ਬੜੀਆਂ ਮੀਟਿੰਗਾਂ ਹੋਈਆਂ। ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤੇ ਇੰਦਰਾ ਗਾਂਧੀ ਦੇ ਸੰਬੰਧ ਚੰਗੇ ਨਹੀਂ ਸਨ। ਫਿਰ ਵੀ ਦੋਵਾਂ ਨੇ ਵਿਚਾਰ ਵਟਾਂਦਰਾ ਕੀਤਾ। ਉਸ ਵਕਤ ਸ. ਰਵੇਲ ਸਿੰਘ, ਸਾਬਕਾ ਮੰਤਰੀ ਪੰਜਾਬ ਨੂੰ ਵਿਚ ਪਾਇਆ ਗਿਆ। ਸ. ਰਵੇਲ ਸਿੰਘ ਦੀ ਮੁਲਾਕਾਤ ਪ੍ਰਧਾਨ ਮੰਤਰੀ ਨਾਲ ਕਰਵਾਈ ਗਈ। ਪਹਿਲੀ ਮੀਟਿੰਗ ਵਿਚ ਹੀ ਸ. ਰਵੇਲ ਸਿੰਘ ਨੇ ਆਪਣੀ ਲਿਆਕਤ ਦਾ ਪ੍ਰਭਾਵ ਦਿਤਾ। ਇਹਨਾਂ ਮੁਲਾਕਾਤਾਂ ਦਾ ਸਿਲਸਿਲਾ ਵਧ ਗਿਆ। ਸਰਦਾਰ ਰਵੇਲ ਸਿੰਘ ਅੰਮ੍ਰਿਤਸਰ ਵੀ ਗਏ। ਐਕਟਿੰਗ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਆਤਮਾ ਸਿੰਘ ਨੂੰ ਅੰਮ੍ਰਿਤਸਰ ਜੇਲ੍ਹ ਵਿਚ ਬਦਲ ਦਿਤਾ ਗਿਆ ਤਾਂ ਜੋ ਉਨ੍ਹਾਂ ਨਾਲ ਸੰਪਰਕ ਕੀਤਾ ਜਾ ਸਕੇ। ਸ. ਬਾਦਲ ਤੇ ਜਥੇਦਾਰ ਟੌਹੜਾ ਦੂਰ ਦਰਾਜ ਦੀਆਂ ਜੇਲ੍ਹਾਂ ਵਿਚ ਸਨ। ਸ. ਰਵੇਲ ਸਿੰਘ ਨੇ ਕਈ ਚੱਕਰ ਅੰਮ੍ਰਿਤਸਰ ਦੇ ਲਾਏ। ਸਭ ਨੂੰ ਮਿਲ ਕੇ ਰਸਤਾ ਲੱਭਣ ਦੀ ਕੋਸ਼ਿਸ਼ ਕੀਤੀ। ਬਾਬਾ ਸੰਤਾ ਸਿੰਘ ਨੂੰ ਵੀ ਮਿਲੇ। ਇੰਦਰਾ ਗਾਂਧੀ ਫੌਜ ਵਾਪਸ ਬੁਲਾਉਣ ਦੇ ਹੱਕ ਵਿਚ ਨਹੀਂ ਸੀ। ਮੁੜ ਮੁੜ ਦਹਿਸ਼ਤਵਾਦ ਦਾ ਖ਼ਤਰਾ ਦਸਦੇ ਸੀ।

ਅਕਾਲ ਤਖ਼ਤ ਸਾਹਿਬ ਤੋਂ ਗਿਆਨੀ ਜ਼ੈਲ ਸਿੰਘ ਨੂੰ ਤਨਖ਼ਾਹ ਲਗਾਉਣ ਦਾ ਨੋਟਿਸ ਜਾਰੀ ਹੋ ਗਿਆ। ਇਸ ਨਾਲ ਤਲਖ਼ੀ ਹੋਰ ਵਧ ਗਈ। ਗਿਆਨੀ ਜੀ ਚਾਹੁੰਦੇ ਸਨ ਕਿ ਫੌਜ ਵਾਪਸ ਆਵੇ ਤੇ ਸਾਰਾ ਚਾਰਜ ਸਿੰਘ ਸਾਹਿਬਾਨ ਨੂੰ ਦੇ ਦਿਤਾ ਜਾਵੇ।

ਮੈਂ ਗਿਆਨੀ ਹੁਰਾਂ ਵੱਲੋਂ ਪੰਜ ਸਿੰਘ ਸਾਹਿਬਾਨ ਦੇ ਸਾਹਮਣੇ ਪੇਸ਼ ਹੋਇਆ। ਮੀਟਿੰਗ ਦਰਬਾਰ ਸਾਹਿਬ ਦੀ ਡਿਉੜ੍ਹੀ ਦੇ ਬਾਹਰਲੇ ਕਮਰੇ ਵਿਚ ਹੋਈ। ਕਈ ਘੰਟੇ ਦੀ ਗੱਲਬਾਤ ਪਿਛੋਂ ਨੋਟਿਸ ਵਾਪਸ ਲੈਣ ਦਾ ਫੈਸਲਾ ਹੋ ਗਿਆ। ਇਕ ਗੱਲ ਦਾ ਇਥੇ ਵਰਨਣ ਜ਼ਰੂਰੀ ਹੈ ਕਿ ਇਹ ਪਹਿਲੀ ਮਿਸਾਲ ਹੈ ਕਿ ਆਜ਼ਾਦ ਭਾਰਤ ਦੇ ਰਾਸ਼ਟਰਪਤੀ ਨੇ ਇਕ ਸਿੱਖ ਵਜੋਂ ਆਪਣੇ ਆਪ ਅਕਾਲ ਤਖ਼ਤ ਸਾਹਿਬ ਅੱਗੇ ਆਪਣਾ ਕੇਸ ਪੇਸ਼ ਕੀਤਾ। ਸਾਰੀ ਸਰਕਾਰ ਦਾ ਵਿਚਾਰ ਸੀ ਕਿ ਗਿਆਨੀ ਜੀ ਨੂੰ ਕੋਈ ਜਵਾਬ ਨਹੀਂ ਦੇਣਾ ਚਾਹੀਦਾ। ਇਸ ਨਾਲ ਅਕਾਲ ਤਖ਼ਤ ਸਾਹਿਬ ਦੀ ਮਹਾਨਤਾ ਵੱਧ ਜਾਵੇਗੀ। (ਪਿੱਛੇ ਜਿਹੇ ਸ. ਬੂਟਾ ਸਿੰਘ ਨੇ ਵੀ ਆਪ ਪੇਸ਼ ਹੋ ਕੇ ਤਨਖ਼ਾਹ ਲਗਵਾਈ ਹੈ, ਇਹ ਵੀ ਵੱਡੀ ਘਟਨਾ ਹੈ।) ਜਦ ਗਿਆਨੀ ਜੀ ਦੇ ਬਾਰੇ ਤਨਖ਼ਾਹ ਵਾਲਾ ਨੋਟਿਸ ਵਾਪਸ ਹੋ ਗਿਆ ਤਾਂ ਉਨ੍ਹਾਂ ਨੇ ਫੈਸਲਾ ਕਰ ਲਿਆ ਕਿ ਉਹ ਹਰ ਹੀਲਾ ਵਰਤਣਗੇ ਕਿ ਫੌਜ ਵਾਪਸ ਜਾਵੇ।

22 ਸਤੰਬਰ ਤੋਂ 27 ਸਤੰਬਰ ਤੱਕ ਰੋਜ਼ ਗਿਆਨੀ ਜੀ ਦੀ ਪ੍ਰਧਾਨ ਮੰਤਰੀ ਨਾਲ ਮੀਟਿੰਗ ਹੁੰਦੀ ਸੀ। ਸ. ਰਵੇਲ ਸਿੰਘ ਵੀ ਸ਼ਾਮਲ ਸਨ। ਅਖੀਰ ਗਿਆਨੀ ਜੀ ਨੇ ਇਹ ਫੈਸਲਾ ਕਰ ਲਿਆ ਕਿ ਉਹ 1 ਅਕਤੂਬਰ ਨੂੰ ਆਪ ਅੰਮ੍ਰਿਤਸਰ ਜਾ ਕੇ ਸਿੰਘ ਸਾਹਿਬ ਨੂੰ ਚਾਰਜ ਦੇ ਦੇਣਗੇ ਭਾਵੇਂ ਸਰਕਾਰ ਨਾਰਾਜ਼ ਹੋਵੇ। ਮੈਂ 29 ਅਗਸਤ ਨੂੰ ਸਿੰਘ ਸਾਹਿਬ ਨੂੰ ਮਿਲਿਆ ਅਤੇ ਇਸ ਫੈਸਲੇ ਸਬੰਧੀ ਦੱਸ ਦਿਤਾ। ਸਾਰੀ ਸੀ.ਆਈ.ਡੀ. ਮੇਰੇ ਪਿੱਛੇ ਸੀ। ਸਾਰੇ ਅਖ਼ਬਾਰ ਵਾਲੇ ਮੈਨੂੰ ਘੇਰ ਕੇ ਬੈਠ ਗਏ ਕਿ ਮੈਂ ਉਨ੍ਹਾਂ ਨੂੰ ਦੱਸਾਂ ਕੀ ਹੋ ਰਿਹਾ ਹੈ। ਮੈਂ ਕੇਵਲ ਇਕੋ ਲਾਈਨ ਕਹੀ ਕਿ 'ਰਾਸ਼ਟਰਪਤੀ ਜੀ ਇਸ ਮਸਲੇ ਨੂੰ ਹੱਲ ਕਰਨ ਲਈ ਆਪ ਯਤਨਸ਼ੀਲ ਹਨ।' ਦੂਜੇ ਦਿਨ ਸਾਰੇ ਭਾਰਤ ਦੇ ਅਖ਼ਬਾਰਾਂ ਵਿਚ ਇਹ ਮੁੱਖ ਖ਼ਬਰ ਸੀ ਕਿ

ਸਿੰਘ ਸਾਹਿਬਾਨ ਦੇ ਇਕ ਅਕਤੂਬਰ ਦੇ ਰੋਸ ਜਲੂਸ ਨੂੰ ਰੋਕਣ ਲਈ ਅਤੇ ਸੁਲਾਹ ਲਈ ਰਾਸ਼ਟਰਪਤੀ ਯਤਨ ਕਰ ਰਹੇ ਹਨ। ਇਸ ਖ਼ਬਰ ਨੇ ਪ੍ਰਧਾਨ ਮੰਤਰੀ ਦੇ ਦਫ਼ਤਰ ਵਿਚ ਹਲਚਲ ਮਚਾ ਦਿਤੀ। ਉਨ੍ਹਾਂ ਇਸ ਨੂੰ ਪ੍ਰਧਾਨ ਮੰਤਰੀ ਦੀ ਹੇਠੀ ਸਮਝਿਆ ਅਤੇ ਦੋਵਾਂ ਵਿਚ ਤਕਰਾਰ ਵਧ ਗਿਆ।

ਸਾਰਾ ਦਿਨ ਫਿਰ ਮੀਟਿੰਗ ਚਲਦੀ ਰਹੀ। ਗਿਆਨੀ ਜੀ ਨੇ ਸਾਫ਼ ਕਹਿ ਦਿਤਾ ਕਿ ਉਹ ਹਰ ਹਾਲਤ ਵਿਚ ਇਕ ਅਕਤੂਬਰ ਨੂੰ ਅੰਮ੍ਰਿਤਸਰ ਜਾਣਗੇ। ਅਸੀਂ ਆਪਣੀ ਤਿਆਰੀ ਵਿਚ ਜੁਟ ਗਏ। ਉਸ ਸ਼ਾਮ (30 ਸਤੰਬਰ) ਰੇਡੀਓ 'ਤੇ ਪ੍ਰਧਾਨ ਮੰਤਰੀ ਦਾ ਐਲਾਨ ਆ ਗਿਆ ਕਿ 'ਫੌਜ' ਪਹਿਲੀ ਅਕਤੂਬਰ ਤੋਂ ਦਰਬਾਰ ਸਾਹਿਬ ਤੋਂ ਹਟਾ ਲਈ ਜਾਵੇਗੀ। ਮੈਂ ਗਿਆਨੀ ਜੀ ਨੂੰ ਇਹ ਖ਼ਬਰ ਦਿਤੀ। ਉਹ ਖੁਸ਼ ਹੋਏ ਤੇ ਕਿਹਾ ਚੱਲ ਕਰੈਡਿਟ ਇੰਦਰਾ ਗਾਂਧੀ ਲੈ ਲਵੇ ਕਿ ਉਸ ਦੇ ਹੁਕਮ ਨਾਲ ਫੌਜ ਵਾਪਸ ਜਾ ਰਹੀ ਹੈ ਪਰ ਝਗੜਾ ਤਾਂ ਨਿਬੜੇ। ਇਸ ਐਲਾਨ ਪਿੱਛੋਂ ਇਕ ਵੱਡੀ ਅੜਚਨ ਸੀ ਕਿ ਨਿਹੰਗ ਸਿੰਘ ਜੋ ਅੰਦਰ ਸੇਵਾ ਕਰਨ ਲਈ ਉਥੇ ਕੈਂਪ ਲਾਈ ਬੈਠੇ ਸਨ, ਨੂੰ ਕਿਵੇਂ ਮਨਾਇਆ ਜਾਵੇ। ਉਸੇ ਵਕਤ ਵਿਸ਼ੇਸ਼ ਹਵਾਈ ਜਹਾਜ਼ ਰਾਹੀਂ ਸ. ਰਵੇਲ ਸਿੰਘ ਨੂੰ ਉਥੇ ਭੇਜਿਆ ਗਿਆ। ਗਿਆਨੀ ਹੁਰਾਂ ਦੇ ਨਿਹੰਗ ਮੁਖੀ ਨਾਲ ਬੜੇ ਚੰਗੇ ਸੰਬੰਧ ਸਨ। ਬਾਬਾ ਸੰਤਾ ਸਿੰਘ ਨਾਲ ਟੈਲੀਫ਼ੋਨ 'ਤੇ ਦੋ ਵਾਰ ਗੱਲ ਹੋਈ ਅਤੇ ਬੜੀ ਮੁਸ਼ਕਿਲ ਨਾਲ ਉਨ੍ਹਾਂ ਨੂੰ ਮਨਾਇਆ ਗਿਆ ਕਿ ਉਹ ਉਥੋਂ ਆਪਣੀ 'ਫੌਜ' ਵਾਪਸ ਲੈ ਜਾਣ।

ਇਹ ਫੈਸਲਾ ਹੋਇਆ ਕਿ 1 ਅਕਤੂਬਰ ਸਵੇਰੇ ਨਿਹੰਗ ਸਿੰਘ ਅਰਦਾਸ ਕਰਨਗੇ ਅਤੇ ਪਰਿਕਰਮਾ ਕਰਕੇ ਸਾਰਾ ਕੰਮ ਸਮਾਪਤ ਕਰਕੇ ਵਾਪਸ ਆਪਣੇ ਬਾਗ ਵਾਲੇ ਹੈਡਕੁਆਰਟਰ ਵਿਚ ਚਲੇ ਜਾਣਗੇ। ਇਹ ਸਾਰਾ ਕੰਮ ਸਵੇਰੇ 10 ਵਜੇ ਖ਼ਤਮ ਹੋ ਜਾਵੇਗਾ ਗਿ. ਜ਼ੈਲ ਸਿੰਘ ਵਿਸ਼ੇਸ਼ ਹਵਾਈ ਜਹਾਜ਼ ਰਾਹੀਂ ਸਾਢੇ ਦਸ ਵਜੇ ਅੰਮ੍ਰਿਤਸਰ ਪੁੱਜ ਗਏ। ਉਹ ਸਿੱਧੇ ਦਰਬਾਰ ਸਾਹਿਬ ਗਏ। ਉਥੇ ਗੇਟ 'ਤੇ ਸਾਰੇ ਧਾਰਮਿਕ ਆਗੂ ਅਤੇ ਕਈ ਲੀਡਰ ਅਤੇ ਸੈਂਕੜੇ ਸ਼ਰਧਾਲੂ ਖੜ੍ਹੇ ਸਨ। ਗਿਆਨੀ ਹੁਰੀਂ ਅੰਦਰ ਗਏ, ਪਰਕਰਮਾ ਕੀਤੀ। ਉਥੋਂ ਅਕਾਲ ਤਖ਼ਤ ਦੇ ਸਾਹਮਣੇ ਦੀਵਾਨ ਵਿਚ ਜਾ ਕੇ ਮੱਥਾ ਟੇਕਿਆ। ਜਥੇਦਾਰ ਅਕਾਲ ਤਖ਼ਤ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਨੇ ਬੜੇ ਰੋਸ ਦਾ ਭਾਸ਼ਨ ਦਿਤਾ। ਫਿਰ ਗਿਆਨੀ ਜੀ ਬੋਲੇ। ਉਨ੍ਹਾਂ ਸਾਰੀ ਭਾਰਤੀ ਕੌਮ ਵੱਲੋਂ ਜੋ ਵਾਪਰਿਆ, ਉਸ ਦੀ ਮੁਆਫ਼ੀ ਮੰਗੀ। ਜੋ ਅਕਾਲ ਚਲਾਣਾ ਕਰ ਗਏ, ਉਨ੍ਹਾਂ ਦੀ ਆਤਮਿਕ ਸ਼ਾਂਤੀ ਦੀ ਅਰਦਾਸ ਕੀਤੀ। ਫਿਰ ਗਿਆਨੀ ਜੀ ਪੰਜੇ ਸਿੰਘ ਸਾਹਿਬਾਨ ਦੇ ਨਾਲ ਨਵੇਂ ਬਣੇ ਅਕਾਲ ਤਖ਼ਤ ਸਾਹਿਬ 'ਤੇ ਗਏ। ਸਾਰਾ ਫਰਸ਼ ਧੋਤਾ ਗਿਆ। ਉਥੇ ਮੁੜ ਅਰਦਾਸ ਹੋਈ ਅਤੇ ਸਾਰਾ ਪ੍ਰਬੰਧ ਜਥੇਦਾਰ ਅਕਾਲ ਤਖ਼ਤ ਸਾਹਿਬ ਨੂੰ ਸੌਂਪ ਦਿਤਾ ਗਿਆ। ਵਾਤਾਵਰਣ ਬੜਾ ਖੁਸ਼ਗਵਾਰ ਸੀ। ਸਾਰੇ ਜੱਫੀਆਂ ਪਾ ਕੇ ਮਿਲੇ। ਗਿਆਨੀ ਜੀ ਕੁਝ ਦੇਰ ਸਿੰਘ ਸਾਹਿਬਾਨ ਨੂੰ ਵੱਖਰੇ ਮਿਲੇ। ਪੰਜਾਬ ਦੇ ਰਾਜਪਾਲ ਸ੍ਰੀ ਕੇ.ਟੀ. ਸਤਾਰਾਵਾਲਾ ਅਤੇ ਸ. ਐਸ.ਐਸ. ਧਨੋਆ, ਚੀਫ਼ ਸੈਕਟਰੀ ਪੰਜਾਬ ਨਾਲ ਸਨ। ਉਥੇ ਚੰਗਾ ਮਾਹੌਲ ਬਣਾਉਣ ਬਾਰੇ ਵਿਚਾਰਾਂ ਹੋਈਆਂ।

ਇਕ ਗੱਲ ਇਥੇ ਦੱਸਣੀ ਜ਼ਰੂਰੀ ਹੈ ਕਿ ਜਥੇਦਾਰ ਸੰਤਾ ਸਿੰਘ ਬੁੱਢਾ ਦਲ ਦਾ



ਸਹਿਯੋਗ ਬੜਾ ਜ਼ਰੂਰੀ ਸੀ। ਜੇ ਉਹ ਉਸ ਦਿਨ ਕੋਈ ਗਲਤ ਫੈਸਲਾ ਕਰ ਲੈਂਦੇ ਤਾਂ ਸਾਰਾ ਕੰਮ ਉਲਟਾ ਹੋ ਜਾਣਾ ਸੀ। ਭਾਰਤ ਸਰਕਾਰ ਤਾਂ ਬਹਾਨਾ ਚਾਹੁੰਦੀ ਸੀ, ਫੌਜ, ਹਰਿਮੰਦਰ ਸਾਹਿਬ ਵਿਚ ਰੱਖਣ ਦਾ। ਉਹ ਤਾਂ ਰਾਸ਼ਟਰਪਤੀ ਦੇ ਹਠਧਰਮੀ ਕਰਕੇ ਫੌਜ ਕੱਢਣ ਨੂੰ ਮੰਨੇ। ਜੇ ਨਿਹੰਗ ਸਿੰਘ ਕੋਈ ਝਗੜਾ ਖੜਾ ਕਰ ਦਿੰਦੇ ਤਾਂ ਮੁੜ ਅਮਨ-ਕਾਨੂੰਨ ਦੇ 'ਮਸਲੇ' ਦੀ ਆੜ ਹੇਠਾਂ ਉਨ੍ਹਾਂ ਫੌਜ ਰੱਖ ਲੈਣ ਦਾ ਫੈਸਲਾ ਕਰ ਦੇਣਾ ਸੀ। ਗਿਆਨੀ ਜੀ ਨੇ ਸਿਆਣਪ ਨਾਲ ਸ. ਰਵੇਲ ਸਿੰਘ ਰਾਹੀਂ ਬਾਬਾ ਸੰਤਾ ਸਿੰਘ ਹੁਰਾਂ ਨੂੰ ਮਨਾ ਕੇ ਸਾਰਾ ਮਾਹੌਲ ਠੀਕ ਕਰ ਲਿਆ।

(22 ਅਕਤੂਬਰ 96)

## 6

# ਬਲਿਊ ਸਟਾਰ ਐਕਸ਼ਨ ਤੋਂ ਅਗਲਾ ਦਿਨ

ਇਹ 8 ਜੂਨ, 1984 ਹੈ, ਆਪਰੇਸ਼ਨ ਬਲਿਊ ਸਟਾਰ ਦੀ ਕੋਝੀ ਘਟਨਾ ਤੋਂ ਅਗਲਾ ਦਿਨ। ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ਮੈਨੂੰ ਸਵੇਰੇ ਸੱਤ ਵਜੇ ਇਹ ਕਹਿਣ ਲਈ ਸੱਦਿਆ ਕਿ ਉਹ ਤੁਰੰਤ ਅੰਮ੍ਰਿਤਸਰ ਜਾਣ ਦੀ ਯੋਜਨਾ ਰੱਖਦੇ ਹਨ। ਮੈਂ ਇਸ ਵਿਚਾਰ ਦੀ ਪੂਰੀ ਹਮਾਇਤ ਕੀਤੀ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਇਸ ਬਾਰੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਵੀ ਦੱਸ ਦੇਣ ਕਿਉਂਕਿ ਇਸ ਵਿਚ ਕਈ ਖ਼ਤਰੇ ਹਨ ਅਤੇ ਇਸ ਕਰਕੇ ਵਿਵਾਦ ਵੀ ਖੜ੍ਹਾ ਹੋ ਸਕਦਾ ਹੈ। ਗਿਆਨੀ ਜ਼ੈਲ ਸਿੰਘ ਕਿਸੇ ਵੀ ਦੁਰਘਟਨਾ ਦਾ ਸਾਹਮਣਾ ਕਰਨ ਲਈ ਪੂਰਨ ਤੌਰ ’ਤੇ ਤਿਆਰ ਨਜ਼ਰ ਆ ਰਹੇ ਲੱਗਦੇ ਹਨ। ਸਮੇਂ ਦਾ ਹੋਰ ਨੁਕਸਾਨ ਨਾ ਕਰਦਿਆਂ ਉਨ੍ਹਾਂ ਸੈਨਿਕ ਸਕੱਤਰ ਏਅਰ ਵਾਈਸ ਮਾਰਸ਼ਲ ਸ੍ਰੀ ਕੇ.ਐਸ. ਨਾਇਡੂ ਨੂੰ ਉਨ੍ਹਾਂ ਦੀ ਯਾਤਰਾ ਲਈ ਲੋੜੀਂਦੇ ਪ੍ਰਬੰਧ ਕਰਨ ਲਈ ਕਿਹਾ। ਰਾਸ਼ਟਰਪਤੀ ਨੇ ਪ੍ਰਧਾਨ ਮੰਤਰੀ ਨਿਵਾਸ ਵਿਖੇ ਸ੍ਰੀ ਆਰ ਕੇ ਧਵਨ ਨਾਲ ਆਪਣੀ ਇਸ ਇੱਛਤ ਯਾਤਰਾ ਬਾਰੇ ਗੱਲਬਾਤ ਕੀਤੀ।

ਹੁਣ ਦ੍ਰਿਸ਼ ਅੰਮ੍ਰਿਤਸਰ ਵੱਲ ਬਦਲਦਾ ਹੈ। ਬਲਿਊ ਸਟਾਰ ਆਪਰੇਸ਼ਨ ਹਾਲੇ ਖ਼ਤਮ ਨਹੀਂ ਹੋਇਆ ਸੀ। ਇਹ 4 ਜੂਨ ਨੂੰ ਸ਼ੁਰੂ ਹੋਇਆ ਸੀ ਜਦੋਂ ਫੌਜੀ ਟੁਕੜੀਆਂ ਨੂੰ ਅੰਮ੍ਰਿਤਸਰ ਵਿਖੇ ਗੋਲਡਨ ਟੈਂਪਲ ਕੰਪਲੈਕਸ ਅੰਦਰ ਦਾਖਲ ਕੀਤਾ ਗਿਆ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਅਤੇ ਜਨਰਲ ਸੁਬੇਗ ਸਿੰਘ ਜਿਹੜੇ ਕਾਰਵਾਈ ਦੌਰਾਨ ਮਾਰੇ ਗਏ ਸਨ, ਦੀਆਂ ਲਾਸ਼ਾਂ ਦਾ 7 ਜੂਨ ਦੀ ਸ਼ਾਮ ਨੂੰ ਸਸਕਾਰ ਕਰ ਦਿਤਾ ਗਿਆ ਸੀ। ਸਾਰੇ ਪੰਜਾਬ ਅੰਦਰ ਕਰਫਿਊ ਲੱਗਾ ਹੋਇਆ ਸੀ ਅਤੇ ਅਖ਼ਬਾਰਾਂ ਉੱਤੇ ਪੂਰਨ ਸੈਂਸਰ ਲਾਗੂ ਸੀ। ਹਾਲਾਤ ਅਜਿਹੇ ਸਨ ਕਿ ਪੰਜਾਬ ਵਿਚ ਤਿੰਨ ਦਿਨ ਤੱਕ ਕੋਈ ਅਖ਼ਬਾਰ ਨਹੀਂ ਛਪਿਆ। ਅੰਮ੍ਰਿਤਸਰ ਨੂੰ ਨਾ ਕੋਈ ਟੈਲੀਫ਼ੋਨ ਜਾ ਸਕਦਾ ਸੀ ਅਤੇ ਨਾ ਹੀ ਉਥੋਂ ਕਿਧਰੇ ਬਾਹਰ ਕੀਤਾ ਜਾ ਸਕਦਾ ਸੀ। ਜਾਇਦਾਦ ਅਤੇ ਜਾਨੀ ਨੁਕਸਾਨ ਬਾਰੇ ਕੋਈ ਖ਼ਬਰ ਪ੍ਰਾਪਤ ਨਹੀਂ ਸੀ ਜਦੋਂ ਕਿ ਸਾਰੇ ਵਿਸ਼ਵ ਭਰ ਦੇ ਲੋਕ ਰਾਸ਼ਟਰਪਤੀ ਦਫ਼ਤਰ ਵਿਚ ਹਾਲਾਤ ਬਾਰੇ ਜਾਣਨ ਲਈ ਫ਼ੋਨ ਕਰ ਰਹੇ ਸਨ। ਹਰ ਤਰ੍ਹਾਂ ਦੀਆਂ ਅਫ਼ਵਾਹਾਂ ਫੈਲ ਰਹੀਆਂ ਸਨ ਕਿਉਂਕਿ ਅਖ਼ਬਾਰਾਂ ’ਤੇ ਪੂਰਨ ਸੈਂਸਰ ਲਾਗੂ ਸੀ।

7 ਜੂਨ ਨੂੰ ਸ੍ਰੀ ਅਰੁਨ ਸਿੰਘ ਜੋ ਕਿ ਉਸ ਸਮੇਂ ਸ੍ਰੀ ਰਾਜੀਵ ਗਾਂਧੀ ਦਾ ਨਜ਼ਦੀਕੀ ਸੀ, ਰਾਸ਼ਟਰਪਤੀ ਭਵਨ ਵਿਚ ਰਾਸ਼ਟਰਪਤੀ ਨੂੰ ਦਰਬਾਰ ਸਾਹਿਬ ਕੰਪਲੈਕਸ ਦੀਆਂ ਖਿੱਚੀਆਂ ਤਾਜ਼ੀਆਂ ਤਸਵੀਰਾਂ ਵਿਖਾਉਣ ਲਈ ਆਇਆ। ਉਹ ਰਾਸ਼ਟਰਪਤੀ ਨੂੰ ਸੰਤੁਸ਼ਟ ਨਹੀਂ ਕਰ ਸਕਿਆ ਅਤੇ ਨਾ ਹੀ ਅਕਾਲ ਤਖ਼ਤ ਅਤੇ ਹਰਿਮੰਦਰ ਸਾਹਿਬ ਨੂੰ ਪੁੱਜੇ ਅਸਲ ਨੁਕਸਾਨ ਬਾਰੇ ਦੱਸ ਸਕਿਆ। ਕਿਉਂਕਿ ਗਿਆਨੀ ਜ਼ੈਲ ਸਿੰਘ ਇਕ ਸੱਚੇ ਸਿੱਖ ਸਨ, ਇਸ ਲਈ ਉਹ ਭਾਵੁਕ ਹੋ ਗਏ। ਉਨ੍ਹਾਂ ਉਥੇ ਪੈਦਾ ਹੋਈ ਸਥਿਤੀ ਨੂੰ ਤੁਰੰਤ ਵੇਖਣ ਲਈ ਜਾਣ ਦਾ ਫੈਸਲਾ ਕੀਤਾ।

ਰਾਸ਼ਟਰਪਤੀ ਲਈ ਵਰਤਿਆ ਜਾਣ ਵਾਲਾ ਸਰਕਾਰੀ ਜਹਾਜ਼ ਮੁਹੱਈਆ ਨਹੀਂ ਸੀ ਅਤੇ ਨਾ ਹੀ ਏਅਰ ਫੋਰਸ ਜਹਾਜ਼ ਦੇ ਸਕਦੀ ਸੀ। ਇਸ ਲਈ ਇੰਡੀਅਨ ਏਅਰ ਲਾਈਨਜ਼ ਤੋਂ ਇਕ ਜਹਾਜ਼ ਲੈ ਲਿਆ ਗਿਆ। ਰਾਸ਼ਟਰਪਤੀ ਨੇ ਇੱਛਾ ਪ੍ਰਗਟ ਕੀਤੀ ਕਿ ਸਿਰਫ਼ ਪੀ.ਟੀ.ਆਈ. ਅਤੇ ਯੂ.ਐਨ.ਆਈ. ਤੋਂ ਰੰਗਾਰਾਜਨ ਉਨ੍ਹਾਂ ਦੀ ਪਾਰਟੀ ਵਿਚ ਸ਼ਾਮਲ ਹੋਣ। ਸ੍ਰੀ ਆਰ.ਕੇ. ਧਵਨ ਅਤੇ ਸ੍ਰੀ ਅਰੁਨ ਸਿੰਘ ਸਾਡੇ ਨਾਲ ਆ ਗਏ। ਇਸ ਪਾਰਟੀ ਵਿਚ ਕੁਝ ਸਟਾਫ਼ ਮੈਂਬਰ ਵੀ ਸ਼ਾਮਲ ਸਨ। ਸਰਕਾਰੀ ਫ਼ੋਟੋਗ੍ਰਾਫ਼ਰ ਨੂੰ ਨਹੀਂ ਲਿਜਾਇਆ ਗਿਆ। ਅਸੀਂ ਸਵੇਰੇ 10 ਵਜੇ ਅੰਮ੍ਰਿਤਸਰ ਉਤਰੇ। ਪੰਜਾਬ ਦੇ ਰਾਜਪਾਲ ਸ੍ਰੀ ਬੀ.ਐਨ. ਪਾਂਡੇ, ਸ੍ਰੀ ਪੀ.ਐਸ. ਭਿੰਡਰ, ਇੰਸਪੈਕਟਰ ਜਨਰਲ ਪੁਲਿਸ, ਜਨਰਲ ਬੀ.ਐਸ. ਦਿਆਲ ਅਤੇ ਜਨਰਲ ਕੇ.ਐਸ. ਬਰਾੜ ਰਾਸ਼ਟਰਪਤੀ ਨੂੰ ਲੈਣ ਲਈ ਹਵਾਈ ਅੱਡੇ ਪੁੱਜੇ। ਇਹ ਪਾਰਟੀ ਤੁਰੰਤ ਕਰਫਿਊ ਗ੍ਰਸਤ ਸ਼ਹਿਰ ਵੱਲ ਵਧੀ।

ਸੜਕਾਂ ਸੁੰਨਸਾਨ ਸਨ। ਡਿਊਟੀ ’ਤੇ ਤਾਇਨਾਤ ਫੌਜੀ ਅਮਲੇ ਅਤੇ ਪੁਲਿਸ ਵਾਲਿਆਂ ਨੂੰ ਛੱਡ ਕੇ ਕੋਈ ਵੀ ਵਿਅਕਤੀ ਕਿਤੇ ਵੀ ਨਜ਼ਰ ਨਹੀਂ ਆ ਰਿਹਾ ਸੀ। ਲੋਕਾਂ ਨੂੰ ਆਪਣੇ ਘਰਾਂ ਦੀਆਂ ਛੱਤਾਂ ਉੱਪਰ ਜਾਂ ਬਾਲਕੋਨੀਆਂ ਨੇੜੇ ਜਾਣ ਤੱਕ ਦੀ ਇਜਾਜ਼ਤ ਨਹੀਂ ਦਿਤੀ ਗਈ ਸੀ।

ਜਦੋਂ ਰਾਸ਼ਟਰਪਤੀ ਦੀ ਪਾਰਟੀ ਕਲਾਕ ਟਾਵਰ ਪੁੱਜੀ ਤਾਂ ਉਨ੍ਹਾਂ ਸਾਰੇ ਇਲਾਕੇ ਵਿਚ ਰੋਕਾਂ ਲੱਗੀਆਂ ਵੇਖੀਆਂ। ਗਿਆਨੀ ਜ਼ੈਲ ਸਿੰਘ ਨੇ ਆਪਣੇ ਜੁੱਤੇ ਕਾਰ ਵਿਚ ਹੀ ਉਤਾਰ ਦਿਤੇ ਅਤੇ ਆਪਣੀ ਪਾਰਟੀ ਨਾਲ ਹਰਿਮੰਦਰ ਸਾਹਿਬ ਗਏ। ਉਨ੍ਹਾਂ ਨਾਲ ਫੌਜੀ ਅਮਲੇ ਦਾ ਇਕ ਦਲ ਵੀ ਸੀ। ਉਨ੍ਹਾਂ ਨੇ ਸਾਰਿਆਂ ਨੂੰ ਬੂਟ ਉਤਾਰਨ ਦਾ ਨਿਰਦੇਸ਼ ਦਿਤਾ ਅਤੇ ਹੁਕਮ ਦਿਤਾ ਕਿ ਫੌਜ ਨੂੰ ਅੰਦਰ ਆਉਣ ਦੇ ਸਾਰੇ ਰਸਤਿਆਂ ਉੱਪਰ ‘ਸ਼ੂਜ ਐਂਡ ਸਿਗਰੇਟਜ਼ ਨਾਟ ਅਲਾਊਡ’ ਵਾਲੇ ਸਾਈਨ ਬੋਰਡ ਲਗਾਏ ਜਾਣ। ਦਰਬਾਰ ਸਾਹਿਬ ਅੰਦਰਲਾ ਵਾਤਾਵਰਣ ਇਸ ਤਰ੍ਹਾਂ ਦਾ ਲੱਗਦਾ ਸੀ ਕਿ ਜਿਵੇਂ ਕਿਸੇ ਦੁਸ਼ਮਣ ਦੇ ਇਲਾਕੇ ਵਿਚ ਫੌਜੀ ਕਬਜ਼ੇ ਵਾਲਾ ਕੈਂਪ ਹੋਵੇ। ਬੰਦੂਕਾਂ ਚੁੱਕੀ ਜਵਾਨ ਸਾਰੀਆਂ ਬਾਲਕੋਨੀਆਂ ਅਤੇ ਛੱਤਾਂ ਉੱਪਰ ਆਪਣੀਆਂ ਪੁਜੀਸ਼ਨਾਂ ਲਈ ਖੜ੍ਹੇ ਸਨ। ਜਦੋਂ ਅਸੀਂ ਅੰਦਰ ਗਏ ਤਾਂ ਫਾਈਰਿੰਗ ਹਾਲੇ ਵੀ ਚੱਲ ਰਹੀ ਸੀ। ਸਾਨੂੰ ਦੱਸਿਆ ਗਿਆ ਕਿ ਖਾੜਕੂਆਂ ਦਾ ਇਕ ਛੋਟਾ ਗਰੁੱਪ ਲੰਗਰ ਕੰਪਲੈਕਸ ਅੰਦਰ ਆਖਰੀ ਲੜਾਈ ਲੜ ਰਿਹਾ ਹੈ। ਕਰਨਲ ਚੌਧਰੀ ਨਾਂ ਦਾ ਅਫ਼ਸਰ ਜੋ ਰਾਸ਼ਟਰਪਤੀ ਦੀ ਪਾਰਟੀ ਦੇ ਨਾਲ ਸੀ, ਨੂੰ ਇਕ ਗੋਲੀ ਆ ਕੇ ਵੱਜੀ ਅਤੇ ਉਸ ਨੂੰ ਤੁਰੰਤ ਹਸਪਤਾਲ ਭੇਜਣਾ ਪਿਆ। ਮੌਤ ਦਾ ਖੌਫ਼ ਹਵਾ ਵਿਚ ਮੰਡਰਾ ਰਿਹਾ ਸੀ ਅਤੇ ਪ੍ਰਕਰਮਾ ਅਤੇ ਉਸ ਨਾਲ ਲੱਗਦੇ ਕਮਰਿਆਂ ਵਿਚ ਖ਼ੂਨ ਦੇ ਧੱਬੇ ਕਈ ਥਾਵਾਂ ’ਤੇ ਨਜ਼ਰ ਆ ਰਹੇ ਸਨ। ਹਾਲਾਂਕਿ ਇਨ੍ਹਾਂ ਨੂੰ ਸਾਫ਼ ਕਰਨ ਦੇ ਤੁਰੰਤ ਯਤਨ ਕੀਤੇ ਗਏ ਸਨ।

ਪ੍ਰਕਰਮਾ ਦੇ ਨਾਲ ਦੀਆਂ ਦੀਵਾਰਾਂ ਖਾੜਕੂਆਂ ਅਤੇ ਫੌਜ ਵਿਚਾਲੇ ਚੱਲੀ ਤਿੰਨ ਦਿਨ ਦੀ ਜ਼ਬਰਦਸਤ ਲੜਾਈ ਦੀ ਮੂਕ ਗਵਾਹ ਸਨ। ਹਰਿਮੰਦਰ ਸਾਹਿਬ ਦੇ ਆਲੇ ਦੁਆਲੇ ਦੀ ਦੀਵਾਰ ਪੂਰਨ ਤੌਰ 'ਤੇ ਗੋਲੀਆਂ ਨਾਲ ਛਲਣੀ ਹੋਈ ਪਈ ਸੀ। ਕੋਈ ਵੀ ਥਾਂ ਅਜਿਹੀ ਨਹੀਂ ਨਜ਼ਰ ਆ ਰਹੀ ਸੀ ਜਿਥੇ ਗੋਲੀ ਨਾ ਵੱਜੀ ਹੋਵੇ। ਕਿਉਂਕਿ ਕਾਫ਼ੀ ਗਰਮੀ ਸੀ ਇਸ ਲਈ ਇਕ ਬੰਦੇ ਨੇ ਰਾਸ਼ਟਰਪਤੀ ਦੇ ਸਿਰ ਉੱਪਰ ਰਿਵਾਜ ਮੁਤਾਬਕ ਛਤਰੀ ਖੋਲ੍ਹ ਦਿਤੀ। ਰਾਸ਼ਟਰਪਤੀ ਨੇ ਇਹ ਵੇਖਦਿਆਂ ਹੀ ਉਸਨੂੰ ਤੁਰੰਤ ਬੰਦ ਕਰਵਾ ਦਿਤਾ।

ਅਸੀਂ ਸਾਰੇ ਸੱਜੇ ਪਾਸੇ ਰਹਿ ਗਏ ਅਤੇ ਆਮ ਵਾਂਗ ਦੁਖਭੰਜਨੀ ਰਸਤੇ ਰਾਹੀਂ ਨਹੀਂ ਗਏ। ਗਿਆਨੀ ਜ਼ੈਲ ਸਿੰਘ ਸਿੱਧਾ ਦਰਬਾਰ ਸਾਹਿਬ ਅੰਦਰ ਗਏ। ਉਸ ਸਮੇਂ ਹਰਿਮੰਦਰ ਸਾਹਿਬ ਦੇ ਗ੍ਰੰਥੀ ਭਾਈ ਪੂਰਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠੇ ਸਨ। ਆਪਣੀ ਜ਼ਿੰਦਗੀ ਵਿਚ ਪਹਿਲੀ ਵਾਰ ਮੈਂ ਇਸ ਪਵਿੱਤਰਾਂ ਦੇ ਪਵਿੱਤਰ ਹਰਿਮੰਦਰ ਸਾਹਿਬ ਨੂੰ ਬਿਨਾਂ ਕਿਸੇ ਕਾਰਵਾਈ ਜਾਂ ਹਿਲਜੁਲ ਦੇ ਦੇਖਿਆ। ਗੁਰਬਾਣੀ ਦਾ ਉਚਾਰਨ ਨਹੀਂ ਹੋ ਰਿਹਾ ਸੀ। ਕੋਈ ਪ੍ਰਾਰਥਨਾ ਨਹੀਂ ਹੋ ਰਹੀ ਸੀ। ਕੋਈ ਸ਼ਰਧਾਲੂ ਨਹੀਂ ਸੀ ਅਤੇ ਪ੍ਰਸ਼ਾਦਿ ਵੀ ਨਹੀਂ ਸੀ। ਇਤਿਹਾਸ ਦੱਸਦਾ ਹੈ ਕਿ ਅਜਿਹੀ ਸਥਿਤੀ ਸੰਨ 1756 ਈ. ਵਿਚ ਉਪਜੀ ਸੀ, ਜਦੋਂ ਅਬਦਾਲੀ ਨੇ ਇਥੇ ਹਮਲਾ ਕੀਤਾ ਸੀ। ਮੱਥਾ ਟੇਕਣ ਤੋਂ ਬਾਅਦ ਗਿਆਨੀ ਜੀ ਨੇ ਭਾਈ ਪੂਰਨ ਸਿੰਘ ਕੋਲੋਂ ਘਟਨਾ ਦਾ ਵੇਰਵਾ ਸੁਣਿਆ। ਹੋਰਨਾਂ ਗੱਲਾਂ ਦੇ ਨਾਲ ਉਨ੍ਹਾਂ ਦੱਸਿਆ ਕਿ ਭਾਵੇਂ ਫੌਜ ਨੇ ਵਾਅਦਾ ਕੀਤਾ ਸੀ ਕਿ ਹਰਿਮੰਦਰ ਸਾਹਿਬ ਨੂੰ ਨੁਕਸਾਨ ਨਹੀਂ ਪੁੱਜੇਗਾ ਪਰ ਹਰ ਪਾਸੇ ਸੈਂਕੜੇ ਗੋਲੀਆਂ ਦੇ ਨਿਸ਼ਾਨ ਨਜ਼ਰ ਆ ਰਹੇ ਸਨ। ਡਿਊਟੀ ਉੱਪਰ ਬੈਠਿਆ ਇਕ ਗ੍ਰੰਥੀ ਗੋਲੀ ਲੱਗਣ ਕਾਰਨ ਮਰ ਗਿਆ ਸੀ। ਇਥੋਂ ਤੱਕ ਕਿ ਹਰਿਮੰਦਰ ਸਾਹਿਬ ਦੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਵੀ ਗੋਲੀਆਂ ਦੇ ਨਿਸ਼ਾਨ ਨਜ਼ਰ ਆ ਰਹੇ ਸਨ। ਚਾਰ ਦਿਨ ਤੱਕ 'ਮਰਿਆਦਾ' ਨਹੀਂ ਰੱਖੀ ਗਈ ਅਤੇ 'ਅਖੰਡ ਜੋਤ' ਵੀ ਬੁਝ ਗਈ ਸੀ।

ਭਾਈ ਪੂਰਨ ਸਿੰਘ ਨੇ ਦੱਸਿਆ ਕਿ ਟੈਂਕ ਅੰਦਰ ਲਿਆਂਦੇ ਗਏ ਜਿਨ੍ਹਾਂ ਨੇ ਅੰਤ ਖਾੜਕੂਆਂ ਨੂੰ ਠੱਲ੍ਹ ਪਾਈ ਅਤੇ ਅਕਾਲ ਤਖ਼ਤ ਸਾਹਿਬ ਦਾ ਨੁਕਸਾਨ ਕੀਤਾ। ਦਰਸ਼ਨੀ ਡਿਉੜੀ ਜਿਥੇ ਕਿ ਸਾਰੇ ਸਿਮਰਤੀ ਚਿੰਨ੍ਹ ਅਤੇ ਗਹਿਣੇ ਪਏ ਸਨ, ਨੂੰ ਬੁਰੀ ਤਰ੍ਹਾਂ ਨੁਕਸਾਨ ਪੁੱਜਿਆ ਸੀ। ਉਨ੍ਹਾਂ ਮੁਤਾਬਕ ਪਵਿੱਤਰ ਸਰੋਵਰ ਵਿਚੋਂ ਵੀ ਕਈ ਲਾਸ਼ਾਂ ਬਰਾਮਦ ਕੀਤੀਆਂ ਗਈਆਂ। ਰਾਸ਼ਟਰਪਤੀ ਦੇ ਜਾਇੰਟ ਸਕੱਤਰ ਸ੍ਰੀ ਆਈ. ਐਸ. ਬਿੰਦਰਾ ਅਤੇ ਮੈਂ ਖ਼ੁਦ ਉੱਪਰ ਗਿਆ ਅਤੇ ਆਪਣੀਆਂ ਅੱਖਾਂ ਨਾਲ ਹਰਿਮੰਦਰ ਸਾਹਿਬ ਦੇ ਨੁਕਸਾਨ ਪੁੱਜੇ ਹਿੱਸਿਆਂ ਅਤੇ ਸ਼੍ਰੋਮਣੀ ਕਮੇਟੀ ਦੇ ਸੜੇ ਹੋਏ ਦਫ਼ਤਰਾਂ, ਤੇਜਾ ਸਿੰਘ ਸਮੁੰਦਰੀ ਹਾਲ ਅਤੇ ਸਿੱਖ ਹਵਾਲਾ ਲਾਇਬਰੇਰੀ ਨੂੰ ਵੇਖਿਆ।

ਸਭ ਤੋਂ ਵੱਧ ਨੁਕਸਾਨ ਸਿੱਖ ਧਰਮ ਦੇ ਪੰਜਾਂ ਤਖ਼ਤਾਂ ਵਿਚੋਂ ਇਕ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਪੁੱਜਿਆ ਸੀ। ਅਕਾਲ ਤਖ਼ਤ ਤਬਾਹੀ ਦੀ ਇਕ ਪ੍ਰਤੱਖ ਤਸਵੀਰ ਬਣਿਆ ਖੜ੍ਹਾ ਸੀ। ਇਮਾਰਤ ਦਾ ਅੰਦਰਲਾ ਅਤੇ ਸਾਹਮਣੇ ਵਾਲਾ ਹਿੱਸਾ ਬਰਬਾਦ ਹੋ ਚੁੱਕਾ ਸੀ। ਇਹ ਦ੍ਰਿਸ਼ ਦੇਖਕੇ ਮੈਨੂੰ ਬਰਲਿਨ ਵਿਚਲਾ ਯੁੱਧ ਕਾਰਨ ਤਬਾਹ



ਹੋਇਆ ਇਕ ਚਰਚ ਯਾਦ ਆਇਆ ਜਿਸ ਨੂੰ ਮੈਂ 1971 ਵਿਚ ਦੇਖਿਆ ਸੀ। ਅਕਾਲ ਤਖ਼ਤ ਨੂੰ ਦੇਖ ਕੇ ਅਜਿਹਾ ਲੱਗਦਾ ਸੀ ਜਿਵੇਂ ਇਸ 'ਤੇ ਬੰਬ ਸੁੱਟੇ ਗਏ ਹੋਣ। ਫਿਰ ਵੀ ਭੌਰਾ ਸਾਹਿਬ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਰਾਤ ਸਮੇਂ ਰੱਖਿਆ ਜਾਂਦਾ ਹੈ, ਕਿਸੇ 'ਗੈਬੀ ਸ਼ਕਤੀ' ਕਾਰਨ ਅਣਛੋਹਿਆ ਹੀ ਰਹਿ ਗਿਆ ਸੀ। ਗਿਆਨੀ ਜ਼ੈਲ ਸਿੰਘ ਉਸ ਵੇਲੇ ਫੁੱਟ ਫੁੱਟ ਕੇ ਰੋਏ ਜਦੋਂ ਉਨ੍ਹਾਂ ਹਰਿਮੰਦਰ ਸਾਹਿਬ ਵਿਖੇ ਸਤਿਕਾਰ ਵਜੋਂ ਸਿਰ ਝੁਕਾਇਆ। ਉਹ ਆਪਣੇ ਜਜ਼ਬਾਤਾਂ 'ਤੇ ਕਾਬੂ ਨਾ ਰੱਖ ਸਕੇ। ਇਕ ਸੱਚੇ ਸਿੱਖ ਹੋਣ ਦੇ ਨਾਤੇ ਗਿਆਨੀ ਜ਼ੈਲ ਸਿੰਘ ਨੂੰ ਇਹ ਭਿਆਨਕ ਤਬਾਹੀ ਦੇਖਕੇ ਬਹੁਤ ਝਟਕਾ ਲੱਗਿਆ। ਇਸ ਤੋਂ ਬਾਅਦ ਉਹ ਚੁੱਪ ਹੀ ਰਹੇ। ਉਨ੍ਹਾਂ ਕੰਪਲੈਕਸ ਵਿਚ ਗੋਲੀਆਂ ਨਾਲ ਛਲਣੀ ਹੋਈ ਹਰ ਇਮਾਰਤ ਨੂੰ ਦੇਖਿਆ। ਖਾੜਕੂਆਂ ਵੱਲੋਂ 'ਸ਼ਾਂਤ' ਕੀਤਾ ਗਿਆ ਇਕ ਟੈਂਕ ਪ੍ਰਕਰਮਾ ਵਿਚ ਬਾਬਾ ਦੀਪ ਸਿੰਘ ਦੀ ਸਮਾਧੀ ਨੇੜੇ ਧਰਤੀ ਵਿਚ ਧੱਸਿਆ ਖੜ੍ਹਾ ਸੀ।

ਰਾਸ਼ਟਰਪਤੀ ਦਾ ਕਾਫ਼ਲਾ ਸਖ਼ਤ ਸੁਰੱਖਿਆ ਪ੍ਰਬੰਧ ਹੇਠ ਵਾਪਸ ਰਾਜਾ ਸਾਂਸੀ ਹਵਾਈ ਅੱਡੇ 'ਤੇ ਪਹੁੰਚਿਆ। ਇਥੇ ਗਿਆਨੀ ਜ਼ੈਲ ਸਿੰਘ ਜੀ ਨੇ ਗਵਰਨਰ ਪਾਂਡੇ 'ਤੇ ਦਿਲ ਟੁੰਬਵੇਂ ਸਵਾਲਾਂ ਦੀ ਵਾਛੜ ਸ਼ੁਰੂ ਕਰ ਦਿਤੀ। ਉਨ੍ਹਾਂ ਗਵਰਨਰ ਤੋਂ ਉਨ੍ਹਾਂ ਅੱਧਾ ਮਿਲੀਅਨ ਲੋਕਾਂ ਦੀ ਹਾਲਤ ਬਾਰੇ ਪੁੱਛਿਆ ਜਿਨ੍ਹਾਂ ਨੂੰ ਪਿਛਲੇ ਚਾਰ ਦਿਨਾਂ ਤੋਂ ਧੱਕੇ ਨਾਲ ਉਨ੍ਹਾਂ ਦੇ ਘਰਾਂ ਵਿਚ ਹੀ ਬੰਦ ਕੀਤਾ ਗਿਆ ਸੀ। ਇਨ੍ਹਾਂ ਲੋਕਾਂ ਨੂੰ ਰੋਜ਼ਾਨਾ ਜ਼ਰੂਰਤ ਦੀ ਕੋਈ ਵੀ ਵਸਤੂ ਸਪਲਾਈ ਨਹੀਂ ਕੀਤੀ ਗਈ ਸੀ। ਇਥੋਂ ਤੱਕ ਕਿ ਮਰੀਜ਼ਾਂ ਨੂੰ ਡਾਕਟਰੀ ਸਹਾਇਤਾ ਦੇਣ ਤੋਂ ਵੀ ਇਨਕਾਰ ਕਰ ਦਿਤਾ ਗਿਆ ਸੀ। ਇਸੇ ਤਰ੍ਹਾਂ ਛੋਟੇ ਛੋਟੇ ਬੱਚੇ ਦੁੱਧ ਲਈ ਤੜਪ ਰਹੇ ਸਨ। ਇਸ ਸਮੇਂ ਦੌਰਾਨ ਕਈ ਲੋਕਾਂ ਜਿਨ੍ਹਾਂ ਦੇ ਸਕੇ ਸੰਬੰਧੀ ਮਾਰੇ ਗਏ ਸਨ, ਨੂੰ ਇਨ੍ਹਾਂ ਦੀਆਂ ਲਾਸ਼ਾਂ ਆਪਣੇ ਘਰਾਂ ਅੰਦਰ ਹੀ ਰੱਖਣ ਲਈ ਮਜਬੂਰ ਹੋਣਾ ਪਿਆ ਸੀ। ਹਰਿਮੰਦਰ ਸਾਹਿਬ ਦੇ ਆਸੇ ਪਾਸੇ ਸਥਿਤ ਕੁਝ ਇਲਾਕਿਆਂ ਵਿਚ ਤਾਂ ਇਨ੍ਹਾਂ ਦਿਨਾਂ ਦੌਰਾਨ ਬਿਜਲੀ ਤੇ ਪਾਣੀ ਦੀ ਸਪਲਾਈ ਵੀ ਪੂਰਨ ਤੌਰ 'ਤੇ ਬੰਦ ਸੀ। ਗਿਆਨੀ ਜ਼ੈਲ ਸਿੰਘ ਜਿਨ੍ਹਾਂ ਨੂੰ ਸ਼ਾਂਤ ਸੁਭਾਅ ਦੇ ਮਾਲਕ ਵਜੋਂ ਜਾਣਿਆ ਜਾਂਦਾ ਸੀ, ਉਸ ਵੇਲੇ ਗਵਰਨਰ ਪਾਂਡੇ 'ਤੇ ਟੁੱਟ ਪਏ, ਜਦੋਂ ਉਹ ਉਨ੍ਹਾਂ (ਗਿਆਨੀ ਜ਼ੈਲ ਸਿੰਘ) ਦੇ ਸਵਾਲਾਂ ਦਾ ਕੋਈ ਜਵਾਬ ਨਾ ਦੇ ਸਕੇ। ਉਨ੍ਹਾਂ ਰਾਜਪਾਲ ਨੂੰ ਕਿਹਾ ਕਿ ਉਹ ਇਕ ਸੀਨੀਅਰ ਪ੍ਰਸ਼ਾਸ਼ਕ ਤੋਂ ਅਜਿਹੇ ਨਿਰਦਈ ਪ੍ਰਸ਼ਾਸਨ, ਜਿਸ ਵਿਚ ਬੇਕਸੂਰ ਲੋਕ ਸੰਤਾਪ ਹੰਢਾ ਰਹੇ ਹੋਣ, ਦੀ ਉਮੀਦ ਨਹੀਂ ਰੱਖਦੇ। ਉਨ੍ਹਾਂ ਰਮੇਸ਼ ਇੰਦਰ ਸਿੰਘ, ਜਿਨ੍ਹਾਂ ਅਜੇ ਕੁਝ ਦਿਨ ਪਹਿਲਾਂ ਹੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੇ ਅਹੁਦੇ ਦਾ ਚਾਰਜ ਸੰਭਾਲਿਆ ਸੀ, ਨੂੰ ਬਿਨਾਂ ਕਿਸੇ ਦੇਰ ਤੋਂ ਰਾਹਤ ਕਾਰਜ ਸ਼ੁਰੂ ਕਰਨ ਦਾ ਹੁਕਮ ਦਿਤਾ। ਰਾਸ਼ਟਰਪਤੀ ਨੇ ਅਕਾਲ ਤਖ਼ਤ ਸਾਹਿਬ ਦੇ ਗਿਆਨੀ ਕ੍ਰਿਪਾਲ ਸਿੰਘ ਤੇ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਸਾਹਿਬ ਸਿੰਘ ਬਾਰੇ ਪੁੱਛਿਆ। ਇਸ ਤੋਂ ਸ੍ਰੀ ਭਿੰਡਰ ਨੇ ਜਵਾਬ ਦਿਤਾ ਕਿ ਇਨ੍ਹਾਂ ਦੋਹਾਂ ਵਿਅਕਤੀਆਂ ਨੂੰ ਤੁਰੰਤ ਲਿਆਉਣ ਅਤੇ ਇਨ੍ਹਾਂ ਦੀਆਂ ਪੁਜੀਸ਼ਨਾਂ 'ਤੇ ਪਹੁੰਚਾ ਕੇ ਤੁਰੰਤ ਇਨ੍ਹਾਂ ਦੀ ਮੌਜੂਦਗੀ ਦੂਰਦਰਸ਼ਨ 'ਤੇ ਦਿਖਾਉਣ ਦੀਆਂ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ। ਉਨ੍ਹਾਂ ਨੇ ਜਨਰਲ ਦਿਆਲ ਅਤੇ ਜਨਰਲ ਬਰਾੜ ਨੂੰ ਹਰਿਮੰਦਰ ਸਾਹਿਬ ਵਿਚ ਆਉਣ ਲਈ ਕਿਹਾ। ਇਨ੍ਹਾਂ ਹੁਕਮਾਂ ਦੇ ਨਤੀਜੇ ਵਜੋਂ ਉਸੇ ਦਿਨ ਹਰਿਮੰਦਰ ਸਾਹਿਬ

ਵਿਚ ਕੀਰਤਨ ਸ਼ੁਰੂ ਹੋ ਗਿਆ।

ਰਾਸ਼ਟਰਪਤੀ ਅਤੇ ਉਨ੍ਹਾਂ ਦਾ ਕਾਫ਼ਲਾ ਬਿਨਾਂ ਕੁਝ ਖਾਧਿਆਂ-ਪੀਤਿਆਂ ਉਸੇ ਦਿਨ ਬਾਅਦ ਦੁਪਹਿਰ ਦਿੱਲੀ ਲਈ ਰਵਾਨਾ ਹੋ ਗਿਆ। ਰਾਸ਼ਟਰਪਤੀ ਨੇ ਹਰਿਮੰਦਰ ਸਾਹਿਬ ਦੀ ਆਪਣੀ ਫੇਰੀ ਦੌਰਾਨ ਹਰਿਮੰਦਰ ਸਾਹਿਬ ਬਾਰੇ ਆਪਣੇ ਵਿਚਾਰਾਂ ਸਬੰਧੀ ਇਕ ਪੱਤਰ ਪ੍ਰਧਾਨ ਮੰਤਰੀ ਨੂੰ ਪਹੁੰਚਾਇਆ। ਇਸ ਪੱਤਰ ਦੇ ਅੰਸ਼ਾਂ ਬਾਰੇ ਕੁਝ ਪਤਾ ਨਹੀਂ ਲੱਗ ਸਕਿਆ ਕਿਉਂਕਿ ਇਹ ਇਕ ਗੁਪਤ ਦਸਤਾਵੇਜ਼ ਹੈ। ਪਰੰਤੂ ਕਿਹਾ ਜਾ ਸਕਦਾ ਹੈ ਕਿ ਇਸ ਪੱਤਰ ਦੇ ਆਧਾਰ 'ਤੇ ਹੀ ਪੰਜਾਬ ਦੇ ਰਾਜਪਾਲ ਸ੍ਰੀ ਪਾਂਡੇ ਨੂੰ 48 ਘੰਟਿਆਂ ਦੇ ਅੰਦਰ-ਅੰਦਰ ਹੀ ਆਪਣਾ ਅਸਤੀਫ਼ਾ ਦੇਣਾ ਪਿਆ ਅਤੇ ਸ੍ਰੀ ਕੇ.ਟੀ. ਸਤਾਰਾਵਾਲਾ ਨੂੰ ਨਵਾਂ ਰਾਜਪਾਲ ਨਿਯੁਕਤ ਕੀਤਾ ਗਿਆ।

(25 ਦਸੰਬਰ 1996)



# 7

# ਰਾਜੀਵ-ਲੌਂਗੋਵਾਲ ਸਮਝੌਤਾ-ਕੀ ਇਹ ਸਮੱਸਿਆ ਦੇ ਹੱਲ ਲਈ ਸੰਜੀਦਾ ਯਤਨ ਸੀ ?

ਅੱਜ ਤੋਂ ਪੂਰਾ ਇਕ ਦਹਾਕਾ ਪਹਿਲਾਂ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨਾਲ ਬੜੀ ਧੂਮ ਧਾਮ ਨਾਲ ਇਕ ਸਮਝੌਤੇ 'ਤੇ ਦਸਤਖ਼ਤ ਕੀਤੇ ਸਨ। ਪਾਰਲੀਮੈਂਟ ਨੇ ਇਸ ਸਮਝੌਤੇ ਉੱਤੇ ਆਪਣੀ ਪ੍ਰਵਾਨਗੀ ਦੀ ਮੋਹਰ ਲਾਈ। ਸਾਰੀਆਂ ਪਾਰਟੀਆਂ ਨੇ ਇਸ ਸਮਝੌਤੇ ਨੂੰ ਸ਼ਾਂਤੀ ਦਾ ਅਗਰਦੂਤ ਆਖ ਕੇ ਇਸ ਦਾ ਸੁਆਗਤ ਕੀਤਾ। ਇਸ ਦਸਤਾਵੇਜ਼ ਦੇ ਆਪਣੇ ਸ਼ਬਦ ਹਨ, 'ਇਹ ਸਮਝੌਤਾ ਅਸ਼ਾਂਤੀ ਅਤੇ ਟਕਰਾਓ ਦੇ ਦੌਰ ਨੂੰ ਸਮਾਪਤ ਕਰੇਗਾ ਅਤੇ ਸੁਹਿਰਦਤਾ, ਸਦ-ਭਾਵਨਾ ਅਤੇ ਸਹਿਯੋਗ ਦੇ ਯੁੱਗ ਦੀ ਸ਼ੁਰੂਆਤ ਕਰੇਗਾ, ਜਿਸ ਨਾਲ ਭਾਰਤ ਦੀ ਏਕਤਾ ਅਤੇ ਅਖੰਡਤਾ ਉੱਨਤ ਅਤੇ ਮਜਬੂਤ ਹੋਏਗੀ।'

ਰਾਜੀਵ-ਲੌਂਗੋਵਾਲ ਸਮਝੌਤੇ ਦੇ ਨਾਂ ਨਾਲ ਪ੍ਰਸਿੱਧ ਇਹ ਸਮਝੌਤਾ ਅਸਲ ਵਿਚ ਭਾਰਤ ਦੇ ਪ੍ਰਧਾਨ ਮੰਤਰੀ ਵੱਲੋਂ ਇਕ ਇਲਾਕਾਈ ਸਿਆਸੀ ਪਾਰਟੀ ਨਾਲ, ਜੋ ਦੇਸ਼ ਦੀ ਇਕ ਅਹਿਮ ਧਾਰਮਿਕ ਘੱਟ ਗਿਣਤੀ ਦੀ ਪ੍ਰਤੀਨਿਧਤਾ ਕਰਦੀ ਹੈ, ਵਾਅਦਿਆਂ ਅਤੇ ਭਰੋਸਿਆਂ ਦਾ ਇਕਰਾਰਨਾਮਾ ਹੈ।

ਪਰ ਬੜੇ ਦੁੱਖ ਦੀ ਗੱਲ ਹੈ ਕਿ ਇਹ ਬੇਹੱਦ ਚਰਚਿਤ ਦਸਤਾਵੇਜ਼, ਜਿਸ ਦੀਆਂ 11 ਮੱਦਾਂ ਨੂੰ ਅਮਲ ਵਿਚ ਲਿਆਉਣ ਦੀ ਜ਼ਿੰਮੇਵਾਰੀ ਭਾਰਤ ਸਰਕਾਰ ਦੀ ਸੀ, ਪੁਰਾਤਨ ਲਿਖਤਾਂ ਦੇ ਸੰਗ੍ਰਹਿ ਦਾ ਇਕ ਕਾਗਜ਼ੀ ਟੁਕੜਾ ਬਣਕੇ ਰਹਿ ਗਿਆ ਹੈ। ਹੁਣ ਸਮਾਂ ਆ ਗਿਆ ਹੈ ਕਿ ਇਸ ਗੱਲ ਉੱਤੇ ਵਿਚਾਰ ਕੀਤੀ ਜਾਵੇ ਕਿ ਜਿਥੇ ਵੀ ਗਲਤੀ ਹੋਈ, ਕਿੰਨ੍ਹਾਂ ਗੱਲਾਂ ਨੂੰ ਮੁੱਖ ਰੱਖ ਕੇ ਇਹ ਸਮਝੌਤਾ ਕੀਤਾ ਗਿਆ ਸੀ ? ਕੀ ਇਹ ਪੰਜਾਬ ਸਮੱਸਿਆ ਨੂੰ ਹੱਲ ਕਰਨ ਲਈ ਇਕ ਸੰਜੀਦਾ ਯਤਨ ਸੀ ਜਾਂ ਕੇਵਲ ਪ੍ਰਸਿੱਧੀ ਹਾਸਲ ਕਰਨ ਲਈ ਮਹਿਜ਼ ਇਕ ਢਕਵੰਜ ਸੀ। ਅਜੇ ਤੱਕ ਵੀ ਸਾਰੇ ਮਸਲੇ ਉਸੇ ਤਰ੍ਹਾਂ ਕਾਇਮ ਹਨ। ਉਹ ਪੰਜਾਬ ਪ੍ਰਤੀ ਕੇਂਦਰ ਦੀ ਹਰ ਹਰਕਤ ਨੂੰ ਸ਼ੱਕ ਦੀ ਨਿਗ੍ਹਾ ਨਾਲ ਵੇਖਦੇ ਹਨ। ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਮਿਲਣੇ ਮੁਸ਼ਕਿਲ ਹਨ। ਸਮਝੌਤੇ ਉੱਤੇ ਦਸਤਖ਼ਤ ਕਰਨ ਵਾਲੇ ਦੋਵੇਂ ਵਿਅਕਤੀ ਸ੍ਰੀ ਰਾਜੀਵ ਗਾਂਧੀ ਅਤੇ ਸੰਤ ਲੌਂਗੋਵਾਲ ਸਵਰਗ ਸਿਧਾਰ ਚੁੱਕੇ ਹਨ।

ਸੰਤ ਹਰਚੰਦ ਸਿੰਘ ਲੌਂਗੋਵਾਲ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ। ਮੁੱਢਲੇ ਤੌਰ 'ਤੇ ਉਹ ਇਕ ਧਰਮ ਪ੍ਰਚਾਰਕ ਸਨ। ਉਨ੍ਹਾਂ ਦੇ ਦਿਲ ਵਿਚ ਸਭ ਲਈ ਸੁਹਿਰਦ ਭਾਵਨਾ ਭਰੀ ਹੋਈ ਸੀ। ਉਹ ਹਿੰਸਾ ਨੂੰ ਘ੍ਰਿਣਾ ਕਰਦੇ ਸਨ। ਉਨ੍ਹਾਂ ਦੇ ਅਤੇ ਸੰਤ ਜਰਨੈਲ ਸਿੰਘ

ਭਿੰਡਰਾਂਵਾਲਿਆਂ ਦੇ ਵਿਚਾਰ ਇਕ ਦੂਜੇ ਦੇ ਉਲਟ ਸਨ। ਇਸ ਦੇ ਬਾਵਜੂਦ ਉਨ੍ਹਾਂ ਨੂੰ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਵਰਗੇ ਉਨ੍ਹਾਂ ਦੇ ਸਾਥੀਆਂ ਨੂੰ ਜੂਨ 1984 ਵਿਚ ਸ੍ਰੀ ਦਰਬਾਰ ਸਾਹਿਬ ਉੱਤੇ ਫੌਜੀ ਹਮਲੇ ਦੌਰਾਨ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿਤਾ ਗਿਆ। ਉਨ੍ਹਾਂ ਨੂੰ ਆਪਣੀ ਸਫਾਈ ਦੇਣ ਦਾ ਮੌਕਾ ਵੀ ਨਾ ਦਿਤਾ ਗਿਆ ਅਤੇ ਉਨ੍ਹਾਂ ਨੂੰ ਦੇਸ਼ ਦੇ ਦੁਸ਼ਮਣ ਐਲਾਨ ਕਰ ਦਿਤਾ ਗਿਆ। ਸਰਕਾਰ ਨੇ ਅਕਾਲੀਆਂ ਵਿਰੁੱਧ ਐਨਾ ਜ਼ਹਿਰੀਲਾ ਪ੍ਰਚਾਰ ਕੀਤਾ ਹੋਇਆ ਸੀ ਕਿ ਪ੍ਰਮੁੱਖ ਵਕੀਲਾਂ ਨੇ ਅਕਾਲੀ ਲੀਡਰਾਂ ਦੇ ਕੇਸ ਲੜਨ ਤੋਂ ਇਨਕਾਰ ਕਰ ਦਿਤਾ। ਸ੍ਰੀ ਜੇਠਮਲਾਨੀ ਨੂੰ ਭਾਰਤੀ ਜਨਤਾ ਪਾਰਟੀ ਵਿਚੋਂ ਇਸ ਲਈ ਕੱਢ ਦਿਤਾ ਗਿਆ ਕਿਉਂਕਿ ਉਨ੍ਹਾਂ ਨੇ ਸੰਤ ਲੌਂਗੋਵਾਲ ਦੀ ਰਿਹਾਈ ਲਈ ਪਟੀਸ਼ਨ ਦਾਇਰ ਕੀਤੀ ਸੀ।

ਸੰਤ ਲੌਂਗੋਵਾਲ ਨੂੰ ਜਿਨ੍ਹਾਂ 'ਤੇ ਦੇਸ਼ ਦਾ ਗੱਦਾਰ ਹੋਣ ਦਾ ਇਲਜ਼ਾਮ ਦਿਤਾ ਗਿਆ ਸੀ, ਐਨੀ ਅਹਿਮੀਅਤ ਕਿਉਂ ਦਿਤੀ ਗਈ ਕਿ ਉਹ ਦੇਸ਼ ਦੇ ਪ੍ਰਧਾਨ ਮੰਤਰੀ ਨਾਲ ਇਕ ਸਮਝੌਤੇ ਉੱਤੇ ਦਸਤਖ਼ਤ ਕਰਨ। ਇਹ ਇਕ ਇਤਿਹਾਸਕ ਘਟਨਾ ਸੀ, ਇਸ ਲਈ ਆਮ ਲੋਕਾਂ ਨੂੰ ਅਤੇ ਖ਼ਾਸ ਕਰਕੇ ਇਤਿਹਾਸ ਦੇ ਵਿਦਿਆਰਥੀਆਂ ਨੂੰ ਇਸ ਸਮਝੌਤੇ ਦੀ ਪਿੱਠ-ਭੂਮੀ ਦਾ ਗਿਆਨ ਹੋਣਾ ਚਾਹੀਦਾ ਹੈ। ਆਉਣ ਵਾਲੀਆਂ ਪੀੜ੍ਹੀਆਂ ਦੇ ਲਾਭ ਲਈ ਬੀਤੀਆਂ ਘਟਨਾਵਾਂ ਦਾ ਰਹੱਸ ਖੁੱਲ੍ਹਣਾ ਚਾਹੀਦਾ ਹੈ।

ਸ੍ਰੀ ਅਰਜਨ ਸਿੰਘ ਮਾਰਚ 1985 ਵਿਚ ਮੱਧ ਪ੍ਰਦੇਸ਼ ਦੇ ਦੁਬਾਰਾ ਮੁੱਖ ਮੰਤਰੀ ਚੁਣੇ ਗਏ ਸਨ। ਲੋਕ ਉਸ ਵੇਲੇ ਦੰਗ ਰਹਿ ਗਏ ਜਦੋਂ ਉਨ੍ਹਾਂ ਦੀ ਇਸ ਚੋਣ ਤੋਂ ਇਕ ਦਿਨ ਪਿਛੋਂ ਹੀ ਉਨ੍ਹਾਂ ਨੂੰ ਸ੍ਰੀ ਕੇ.ਟੀ. ਸਤਾਰਵਾਲਾ ਦੀ ਥਾਂ ਪੰਜਾਬ ਦਾ ਗਵਰਨਰ ਨਿਯੁਕਤ ਕਰ ਦਿਤਾ ਗਿਆ। ਇਸ ਨਿਯੁਕਤੀ ਨਾਲ ਉਨ੍ਹਾਂ ਨੂੰ ਰਾਜਨੀਤਕ ਤੌਰ 'ਤੇ ਧੱਕਾ ਲੱਗਾ। ਉਨ੍ਹਾਂ ਨੇ 14 ਮਾਰਚ, 1985 ਨੂੰ ਚੰਡੀਗੜ੍ਹ ਵਿਚ ਆਪਣਾ ਅਹੁਦਾ ਸੰਭਾਲ ਲਿਆ। ਉਸ ਸਮੇਂ ਸਾਰੇ ਅਕਾਲੀ ਲੀਡਰ ਜੇਲ੍ਹਾਂ ਵਿਚ ਬੰਦ ਸਨ ਅਤੇ ਸਾਕਾ ਨੀਲਾ ਤਾਰਾ ਦੀ ਦੁਖਦਾਈ ਘਟਨਾ ਤੋਂ ਪਿਛੋਂ ਸਮੁੱਚਾ ਪੰਜਾਬ ਉਬਲ ਰਿਹਾ ਸੀ। ਅਹੁਦਾ ਸੰਭਾਲਦਿਆਂ ਹੀ ਅਰਜਨ ਸਿੰਘ ਨੇ ਆਪਣਾ ਸਿਆਸੀ ਅਕਸ ਸੁਧਾਰਨ ਲਈ ਇਕ ਵਿਉਂਤ ਸੋਚੀ। ਜੇਕਰ ਉਹ ਅਕਾਲੀਆਂ ਨਾਲ ਕਿਸੇ ਤਰ੍ਹਾਂ ਦਾ ਸਮਝੌਤਾ ਕਰਾਉਣ ਵਿਚ ਕਾਮਯਾਬ ਹੋ ਗਏ ਤਾਂ ਉਸ ਨੂੰ ਰਾਜੀਵ ਗਾਂਧੀ ਦੇ ਹੋਰ ਨੇੜੇ ਜਾਣ ਦਾ ਮੌਕਾ ਮਿਲ ਜਾਏਗਾ।

ਉਸ ਨੇ ਆਪਣਾ ਕੰਮ ਸ. ਗੁਰਬੀਰ ਸਿੰਘ ਰਾਹੀਂ, ਜੋ ਸਵਰਗਵਾਸੀ ਜਸਟਿਸ ਗੁਰਨਾਮ ਸਿੰਘ ਦਾ ਪੁੱਤਰ ਅਤੇ ਉਸ ਦਾ ਦੂਰੋਂ ਰਿਸ਼ਤੇਦਾਰ ਲਗਦਾ ਸੀ, ਸ਼ੁਰੂ ਕੀਤਾ। ਗੁਰਬੀਰ ਸਿੰਘ ਦੀ ਸਹਾਇਤਾ ਨਾਲ ਉਸ ਨੇ ਡਾ. ਅਤਰ ਸਿੰਘ ਵਰਗੀ ਵਿਦਵਾਨ ਹਸਤੀ ਨਾਲ ਸੰਪਰਕ ਕਾਇਮ ਕੀਤਾ, ਜੋ ਯੂਨੀਵਰਸਿਟੀ ਵਿਚ ਪ੍ਰੋਫੈਸਰ ਸਨ ਅਤੇ ਕੁਝ ਅਕਾਲੀ ਲੀਡਰਾਂ ਨੂੰ ਵਿਚਾਰਧਾਰਕ ਸੇਧ ਦਿੰਦੇ ਸਨ। ਡਾ. ਅਤਰ ਸਿੰਘ ਇਸ ਮੁਹਿੰਮ ਦੇ ਪ੍ਰਮੁੱਖ ਕਰਤਾ ਧਰਤਾ ਬਣ ਗਏ। ਉਨ੍ਹਾਂ ਨੇ ਅਕਾਲੀ ਸਰਕਾਰ ਦੇ ਸਾਬਕਾ ਵਿੱਤ ਮੰਤਰੀ ਸ. ਬਲਵੰਤ ਸਿੰਘ ਨੂੰ ਇਸ ਮੁਹਿੰਮ ਵਿਚ ਸ਼ਾਮਲ ਕਰ ਲਿਆ, ਜੋ ਕੁਝ ਸੂਝਵਾਨ ਅਤੇ ਚੁਸਤ ਅਕਾਲੀ ਲੀਡਰਾਂ ਵਿਚੋਂ ਇਕ ਸਨ। ਸ. ਬਲਵੰਤ ਸਿੰਘ ਇਸ ਯੋਜਨਾ ਵੱਲ ਏਨਾ ਖਿੱਚੇ



ਗਏ ਕਿ ਉਹ ਬਹੁਤ ਛੇਤੀ ਇਸ ਵਿਚ ਹਿੱਸੇਦਾਰ ਬਣ ਗਏ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਸ਼ਾਇਦ ਇਸ ਵਿਉਂਤ ਨਾਲ ਪੰਜਾਬ ਦੀ ਰਾਜ ਸੱਤਾ ਉਨ੍ਹਾਂ ਦੇ ਹੱਥ ਆ ਜਾਵੇ।

ਸ੍ਰੀ ਅਰਜਨ ਸਿੰਘ ਅਤੇ ਸ. ਬਲਵੰਤ ਸਿੰਘ ਦਾ ਇਕੋ-ਇਕ ਨਿਸ਼ਾਨਾ ਇਹ ਸੀ ਕਿ ਕਿਸੇ ਵੀ ਕੀਮਤ 'ਤੇ ਕੋਈ ਲਾਭ ਪ੍ਰਾਪਤ ਕੀਤਾ ਜਾਏ ਅਤੇ ਸਾਰਾ ਕੰਮ ਛੇਤੀ ਤੋਂ ਛੇਤੀ ਸਿਰੇ ਚਾੜ੍ਹਿਆ ਜਾਵੇ। ਅਰਜਨ ਸਿੰਘ ਨੇ ਸਾਰਿਆਂ ਤੋਂ ਇਹ ਪ੍ਰਣ ਲਿਆ ਕਿ ਸਾਰੀ ਕਾਰਵਾਈ ਨੂੰ ਗੁਪਤ ਰੱਖਿਆ ਜਾਏਗਾ। ਖਾਸ ਕਰਕੇ ਗਿਆਨੀ ਜ਼ੈਲ ਸਿੰਘ ਨੂੰ ਉੱਕਾ ਕੁਝ ਪਤਾ ਨਹੀਂ ਲੱਗਣਾ ਚਾਹੀਦਾ, ਜੋ ਉਸ ਵੇਲੇ ਦੇਸ਼ ਦੇ ਰਾਸ਼ਟਰਪਤੀ ਸਨ ਅਤੇ ਡਾ. ਅਤਰ ਸਿੰਘ ਕਦੀ ਉਨ੍ਹਾਂ ਦੇ ਗੂੜ੍ਹੇ ਵਿਸ਼ਵਾਸ ਪਾਤਰ ਰਹੇ ਸਨ। ਤਿੰਨਾਂ ਜਣਿਆਂ ਨੇ ਇਹ ਫੈਸਲਾ ਕੀਤਾ ਕਿ ਸੰਤ ਲੌਂਗੋਵਾਲ ਨੂੰ ਆਪਣੇ ਨਾਲ ਮਿਲਾਇਆ ਜਾਏ ਅਤੇ ਉਨ੍ਹਾਂ ਨੂੰ ਅੱਗੇ ਲਾਇਆ ਜਾਵੇ। ਜਿਹੜੇ ਲੋਕ ਸੰਤ ਲੌਂਗੋਵਾਲ ਨੂੰ ਜਾਣਦੇ ਹਨ, ਉਹ ਸਹਿਜੇ ਹੀ ਇਹ ਅਨੁਮਾਨ ਲਗਾ ਸਕਦੇ ਹਨ ਕਿ ਉਹ ਕਿੰਨੇ ਸਿੱਧ ਪੱਧਰੇ ਜਿਹੇ ਵਿਅਕਤੀ ਸਨ ਅਤੇ ਕਿਸੇ ਸਮਝੌਤੇ ਦੀ ਗੱਲਬਾਤ ਕਰਨ ਵਾਸਤੇ ਉਹ ਕਿੰਨੇ ਅਯੋਗ ਸਨ। ਉਹ ਰਾਜਨੀਤੀ ਦੇ ਹੱਥਕੰਡਿਆਂ ਤੋਂ ਨਾਵਾਕਫ਼ ਸਨ ਅਤੇ ਉਨ੍ਹਾਂ ਨੂੰ ਅਕਾਲੀ ਦਲ ਦਾ ਪ੍ਰਧਾਨ ਕੇਵਲ ਅਕਾਲੀ ਲੀਡਰਾਂ ਦੀ ਅੰਦਰੂਨੀ ਫੁੱਟ ਕਾਰਨ ਬਣਾਇਆ ਗਿਆ ਸੀ। ਉਨ੍ਹਾਂ ਨੂੰ ਹੋਰ ਲੀਡਰਾਂ ਤੋਂ ਪਹਿਲਾਂ ਹੀ ਜੇਲ੍ਹ ਵਿਚੋਂ ਰਿਹਾਅ ਕਰ ਦਿਤਾ ਗਿਆ।

ਸ੍ਰੀ ਅਰਜਨ ਸਿੰਘ ਜਲੰਧਰ ਗਏ ਅਤੇ ਉਥੇ ਪੰਜਾਬੀ ਵਿਚ ਸਭ ਤੋਂ ਵੱਧ ਛਪਣ ਵਾਲੇ ਅਖ਼ਬਾਰ 'ਅਜੀਤ' ਦੇ ਸੰਪਾਦਕ ਸ. ਬਰਜਿੰਦਰ ਸਿੰਘ ਨੂੰ ਮਿਲੇ। ਅਰਜਨ ਸਿੰਘ ਨੇ ਸੰਤ ਲੌਂਗੋਵਾਲ ਦੇ ਗੁੱਸੇ ਨੂੰ ਮੱਠਾ ਕਰਨ ਲਈ ਸ. ਬਰਜਿੰਦਰ ਸਿੰਘ ਦੀ ਸੰਜੀਦਗੀ ਅਤੇ ਸੁਹਿਰਦਤਾ ਤੋਂ ਲਾਭ ਉਠਾਇਆ ਪਰ ਸ. ਬਰਜਿੰਦਰ ਸਿੰਘ ਨੂੰ ਬੜੀ ਚਤੁਰਤਾ ਨਾਲ ਕੁਝ ਹੱਦ ਤੱਕ ਹੀ ਇਸ ਮਾਮਲੇ ਵਿਚ ਸ਼ਾਮਲ ਕੀਤਾ ਗਿਆ ਅਤੇ ਅਗਲੇਰੀ ਕਾਰਵਾਈ ਵਿਚ ਉਨ੍ਹਾਂ ਨੂੰ ਭਰੋਸੇ ਵਿਚ ਨਹੀਂ ਲਿਆ ਗਿਆ। ਇਸ ਮਾਮਲੇ ਵਿਚ ਪ੍ਰਿੰਸੀਪਲ ਪ੍ਰਿਥੀਪਾਲ ਸਿੰਘ ਕਪੂਰ, ਸਾਬਕਾ ਪ੍ਰੋ. ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਇਕ ਹੋਰ ਵੱਡਾ ਧੁਰਾ ਸਨ। ਉਨ੍ਹਾਂ ਦੇ ਸੰਤ ਲੌਂਗੋਵਾਲ ਨਾਲ ਗੂੜ੍ਹੇ ਸੰਬੰਧ ਸਨ। ਉਨ੍ਹਾਂ ਦੇ ਘਰ ਹੀ ਸ੍ਰੀ ਅਰਜਨ ਸਿੰਘ ਅਤੇ ਸੰਤ ਲੌਂਗੋਵਾਲ ਦੀ ਇਕ ਮੁਲਾਕਾਤ ਦਾ ਪ੍ਰਬੰਧ ਕੀਤਾ ਗਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਕਿਉਂਕਿ ਸਿਆਸਤ ਵਿਚ ਨੌਂ-ਸਿੱਖੀਏ ਸਨ, ਇਸ ਲਈ ਛੇਤੀ ਹੀ ਜਾਲ ਵਿਚ ਫਸ ਗਏ।

ਹੁਣ ਘਟਨਾ ਦ੍ਰਿਸ਼ ਦਿੱਲੀ ਵਿਚ ਬਦਲ ਗਿਆ। ਰਾਜੀਵ ਗਾਂਧੀ ਨੂੰ ਚੋਣਾਂ ਵਿਚ ਭਾਰੀ ਜਿੱਤ ਪ੍ਰਾਪਤ ਹੋਈ ਸੀ। ਉਹ ਹੁਣ ਕੁਝ ਕਰਕੇ ਦਿਖਾਉਣ ਲਈ ਕਾਹਲਾ ਸੀ। ਉਹ ਚਾਹੁੰਦਾ ਸੀ ਕਿ ਛੇਤੀ ਤੋਂ ਛੇਤੀ ਕੋਈ ਕਾਰਗੁਜ਼ਾਰੀ ਕਰਕੇ ਉਸ ਦੇ ਵਿਸ਼ੇਸ਼ ਸਿਟੇ ਲੋਕਾਂ ਦੇ ਸਾਹਮਣੇ ਰੱਖੇ ਜਾਣ। ਅਰਜਨ ਸਿੰਘ ਲਈ ਇਹ ਮਾਹੌਲ ਆਪਣੀ ਪੰਜਾਬ ਯੋਜਨਾ ਨੂੰ ਅੱਗੇ ਲਿਆਉਣ ਲਈ ਬਹੁਤ ਢੁਕਵਾਂ ਸਾਬਤ ਹੋਇਆ। ਉਸ ਨੇ ਰਾਜੀਵ ਗਾਂਧੀ ਨੂੰ ਕਾਇਲ ਕਰ ਦਿਤਾ ਕਿ ਇਸ ਯੋਜਨਾ ਦੇ ਸਿਰੇ ਚੜ੍ਹਨ ਨਾਲ, ਸਾਰੀ ਦੁਨੀਆਂ ਵਿਚ ਇਸ ਦਾ ਬਹੁਤ ਚੰਗਾ ਰਾਜਨੀਤਕ ਅਸਰ ਪਏਗਾ। ਸੰਤ ਲੌਂਗੋਵਾਲ ਕਿਉਂਕਿ ਉਨ੍ਹਾਂ ਦੀ ਮੁੱਠੀ ਵਿਚ

ਸਨ, ਇਸ ਲਈ ਇਹ ਗੱਲ ਸਪਸ਼ਟ ਹੀ ਸੀ ਕਿ ਇਸ ਕਾਰਵਾਈ ਨੂੰ ਸਤਿਕਾਰ ਦੀ ਨਜ਼ਰ ਨਾਲ ਵੇਖਿਆ ਜਾਵੇਗਾ। ਸਮਝੌਤੇ ਦੀਆਂ ਸ਼ਰਤਾਂ ਬਾਰੇ ਸਿਰਫ਼ ਸ. ਸੁਰਜੀਤ ਸਿੰਘ ਬਰਨਾਲਾ, ਸ. ਬਲਵੰਤ ਸਿੰਘ ਅਤੇ ਡਾ. ਅਤਰ ਸਿੰਘ ਨਾਲ ਵਿਚਾਰ ਵਟਾਂਦਰਾ ਕੀਤਾ ਗਿਆ। ਗੱਲਬਾਤ ਦੇ ਦੌਰਾਨ ਹਰਮਿੰਦਰ ਸਿੰਘ ਸੰਧੂ, ਹਰਿੰਦਰ ਸਿੰਘ ਕਾਹਲੋਂ ਅਤੇ ਮਨਜੀਤ ਸਿੰਘ ਵਰਗੇ ਖਾੜਕੂ ਨੇਤਾਵਾਂ ਨੂੰ ਵੀ ਜੇਲ੍ਹ ਵਿਚੋਂ ਦਿੱਲੀ ਲਿਆਂਦਾ ਗਿਆ, ਪਰ ਅਰਜਨ ਸਿੰਘ ਉਨ੍ਹਾਂ ਨੂੰ ਕਾਇਲ ਕਰਨ ਵਿਚ ਕਾਮਯਾਬ ਨਾ ਹੋਏ। ਸ. ਬਾਦਲ ਅਤੇ ਜਥੇਦਾਰ ਟੌਹੜਾ ਨੂੰ ਵੀ ਰਿਹਾਅ ਕਰ ਦਿਤਾ ਗਿਆ, ਪਰ ਉਨ੍ਹਾਂ ਨੇ ਸਰਕਾਰੀ ਵਿਉਂਤ ਅਨੁਸਾਰ ਚੱਲਣ ਤੋਂ ਨਾਂਹ ਕਰ ਦਿਤੀ।

ਸਮਝੌਤਾ ਹੋਣ ਤੋਂ ਤਿੰਨ ਦਿਨ ਪਹਿਲਾਂ ਮੈਨੂੰ ਰਾਜੀਵ ਗਾਂਧੀ ਜੀ ਨੇ ਬੁਲਾਇਆ। ਉਸ ਨੇ ਮੈਨੂੰ ਵਿਉਂਤ ਹੋਏ ਸਮਝੌਤੇ ਬਾਰੇ ਦੱਸਿਆ। ਉਹ ਮੇਰਾ ਪ੍ਰਤੀਕਰਮ ਜਾਣਨਾ ਚਾਹੁੰਦੇ ਸੀ। ਮੈਂ ਉਸ ਨੂੰ ਦੱਸਿਆ ਕਿ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਜਥੇਦਾਰ ਟੌਹੜਾ ਦੀ ਸਹਿਮਤੀ ਤੋਂ ਬਿਨਾਂ ਅਕਾਲੀਆਂ ਨਾਲ ਕੀਤਾ ਗਿਆ ਕੋਈ ਵੀ ਸਮਝੌਤਾ ਅਰਥਹੀਣ ਹੋਵੇਗਾ। ਮੈਂ ਇਹ ਵੀ ਆਖਿਆ ਕਿ ਸੰਤ ਲੌਂਗੋਵਾਲ ਵਿਚਾਰੇ ਭੋਲੇ ਆਦਮੀ ਹਨ ਅਤੇ ਉਹ ਸਿਆਸੀ ਪੇਚੀਦਗੀਆਂ ਤੋਂ ਉੱਕਾ ਅਣਜਾਣ ਹਨ। ਇਸ ਲਈ ਉਹ ਹੋਰ ਲੀਡਰਾਂ ਨੂੰ ਆਪਣੇ ਨਾਲ ਨਹੀਂ ਤੋਰ ਸਕਣਗੇ। ਮੈਂ ਰਾਜੀਵ ਗਾਂਧੀ ਨੂੰ ਆਖਿਆ ਕਿ ਸੰਤ ਜੀ ਨੂੰ ਆਖੋ ਕਿ ਉਹ ਪੰਜਾਬ ਨੂੰ ਮੁੜ ਜਾਣ ਅਤੇ ਸ. ਬਾਦਲ ਅਤੇ ਜਥੇਦਾਰ ਟੌਹੜਾ ਨੂੰ ਗੱਲਬਾਤ ਵਿਚ ਸ਼ਾਮਲ ਹੋਣ ਲਈ ਅਤੇ ਸਮਝੌਤੇ ਉੱਤੇ ਦਸਤਖ਼ਤ ਕਰਨ ਲਈ ਪ੍ਰੇਰਨ। ਮੈਂ ਉਨ੍ਹਾਂ ਨੂੰ ਸਿੱਖ ਰਾਜਨੀਤੀ ਵਿਚ ਸ. ਬਾਦਲ ਅਤੇ ਜਥੇਦਾਰ ਟੌਹੜਾ ਦੀ ਅਹਿਮੀਅਤ ਬਾਰੇ ਜਾਣੂੰ ਕਰਾਇਆ। ਮੈਂ ਇਹ ਗੱਲ ਵੀ ਆਖੀ ਕਿ ਖਾੜਕੂਆਂ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਪਿਤਾ ਬਾਬਾ ਜੋਗਿੰਦਰ ਸਿੰਘ ਦਾ ਬਹੁਤ ਸਤਿਕਾਰ ਹੈ, ਉਨ੍ਹਾਂ ਨੂੰ ਵੀ ਗੱਲਬਾਤ ਵਿਚ ਸ਼ਾਮਲ ਕੀਤਾ ਜਾਵੇ। ਮੇਰੀ ਹਾਜ਼ਰੀ ਵਿਚ ਰਾਜੀਵ ਗਾਂਧੀ ਨੇ ਉਪ ਰਾਸ਼ਟਰਪਤੀ ਸ੍ਰੀ ਵੈਂਕਟਰਮਨ ਨਾਲ ਸਲਾਹ ਕੀਤੀ। ਉਹ ਸਾਡੀ ਸਾਰੀ ਗੱਲਬਾਤ ਵਿਚ ਹਾਜ਼ਰ ਰਹੇ ਸਨ ਪਰ ਉਨ੍ਹਾਂ ਨੇ ਬਹਿਸ ਵਿਚ ਕੋਈ ਹਿੱਸਾ ਨਹੀਂ ਸੀ ਲਿਆ। ਰਾਜੀਵ ਗਾਂਧੀ ਮੇਰੇ ਸੁਝਾਵਾਂ ਨਾਲ ਸਹਿਮਤ ਸਨ। ਉਨ੍ਹਾਂ ਨੇ ਮੈਨੂੰ ਕਿਹਾ ਕਿ ਜੇ ਉਨ੍ਹਾਂ ਦੇ ਸਲਾਹਕਾਰ ਇਨ੍ਹਾਂ ਤਜਵੀਜ਼ਾਂ ਨਾਲ ਸਹਿਮਤ ਹੋਏ ਤਾਂ ਉਹ ਮੈਨੂੰ ਫੇਰ ਬੁਲਾਉਣਗੇ। ਇਸ ਪਿਛੋਂ ਜੇ ਮੈਨੂੰ ਕੋਈ ਸੁਨੇਹਾ ਨਹੀਂ ਮਿਲਿਆ ਤਾਂ ਇਸ ਦਾ ਅਰਥ ਹੈ ਕਿ ਇਹ ਸੁਝਾਅ ਪ੍ਰਵਾਨ ਨਹੀਂ ਕੀਤੇ ਗਏ। ਮੈਂ ਇਹ ਸਾਰੀ ਗੱਲ ਤੁਰੰਤ ਗਿਆਨੀ ਜ਼ੈਲ ਸਿੰਘ ਹੁਰਾਂ ਨੂੰ ਦੱਸੀ। ਉਹ ਮੇਰੇ ਨਾਲ ਪੂਰੀ ਤਰ੍ਹਾਂ ਸਹਿਮਤ ਸਨ ਪਰ ਉਨ੍ਹਾਂ ਨੇ ਪ੍ਰਧਾਨ ਮੰਤਰੀ ਨਾਲ ਗੱਲ ਕਰਨ ਤੋਂ ਇਨਕਾਰ ਕਰ ਦਿਤਾ, ਕਿਉਂਕਿ ਉਨ੍ਹਾਂ ਨੇ ਇਸ ਬਾਰੇ ਗਿਆਨੀ ਜੀ ਨਾਲ ਸਲਾਹ ਨਹੀਂ ਸੀ ਕੀਤੀ।

ਬਾਅਦ ਵਿਚ ਮੈਨੂੰ ਪਤਾ ਲੱਗਾ ਕਿ ਰਾਜੀਵ ਗਾਂਧੀ ਨੇ ਮੇਰੀਆਂ ਤਜਵੀਜ਼ਾਂ ਬਾਰੇ ਆਪਣੇ ਸਲਾਹਕਾਰਾਂ ਨਾਲ ਸਲਾਹ ਕੀਤੀ ਸੀ ਅਤੇ ਉਨ੍ਹਾਂ ਨੂੰ ਆਖਿਆ ਸੀ ਕਿ ਇਸ ਰੌਸ਼ਨੀ ਵਿਚ ਗੱਲਬਾਤ ਨੂੰ ਅੱਗੇ ਤੋਰਨ। ਪਰ ਅਰਜਨ ਸਿੰਘ ਅਤੇ ਬਲਵੰਤ ਸਿੰਘ ਦੀ ਜੋੜੀ ਇਨ੍ਹਾਂ ਤਜਵੀਜ਼ਾਂ ਨੂੰ ਪਸੰਦ ਨਹੀਂ ਸੀ ਕਰਦੀ। ਉਨ੍ਹਾਂ ਨੇ ਡਾ. ਅਤਰ ਸਿੰਘ ਨੂੰ ਕਿਹਾ ਕਿ ਉਹ ਰਾਜੀਵ ਗਾਂਧੀ ਨੂੰ ਕਾਇਲ ਕਰਨ। ਡਾ. ਅਤਰ ਸਿੰਘ ਵਿਚ ਕਿਸੇ ਨੂੰ ਕਾਇਲ



ਕਰਨ ਦਾ ਅਜਿਹਾ ਰੱਬੀ ਗੁਣ ਸੀ ਕਿ ਉਹ ਹੋਰ ਲੀਡਰਾਂ ਨੂੰ ਵਿਚ ਲਏ ਬਿਨਾਂ ਛੇਤੀ ਛੇਤੀ ਆਪਣੀ ਯੋਜਨਾ ਨੂੰ ਸਿਰੇ ਚਾੜ੍ਹਨ ਵਿਚ ਸਫ਼ਲ ਹੋ ਗਏ। ਪਰ ਇਸ ਸਾਰੇ ਤਰੱਦਦ ਦਾ ਆਖ਼ਰ ਕੀ ਨਤੀਜਾ ਨਿਕਲਿਆ, ਇਸ ਬਾਰੇ ਸਾਰੇ ਜਾਣਦੇ ਹਨ। ਇਸ ਲਈ ਇਸ ਬਾਰੇ ਕੁਝ ਹੋਰ ਲਿਖਣ ਦੀ ਲੋੜ ਮਹਿਸੂਸ ਨਹੀਂ ਹੁੰਦੀ।

ਮੇਰੇ ਵਿਚਾਰ ਵਿਚ ਨਿੱਜੀ ਅਭਿਲਾਸ਼ਾਵਾਂ ਨੇ ਅਸਲ ਮੁੱਦਿਆਂ ਨੂੰ ਪਿੱਛੇ ਸੁੱਟ ਦਿਤਾ। ਹਰ ਕੋਈ ਆਪਣਾ ਉੱਲੂ ਸਿੱਧਾ ਕਰਨ ਲਈ ਕਾਹਲਾ ਸੀ। ਅਰਜਨ ਸਿੰਘ ਕੌਮੀ ਰਾਜਨੀਤੀ ਦੇ ਪਿੜ ਵਿਚ ਦਾਖਲ ਹੋ ਗਿਆ ਅਤੇ ਉਸ ਨੇ ਆਪਣੀ ਯੋਗਤਾ ਬਾਰੇ ਰਾਜੀਵ ਗਾਂਧੀ ਨੂੰ ਕਾਇਲ ਕਰ ਦਿਤਾ। ਸੁਰਜੀਤ ਸਿੰਘ ਬਰਨਾਲਾ ਅਤੇ ਬਲਵੰਤ ਸਿੰਘ ਨੇ ਪੰਜਾਬ ਵਿਚ ਰਾਜ ਸੱਤਾ ਹਾਸਲ ਕਰ ਲਈ। ਸੰਤ ਲੌਂਗੋਵਾਲ ਨੇ ਆਪਣਾ ਇਕ ਸੁਪਨਾ ਸਾਕਾਰ ਕਰਕੇ ਹੋਰ ਲੀਡਰਾਂ ਉੱਤੇ ਆਪਣੀ ਸਰਦਾਰੀ ਸਿੱਧ ਕਰ ਦਿਤੀ।

ਹੁਣ ਸਮਝੌਤੇ ਦੀ ਗੱਲ ਸਿਰੇ ਚੜ੍ਹ ਚੁੱਕੀ ਸੀ। 24 ਜੁਲਾਈ, 1985 ਨੂੰ ਸੰਚਾਰ ਸਾਧਨਾਂ ਦੇ ਧੂਮ-ਧੜੱਕੇ ਨਾਲ, ਪੰਜਾਬ ਅਤੇ ਸਿੱਖਾਂ ਬਾਰੇ ਸਮਝੌਤੇ ਉੱਤੇ ਰਾਜੀਵ ਗਾਂਧੀ ਤੇ ਸੰਤ ਲੌਂਗੋਵਾਲ ਨੇ ਦਸਤਖ਼ਤ ਕੀਤੇ। ਇਸ ਦੀਆਂ 11 ਮੱਦਾਂ ਸਨ। ਇਸ ਸਮਝੌਤੇ ਵਿਚ ਚੰਡੀਗੜ੍ਹ, ਪੰਜਾਬ ਨੂੰ ਦੇਣ, ਭਾਸ਼ਾਈ ਆਧਾਰ ਉੱਤੇ ਪੰਜਾਬ ਤੇ ਹਰਿਆਣੇ ਨੂੰ ਇਲਾਕੇ ਤਬਦੀਲ ਕਰਨ, ਦਰਿਆਈ ਪਾਣੀਆਂ ਦੀ ਵੰਡ, ਹੋਰ ਰਾਜਾਂ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦੇਣ, ਕੁਲ ਹਿੰਦ ਗੁਰਦੁਆਰਾ ਐਕਟ ਬਣਾਉਣ ਅਤੇ 1984 ਦੇ ਦੰਗਿਆਂ ਦੇ ਦੋਸ਼ੀਆਂ ਨੂੰ ਸਜ਼ਾਵਾਂ ਦੇਣ, ਆਦਿ ਦੀਆਂ ਮੱਦਾਂ ਸ਼ਾਮਲ ਸਨ। ਦੋ ਮਹੀਨਿਆਂ ਦੇ ਰਿਕਾਰਡ ਸਮੇਂ ਵਿਚ ਚੋਣਾਂ ਮੁਕੰਮਲ ਕੀਤੀਆਂ ਗਈਆਂ ਅਤੇ ਯੋਜਨਾ ਅਨੁਸਾਰ ਸੁਰਜੀਤ ਸਿੰਘ ਬਰਨਾਲਾ ਨੂੰ ਮੁੱਖ ਮੰਤਰੀ ਅਤੇ ਬਲਵੰਤ ਸਿੰਘ ਨੂੰ ਖਜ਼ਾਨਾ ਮੰਤਰੀ ਬਣਾਇਆ ਗਿਆ। ਸ. ਬਾਦਲ ਨੂੰ ਮੰਤਰੀ ਮੰਡਲ ਵਿਚ ਸ਼ਾਮਲ ਵੀ ਨਾ ਕੀਤਾ ਗਿਆ।

ਇਕ ਗਿਣੀ ਮਿਥੀ ਨੀਤੀ ਅਨੁਸਾਰ ਸਰਕਾਰੀ ਸੰਚਾਰ ਸਾਧਨਾਂ ਅਤੇ ਪ੍ਰੈਸ ਵਿਚ ਸੰਤ ਲੌਂਗੋਵਾਲ ਦੀ ਬੇਹੱਦ ਤਾਰੀਫ਼ ਕੀਤੀ ਗਈ। ਇਸ ਬੇਲੋੜੇ ਗੁਣ ਗਾਣ ਨਾਲ ਸਿੱਖ ਮਨਾਂ ਵਿਚ ਕੁਝ ਸ਼ੰਕੇ ਪੈਦਾ ਹੋਣੇ ਸ਼ੁਰੂ ਹੋ ਗਏ। ਇਸ ਸਮਝੌਤੇ ਨੂੰ ਸ. ਬਾਦਲ, ਜਥੇਦਾਰ ਟੌਹੜਾ ਅਤੇ ਹੋਰ ਸਿੱਖ ਲੀਡਰਾਂ ਵੱਲੋਂ ਰੱਦ ਕਰ ਦਿਤਾ ਗਿਆ। ਸਮਝੌਤੇ ਉੱਤੇ ਦਸਤਖ਼ਤ ਕਰਨ ਤੋਂ 22 ਦਿਨ ਬਾਅਦ 20 ਅਗਸਤ, 1985 ਨੂੰ ਸੰਤ ਲੌਂਗੋਵਾਲ ਦਾ ਅਫ਼ਸੋਸਨਾਕ ਕਤਲ ਹੋ ਗਿਆ।

ਸਮਝੌਤੇ ਨੂੰ ਅਮਲ ਵਿਚ ਲਿਆਉਣ ਲਈ ਕਿਸੇ ਨੇ ਵੀ ਕੋਈ ਉੱਦਮ ਨਹੀਂ ਕੀਤਾ। ਇਸ ਦੌਰਾਨ ਸ. ਬਰਨਾਲਾ ਕੇਂਦਰ ਦਾ ਅਤਿਅੰਤ ਆਗਿਆਕਾਰੀ ਨੌਕਰ ਬਣ ਗਿਆ ਅਤੇ ਸਿੱਖਾਂ ਵਿਚ ਉਸ ਦੀ ਸਾਖ ਖ਼ਤਮ ਹੋ ਗਈ। ਉਸ ਨੂੰ ਓਨਾ ਚਿਰ ਗੱਦੀ ਉੱਤੇ ਬਿਠਾਈ ਰੱਖਿਆ ਗਿਆ, ਜਿਨ੍ਹਾਂ ਚਿਰ ਉਹ ਕਾਂਗਰਸ ਪਾਰਟੀ ਨੂੰ ਸੂਤ ਬੈਠਦਾ ਸੀ ਅਤੇ ਆਖਰ ਮਈ 1986 ਵਿਚ ਉਸ ਨੂੰ ਬਰਤਰਫ਼ ਕਰ ਦਿਤਾ ਗਿਆ। ਸਿੱਖਾਂ ਨੇ ਉਸ ਦੀ ਬਰਤਰਫ਼ੀ ਉੱਤੇ ਇਕ ਵੀ ਹੰਝੂ ਨਹੀਂ ਕੇਰਿਆ।

ਅਰਜਨ ਸਿੰਘ ਦਾ ਇਹ ਫਰਜ਼ ਸੀ ਕਿ ਉਹ ਸੰਤ ਲੌਂਗੋਵਾਲ ਅਤੇ ਸਿੱਖਾਂ ਨਾਲ

ਕੀਤੇ ਵਾਅਦਿਆਂ ਨੂੰ ਪੂਰਾ ਕਰਦਾ ਅਤੇ ਸਮਝੌਤੇ ਨੂੰ ਅਮਲ ਵਿਚ ਲਿਆਉਣ ਲਈ ਯਤਨ ਕਰਦਾ। ਪਰ ਉਸ ਦੀਆਂ ਅੱਖਾਂ ਦਿੱਲੀ ਵਿਚ ਸੱਤਾ ਹਥਿਆਉਣ ਉੱਤੇ ਲੱਗੀਆਂ ਹੋਈਆਂ ਸਨ। ਉਸ ਨੇ ਇਸ ਸਮਝੌਤੇ ਨੂੰ ਰਾਜ ਸੱਤਾ ਵਿਚ ਉੱਚੀ ਛਾਲ ਮਾਰਨ ਲਈ ਅੱਡੇ ਵਜੋਂ ਵਰਤਿਆ। ਸ. ਬਰਨਾਲਾ ਦੇ ਮੁੱਖ ਮੰਤਰੀ ਬਣਨ ਪਿਛੋਂ ਦੋ ਮਹੀਨਿਆਂ ਦੇ ਅੰਦਰ ਅੰਦਰ ਅਰਜਨ ਸਿੰਘ ਪੰਜਾਬ ਦੀ ਗਵਰਨਰੀ ਛੱਡ ਕੇ ਦਿੱਲੀ ਜਾ ਵੜਿਆ ਅਤੇ ਇਸ ਸਮਝੌਤੇ ਨੂੰ ਆਪਣੀ ਮੌਤੇ ਮਰ ਜਾਣ ਲਈ ਪਿੱਛੇ ਛੱਡ ਗਿਆ। ਕੁਝ ਸਮੇਂ ਬਾਅਦ ਬਲਵੰਤ ਸਿੰਘ ਦਾ ਵੀ ਕਤਲ ਹੋ ਗਿਆ। ਪਿਛੇ ਜਿਹੇ ਡਾ. ਅਤਰ ਸਿੰਘ ਅਤੇ ਬਰਨਾਲਾ ਨੂੰ ਸਿੱਖਾਂ ਦੇ ਸਰਵ ਉੱਚ ਸ੍ਰੀ ਅਕਾਲ ਤਖ਼ਤ ਤੋਂ ਧਾਰਮਿਕ ਸਜ਼ਾ ਭੁਗਤਣੀ ਪਈ।

ਲੋਕਾਂ ਦਾ ਇਹ ਹੱਕ ਹੈ ਕਿ ਉਨ੍ਹਾਂ ਨੂੰ ਪੰਜਾਬ ਨਾਲ ਕੀਤੇ ਇਸ ਦੁਖਦਾਈ ਮਜ਼ਾਕ ਦੇ ਕਾਰਨ ਦੱਸੇ ਜਾਣ। ਕਿੱਥੇ ਹੈ, ਹੁਣ ਉਹ ਸਮਝੌਤਾ?... ਕੀ ਉਸ ਨੂੰ ਦਫ਼ਨਾ ਦਿਤਾ ਗਿਆ ਹੈ? ਜੇ ਦਫ਼ਨਾ ਦਿਤਾ ਗਿਆ ਹੈ ਤਾਂ ਕਿਉਂ?

(24 ਜੁਲਾਈ 1995)



# 8

# ਇੰਦਰਾ ਗਾਂਧੀ ਨੂੰ ਕੁਰਾਹੇ ਪਾਉਣ ਵਾਲੇ ਕੌਣ ਸਨ?

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਵਿੱਤਰ ਪ੍ਰਕਰਮਾ ਵਿਚ 5 ਜੂਨ 1984 ਨੂੰ ਭਾਰਤੀ ਲੜਾਕਾ ਫੌਜ ਦਾ ਦਾਖ਼ਲਾ ਵਰਤਮਾਨ ਇਤਿਹਾਸ ਦੀ ਸ਼ਾਇਦ ਸਭ ਤੋਂ ਮੰਦਭਾਗੀ ਘਟਨਾ ਹੈ। ਉਸ ਸਮੇਂ ਪੰਜਾਬ ਅਤੇ ਉਸ ਦੇ ਨਾਲ ਲੱਗਦੇ ਪ੍ਰਾਂਤਾਂ ਦਾ ਵਾਤਾਵਰਣ ਏਨਾ ਖ਼ਤਰਨਾਕ ਦਿਖਾਈ ਦਿੰਦਾ ਸੀ ਕਿ ਕਈ ਲੋਕਾਂ ਦੇ ਖਿਆਲ ਅਨੁਸਾਰ ਇਹ ਘਟਨਾ ਹੋ ਕੇ ਹੀ ਰਹਿਣੀ ਸੀ। ਸਾਕਾ ਨੀਲਾ ਤਾਰਾ ਦੌਰਾਨ ਇਸ ਪਵਿੱਤਰ ਅਸਥਾਨ 'ਤੇ ਜਿਸ ਵੱਡੇ ਪੱਧਰ 'ਤੇ ਖ਼ੂਨ ਦੀ ਹੋਲੀ ਖੇਡੀ ਗਈ, ਉਸ ਦੀ ਮਿਸਾਲ ਅਜੋਕੇ ਇਤਿਹਾਸ ਵਿਚ ਹੋਰ ਕਿਤੇ ਨਹੀਂ ਮਿਲਦੀ। ਇਸ ਸਾਕੇ ਦੇ ਸਿੱਟੇ ਵਜੋਂ ਜਿਹੜੀਆਂ ਘਟਨਾਵਾਂ ਵਾਪਰੀਆਂ, ਉਹ ਹੋਰ ਵੀ ਦੁੱਖਦਾਈ ਸਨ। ਉਸ ਸਮੇਂ ਵਾਪਰੀਆਂ ਘਟਨਾਵਾਂ ਨੂੰ ਅਸੀਂ ਭਲੀ ਭਾਂਤ ਜਾਣਦੇ ਹਾਂ ਪਰ ਇਸ ਬਿਰਤਾਂਤ ਵਿਚ ਬਹੁਤ ਸਾਰੇ ਇਹ ਸਵਾਲ ਪੈਦਾ ਹੁੰਦੇ ਹਨ, ਜਿਨ੍ਹਾਂ ਦਾ ਕੋਈ ਜਵਾਬ ਨਹੀਂ ਮਿਲਦਾ। ਬਹੁਤ ਸਾਰੀਆਂ ਗੱਲਾਂ ਅਜੇ ਉਨ੍ਹਾਂ ਲੋਕਾਂ ਦੀ ਯਾਦ ਵਿਚ ਡੂੰਘੀਆਂ ਦੱਬੀਆਂ ਪਈਆਂ ਹਨ, ਜਿਨ੍ਹਾਂ ਨੇ ਇਸ ਦੁਖਾਂਤ ਨੂੰ ਬਹੁਤ ਨੇੜਿਓਂ ਆਪਣੀਆਂ ਅੱਖਾਂ ਨਾਲ ਤੱਕਿਆ ਸੀ। ਆਉਣ ਵਾਲੀਆਂ ਪੀੜ੍ਹੀਆਂ ਪ੍ਰਤੀ ਸਾਡਾ ਇਹ ਫਰਜ਼ ਬਣਦਾ ਹੈ ਕਿ ਇਨ੍ਹਾਂ ਮਹੱਤਵਪੂਰਨ ਘਟਨਾਵਾਂ ਦੀ ਸੱਚਾਈ ਨੂੰ ਸਾਹਮਣੇ ਲਿਆਈਏ। ਬੇਸ਼ੱਕ ਇੰਦਰਾ ਗਾਂਧੀ, ਰਾਜੀਵ ਗਾਂਧੀ ਅਤੇ ਗਿਆਨੀ ਜ਼ੈਲ ਸਿੰਘ ਵਰਗੀਆਂ ਵੱਡੀਆਂ-ਵੱਡੀਆਂ ਹਸਤੀਆਂ, ਜਿਹੜੀਆਂ ਇਸ ਦੁਖਾਂਤ ਦੇ ਨਿੱਕੇ ਤੋਂ ਨਿੱਕੇ ਵੇਰਵਿਆਂ ਦੀ ਵੀ ਜਾਣਕਾਰੀ ਰੱਖਦੀਆਂ ਸਨ, ਹੁਣ ਸਾਡੇ ਵਿਚਕਾਰ ਨਹੀਂ ਰਹੀਆਂ, ਫੇਰ ਵੀ ਬਹੁਤ ਸਾਰੇ ਅਜਿਹੇ ਵਿਅਕਤੀ ਅਜੇ ਸਾਡੇ ਵਿਚ ਮੌਜੂਦ ਹਨ, ਜਿਨ੍ਹਾਂ ਨੇ ਅਜੇ ਤੱਕ ਇਨ੍ਹਾਂ ਘਟਨਾਵਾਂ ਦੀ ਸੱਚਾਈ ਬਿਆਨ ਕਰਨ ਦਾ ਹੌਂਸਲਾ ਨਹੀਂ ਕੀਤਾ। ਫੌਜ ਨਾਲ ਸਬੰਧਿਤ ਕੁਝ ਅਫ਼ਸਰਾਂ ਨੇ ਥੋੜ੍ਹੇ ਬਹੁਤ ਵੇਰਵੇ ਦੱਸੇ ਹਨ, ਪਰ ਉਹ ਸਾਡੀ ਜਾਣਕਾਰੀ ਵਿਚ ਕੋਈ ਨਵਾਂ ਵਾਧਾ ਨਹੀਂ ਕਰਦੇ। ਇਹ ਜ਼ਰੂਰੀ ਹੈ ਕਿ ਇਤਿਹਾਸ ਵਿਚ ਇਨ੍ਹਾਂ ਘਟਨਾਵਾਂ ਨੂੰ ਮਨ ਭਾਉਂਦੇ ਤਰੀਕੇ ਨਾਲ ਦਰਜ ਕਰਨ ਦੀ ਬਜਾਏ, ਸੱਚਾਈ ਨੂੰ ਸਹੀ ਰੂਪ ਵਿਚ ਅੰਕਿਤ ਕਰਨ ਦੇ ਸਾਹਸ ਅਤੇ ਪ੍ਰਤੀਬੱਧਤਾ ਨੂੰ ਤਰਜੀਹ ਦਿਤੀ ਜਾਏ। ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਇਨ੍ਹਾਂ ਮਹੱਤਵਪੂਰਨ ਘਟਨਾਵਾਂ ਦਾ ਅਜੇ ਤੱਕ ਕੋਈ ਵੀ ਪ੍ਰਮਾਣਿਕ ਵੇਰਵਾ ਪ੍ਰਕਾਸ਼ਿਤ ਨਹੀਂ ਹੋਇਆ।

ਮੈਨੂੰ ਲੱਗਦਾ ਹੈ ਕਿ ਉਨ੍ਹਾਂ ਘਟਨਾਵਾਂ ਦੇ ਗੋਰਖਧੰਦੇ ਉੱਤੇ ਅਜੇ ਤੱਕ ਕਿਸੇ ਨੇ ਘੋਖਵੀਂ ਨਜ਼ਰ ਨਹੀਂ ਮਾਰੀ, ਜਿਨ੍ਹਾਂ ਵਿਚ ਸਾਕਾ ਨੀਲਾ ਤਾਰਾ ਦੇ ਕਾਰਨ ਛੁਪੇ ਹੋਏ ਹਨ।

ਇਹ ਕਿਹਾ ਜਾਂਦਾ ਹੈ ਕਿ ਜਦੋਂ ਗਿਆਨੀ ਜ਼ੈਲ ਸਿੰਘ ਪੰਜਾਬ ਦੇ ਮੁੱਖ ਮੰਤਰੀ ਦੇ ਅਹੁਦੇ ਦੀ ਕੁਰਸੀ ਤੋਂ ਲੱਥੇ ਸਨ ਤਾਂ ਉਨ੍ਹਾਂ ਨੇ ਛੇਤੀ ਹੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਅਕਾਲੀਆਂ ਦੀ ਇਕ ਵਿਰੋਧੀ ਤਾਕਤ ਵਜੋਂ ਉਭਾਰਨਾ ਸ਼ੁਰੂ ਕਰ ਦਿਤਾ। ਲੋਕਾਂ ਨੂੰ ਇਹ ਗੱਲ ਜਚਾਉਣ ਦਾ ਯਤਨ ਵੀ ਕੀਤਾ ਜਾਂਦਾ ਹੈ ਕਿ ਕਾਂਗਰਸ ਪਾਰਟੀ ਚੋਣਾਂ ਵਿਚ ਅਕਾਲੀਆਂ ਨੂੰ ਹਰਾਉਣ ਲਈ ਸੰਤ ਭਿੰਡਰਾਂਵਾਲਿਆਂ ਨੂੰ ਉਨ੍ਹਾਂ ਦੇ ਖ਼ਿਲਾਫ਼ ਵਰਤਣਾ ਚਾਹੁੰਦੀ ਸੀ।

ਇਸ ਤਰ੍ਹਾਂ ਦੀਆਂ ਮਿਸਾਲਾਂ ਮਿਲਦੀਆਂ ਹਨ ਕਿ ਸੰਤ ਭਿੰਡਰਾਂਵਾਲਿਆਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪਾਰਲੀਮੈਂਟ ਦੀਆਂ ਚੋਣਾਂ ਵਿਚ ਅਕਾਲੀ ਪਾਰਟੀ ਦੀ ਮੁਖਾਲਫ਼ਤ ਕੀਤੀ। ਉਨ੍ਹਾਂ ਨੇ ਅੰਮ੍ਰਿਤਸਰ ਤੋਂ ਕਾਂਗਰਸ ਪਾਰਟੀ ਦੇ ਉਮੀਦਵਾਰ ਸ੍ਰੀ ਆਰ.ਐਲ. ਭਾਟੀਆ ਦੀ ਖੁੱਲ੍ਹਮ-ਖੁੱਲ੍ਹੇ ਰੂਪ ਵਿਚ ਮਦਦ ਕੀਤੀ। ਜਨਵਰੀ 1980 ਵਿਚ ਸ. ਦਰਬਾਰਾ ਸਿੰਘ ਪੰਜਾਬ ਦੇ ਕਾਂਗਰਸੀ ਮੁੱਖ ਮੰਤਰੀ ਬਣ ਗਏ ਅਤੇ ਕੇਂਦਰ ਵਿਚ ਵੀ ਸੱਤਾ ਉੱਤੇ ਕਾਂਗਰਸ ਕਾਬਜ਼ ਹੋ ਗਈ ਤੇ ਗਿਆਨੀ ਜ਼ੈਲ ਸਿੰਘ ਨੇ ਕੇਂਦਰੀ ਗ੍ਰਹਿ ਮੰਤਰੀ ਦਾ ਅਹੁਦਾ ਸੰਭਾਲ ਲਿਆ। ਕਾਂਗਰਸ ਨੀਤੀ ਦੇ ਇਸ ਪੱਖ ਉੱਤੇ ਰੌਸ਼ਨੀ ਪਾਉਣ ਲਈ ਹੁਣ ਇਹ ਦੋਵੇਂ ਸੱਜਣ ਸਾਡੇ ਵਿਚ ਨਹੀਂ ਹਨ। ਸੰਤ ਭਿੰਡਰਾਂਵਾਲੇ ਅਕਸਰ ਪੰਜਾਬ ਦੇ ਦੌਰੇ ਕਰਦੇ ਹੁੰਦੇ ਸਨ ਅਤੇ ਸਿੱਖ ਸੰਗਤਾਂ ਦੇ ਵੱਡੇ ਵੱਡੇ ਇਕੱਠਾਂ ਨੂੰ ਸੰਬੋਧਨ ਕਰਿਆ ਕਰਦੇ ਸਨ। ਪਰ ਆਪਣੇ ਭਾਸ਼ਣਾਂ ਵਿਚ ਉਹ ਸਿਆਸਤ ਦੀ ਕੋਈ ਗੱਲ ਨਹੀਂ ਸਨ ਕਰਿਆ ਕਰਦੇ। ਉਹ ਕੇਵਲ ਧਾਰਮਿਕ ਭਾਸ਼ਣ ਦਿੰਦੇ ਸਨ। ਸ਼ੁਰੂ ਤੋਂ ਹੀ ਆਪਣੇ ਤੋਂ ਪਹਿਲੇ ਸੰਤ ਕਰਤਾਰ ਸਿੰਘ ਹੁਰਾਂ ਦੇ ਜਥੇ ਵਾਂਗ ਸੰਤ ਭਿੰਡਰਾਂਵਾਲਿਆਂ ਦੇ ਜਥੇ ਦੇ ਸਿੰਘਾਂ ਪਾਸ ਹਥਿਆਰ ਹੁੰਦੇ ਸਨ। ਉਨ੍ਹਾਂ ਦੇ ਆਸ ਪਾਸ ਹਥਿਆਰਬੰਦ ਸਿੰਘ ਵੀ ਹੁੰਦੇ ਸਨ। ਇਹ ਇਸ ਜਥੇ ਦੀ ਪਰੰਪਰਾ ਹੈ। ਸਿੱਖਾਂ ਦਾ ਇਕ ਹੋਰ ਦਲ, ਨਿਹੰਗ ਸਿੰਘ ਹੁਣ ਵੀ ਹਥਿਆਰਾਂ ਨਾਲ ਲੈੱਸ ਰਹਿੰਦਾ ਹੈ। ਪੰਜਾਬ ਦੇ ਇਕ ਪ੍ਰਮੁੱਖ ਪੱਤਰਕਾਰ ਦੇ ਕਤਲ ਤੱਕ ਸਭ ਕੁਝ ਸਾਧਾਰਨ ਤਰੀਕੇ ਨਾਲ ਚੱਲ ਰਿਹਾ ਸੀ। ਪੰਜਾਬ ਪੁਲਿਸ ਨੇ ਇਸ ਮਾਮਲੇ ਨਾਲ ਸੰਤ ਭਿੰਡਰਾਂਵਾਲਿਆਂ ਦਾ ਨਾਂ ਜੋੜ ਦਿਤਾ ਅਤੇ ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿਤੇ। ਉਸ ਸਮੇਂ ਸੰਤ ਜਰਨੈਲ ਸਿੰਘ ਬਾਬਾ ਬਕਾਲਾ (ਅੰਮ੍ਰਿਤਸਰ) ਨੇੜੇ ਚੌਂਕ ਮਹਿਤਾ ਵਿਖੇ ਗੁਰਦੁਆਰੇ ਵਿਚ ਰਹਿੰਦੇ ਸਨ। ਉਨ੍ਹਾਂ ਦੀ ਗ੍ਰਿਫ਼ਤਾਰੀ ਇਕ ਚੰਗਾ ਖਾਸਾ ਡਰਾਮਾ ਬਣ ਗਈ। ਲੋਕਾਂ ਵਿਚ ਉਸ ਸਮੇਂ ਸੰਤਾਂ ਵੱਲੋਂ ਕੀਤੀਆਂ ਗਈਆਂ ਕਰਾਮਾਤਾਂ ਦੀਆਂ ਕਹਾਣੀਆਂ ਤੁਰ ਪਈਆਂ। ਇਸ ਮੌਕੇ 'ਤੇ ਪੁਲਿਸ ਵੱਲੋਂ ਬਿਨਾਂ ਲੋੜ ਤੋਂ ਚਲਾਈ ਗਈ ਗੋਲੀ ਦੀ ਕਦੀ ਵੀ ਪੜਤਾਲ ਨਹੀਂ ਕੀਤੀ ਗਈ। ਇਹ ਗੋਲੀ ਕਿਉਂ ਚਲਾਈ ਗਈ? ਗ੍ਰਿਫ਼ਤਾਰੀ ਪਿਛੋਂ ਸੰਤਾਂ ਨੂੰ ਪੁਲਿਸ ਦੀ ਹਿਰਾਸਤ ਵਿਚ ਰੱਖਿਆ ਗਿਆ। ਪਰ ਜਦੋਂ ਉਨ੍ਹਾਂ ਦੇ ਖ਼ਿਲਾਫ਼ ਕੋਈ ਵੀ ਗੱਲ ਸਾਬਤ ਨਾ ਹੋਈ, ਤਾਂ ਉਨ੍ਹਾਂ ਨੂੰ ਰਿਹਾਅ ਕਰ ਦਿਤਾ ਗਿਆ। ਸ. ਦਰਬਾਰਾ ਸਿੰਘ ਦੀ ਇਹ ਗਲਤੀ ਸੀ ਕਿ ਉਨ੍ਹਾਂ ਨੇ ਸੰਤ ਜਰਨੈਲ ਸਿੰਘ ਨੂੰ ਇਕ ਪੱਤਰਕਾਰ ਦੇ ਕੇਸ ਵਿਚ ਉਲਝਾ ਕੇ, ਸੰਤਾਂ ਵਿਚ ਰੋਹ ਜਗਾ ਦਿਤਾ। ਇਸ ਘਟਨਾ ਦੇ ਉਚਿਤ ਜਾਂ ਅਣਉਚਿਤ ਹੋਣ ਬਾਰੇ ਸ਼ਾਇਦ ਉਹ ਲੋਕ ਹੀ ਕੁਝ ਦੱਸ ਸਕਦੇ ਹਨ, ਜਿਹੜੇ ਉਸ ਸਮੇਂ ਸ. ਦਰਬਾਰਾ ਸਿੰਘ ਦੇ ਬਹੁਤ ਨੇੜੇ ਸਨ ਜਾਂ ਕੁਝ ਉਹ ਅਫ਼ਸਰ ਇਸ ਮਾਮਲੇ ਉੱਤੇ ਰੌਸ਼ਨੀ ਪਾ ਸਕਦੇ



ਹਨ, ਜਿਨ੍ਹਾਂ ਦਾ ਉਸ ਸਮੇਂ ਪ੍ਰਸਾਸ਼ਨ ਵਿਚ ਬੋਲਬਾਲਾ ਸੀ।

ਉਨ੍ਹਾਂ ਦਿਨਾਂ ਵਿਚ ਸੰਤ ਭਿੰਡਰਾਂਵਾਲੇ ਦਿੱਲੀ ਅਤੇ ਬੰਬਈ ਗਏ। ਇਸ ਯਾਤਰਾ ਦੌਰਾਨ ਉਨ੍ਹਾਂ ਨੇ ਜਾਂ ਉਨ੍ਹਾਂ ਦੇ ਕਿਸੇ ਸਿੰਘ ਨੇ ਹਿੰਸਾ ਦੀ ਕੋਈ ਵਾਰਦਾਤ ਨਹੀਂ ਕੀਤੀ। ਉਹ ਵਾਪਸ ਪੰਜਾਬ ਆ ਗਏ। ਪਰ ਪ੍ਰੈਸ ਨੇ ਕੇਂਦਰ ਉੱਤੇ ਇਹ ਇਲਜ਼ਾਮ ਲਾਇਆ ਕਿ ਉਸ ਨੇ ਸੰਤਾਂ ਨੂੰ ਗ੍ਰਿਫ਼ਤਾਰ ਕਿਉਂ ਨਹੀਂ ਕੀਤਾ? ਪ੍ਰੈਸ ਵੱਲੋਂ ਸੰਤ ਭਿੰਡਰਾਂਵਾਲਿਆਂ ਦੇ ਅਕਸ ਨੂੰ ਖਾਹ-ਮਖਾਹ ਉਭਾਰੀ ਜਾਣਾ ਵੀ ਇਕ ਰਹੱਸ ਸੀ। ਹਰਿਆਣੇ ਵਿਚ ਚੰਦੋ ਕਲਾਂ ਵਿਖੇ ਸੰਤ ਭਿੰਡਰਾਂਵਾਲਿਆਂ ਉੱਤੇ ਪੰਜਾਬ ਪੁਲਿਸ ਦਾ ਨਾਕਾਮ ਹਮਲਾ ਵੀ ਇਸ ਡਰਾਮੇ ਦੀ ਇਕ ਕੜੀ ਸੀ।

ਸ. ਦਰਬਾਰਾ ਸਿੰਘ ਨੇ ਸੰਤਾਂ ਦੇ ਦੋ ਬਹੁਤ ਨੇੜੇ ਦੇ ਸਾਥੀਆਂ ਨੂੰ ਕਿਉਂ ਗ੍ਰਿਫ਼ਤਾਰ ਕੀਤਾ ਅਤੇ ਉਨ੍ਹਾਂ ਨੂੰ ਸੰਤ ਭਿੰਡਰਾਂਵਾਲਿਆਂ ਦੀਆਂ ਸਰਗਰਮੀਆਂ ਤੋਂ ਵੱਖ ਹੀ ਰੱਖਿਆ ਹੋਇਆ ਸੀ। ਅਕਾਲੀ ਦਲ ਨੇ ਆਪਣੀ ਅਗਲੀ ਨੀਤੀ ਤੈਅ ਕਰਨ ਲਈ ਆਨੰਦਪੁਰ ਸਾਹਿਬ ਵਿਚ ਇਕ ਮੀਟਿੰਗ ਬੁਲਾਈ। ਇਸ ਸਮੇਂ ਗਿਆਨੀ ਜ਼ੈਲ ਸਿੰਘ ਨੇ ਗ੍ਰਹਿ ਮੰਤਰੀ ਵਜੋਂ ਇਸ ਮਾਮਲੇ ਵਿਚ ਦਖ਼ਲ ਦਿੰਦਿਆਂ ਪੰਜਾਬ ਦੇ ਮੁੱਖ ਸਕੱਤਰ ਸ. ਪਰਮਜੀਤ ਸਿੰਘ ਨੂੰ ਆਖਿਆ ਕਿ ਉਹ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਮਿਲਣ ਲਈ ਬੇਨਤੀ ਕਰਨ। ਮੁੱਖ ਸਕੱਤਰ ਨੇ ਅੱਗੋਂ ਇਹ ਗੱਲ ਸ. ਦਰਬਾਰਾ ਸਿੰਘ ਨੂੰ ਦੱਸ ਦਿਤੀ। ਦਰਬਾਰਾ ਸਿੰਘ ਨੇ ਮੁੱਖ ਸਕੱਤਰ ਨੂੰ ਚੁੱਪ ਰਹਿਣ ਦੀ ਹਦਾਇਤ ਕੀਤੀ। ਗਿਆਨੀ ਜੀ ਨੇ ਇਸ ਬਾਰੇ ਮੈਨੂੰ ਵੀ ਕਿਹਾ। ਮੈਂ ਅੱਗੋਂ ਇਹ ਗੱਲ ਪੰਜਾਬ ਅਸੈਂਬਲੀ ਦੇ ਸਾਬਕਾ ਸਪੀਕਰ ਸ. ਰਵੀਇੰਦਰ ਸਿੰਘ ਨੂੰ ਦੱਸੀ। ਅਕਾਲੀ ਆਨੰਦਪੁਰ ਵਿਚ ਸੁਨੇਹੇ ਦੀ ਉਡੀਕ ਕਰਦੇ ਰਹੇ ਅਤੇ ਉਨ੍ਹਾਂ ਨੇ ਇਸ ਉਡੀਕ ਵਿਚ ਮੀਟਿੰਗ ਵੀ ਲਮਕਾਈ ਰੱਖੀ। ਆਖਰਕਾਰ ਜਦੋਂ ਕੋਈ ਸੁਨੇਹਾ ਨਾ ਪਹੁੰਚਿਆ ਤਾਂ ਸ. ਰਵੀਇੰਦਰ ਸਿੰਘ ਨੇ ਆਪ ਮੁੱਖ ਸਕੱਤਰ ਨੂੰ ਫ਼ੋਨ ਕਰਕੇ ਦਿੱਲੀ ਦੇ ਸੁਨੇਹੇ ਬਾਰੇ ਪੁੱਛਿਆ। ਇਸ ਤੋਂ ਪਤਾ ਲੱਗਦਾ ਹੈ ਕਿ ਅਕਾਲੀ, ਮੇਜ਼ ਦੁਆਲੇ ਬੈਠ ਕੇ ਮਾਮਲੇ ਨੂੰ ਨਜਿੱਠਣ ਲਈ ਕਿੰਨੇ ਤੱਤਪਰ ਸਨ। ਪਰ ਦਰਬਾਰਾ ਸਿੰਘ ਅਤੇ ਉਸ ਦੇ ਮੁੱਖ ਸਕੱਤਰ ਨੇ ਗੱਲਬਾਤ ਵਿਚ ਰੁਕਾਵਟ ਪਾ ਦਿਤੀ, ਜਿਸ ਦਾ ਨਤੀਜਾ ਇਹ ਨਿਕਲਿਆ ਕਿ ਅਕਾਲੀਆਂ ਨੇ ਆਪਣੇ ਧਰਮ ਯੁੱਧ ਮੋਰਚੇ ਦਾ ਐਲਾਨ ਕਰ ਦਿਤਾ।

ਦੂਜਾ ਵਿਸ਼ੇਸ਼ ਸਵਾਲ ਇਹ ਹੈ ਕਿ ਸ੍ਰੀ ਦਰਬਾਰ ਸਾਹਿਬ ਦੀ ਮੋਰਚੇਬੰਦੀ ਦੀ ਆਗਿਆ ਕਿਸ ਨੇ ਦਿਤੀ? ਸਾਰੀ ਪੁਲਿਸ ਇਸ ਗੱਲ ਤੋਂ ਜਾਣੂੰ ਸੀ ਕਿ ਦਰਬਾਰ ਸਾਹਿਬ ਦੇ ਅੰਦਰ ਹਥਿਆਰ ਲਿਜਾਏ ਜਾ ਰਹੇ ਹਨ। ਫੌਜ ਦੇ ਖੁਫ਼ੀਆ ਵਿਭਾਗ ਦਾ ਮੁਖੀ ਵੀ ਅੰਮ੍ਰਿਤਸਰ ਵਿਚ ਬੈਠਾ ਸੀ। ਉਸ ਨੂੰ ਵੀ ਪਤਾ ਸੀ ਕਿ ਹਥਿਆਰ ਕੌਣ ਭੇਜ ਰਿਹਾ ਹੈ। ਸਹੀ ਗੱਲ ਤਾਂ ਇਹ ਹੋਵੇਗੀ ਕਿ ਇਹ ਸੰਬੰਧਿਤ ਅਫ਼ਸਰ ਹੁਣ ਆਪ ਇਨ੍ਹਾਂ ਗੱਲਾਂ ਦੀ ਸੱਚਾਈ ਜਨਤਾ ਸਾਹਮਣੇ ਲਿਆਉਣ।

ਇਹ ਠੋਸ ਹਕੀਕਤ ਕਦੇ ਵੀ ਅੱਖੋਂ ਓਹਲੇ ਨਹੀਂ ਕਰਨੀ ਚਾਹੀਦੀ ਕਿ ਇੰਦਰਾ ਗਾਂਧੀ ਕਦੀ ਵੀ ਸਿੱਖਾਂ ਨਾਲ ਟਕਰਾਓ ਦੀ ਹਾਲਤ ਪੈਦਾ ਨਹੀਂ ਕਰਨੀ ਚਾਹੁੰਦੀ ਸੀ, ਉਸ ਨੇ ਹਰ ਉਹ ਯਤਨ ਕਰਨ ਦੀ ਕੋਸ਼ਿਸ਼ ਕੀਤੀ, ਜਿਸ ਨਾਲ ਸਿੱਖ ਖੁਸ਼ ਰਹਿਣ। ਇਹ ਇੰਦਰਾ

ਗਾਂਧੀ ਹੀ ਸੀ ਜਿਸ ਨੇ ਭਾਰਤ ਦਾ ਰਾਸ਼ਟਰਪਤੀ ਇਕ ਸਿੱਖ ਨੂੰ ਬਣਾਇਆ। ਉਸ ਦੇ ਮੰਤਰੀ ਮੰਡਲ ਵਿਚ ਦੋ ਮੰਤਰੀ ਸਿੱਖ ਸਨ। ਉਸ ਨੇ ਚਾਂਦਨੀ ਚੌਂਕ ਵਿਚ ਕੋਤਵਾਲੀ ਦੀ ਇਮਾਰਤ ਸਿੱਖਾਂ ਨੂੰ ਦੇ ਦਿਤੀ ਤਾਂ ਜੋ ਉਹ ਉਥੇ ਸਰ੍ਹਾਂ ਬਣਾ ਸਕਣ। ਉਹ ਸਿੱਖਾਂ ਬਾਰੇ ਆਪਣਾ ਮਨ ਖਾਹ-ਮਖਾਹ ਅਚਾਨਕ ਨਹੀਂ ਸੀ ਬਦਲ ਸਕਦੀ। ਇਥੇ ਇਕ ਵੱਡਾ ਸਵਾਲ ਪੈਦਾ ਹੁੰਦਾ ਹੈ ਕਿ ਉਹ ਲੋਕ ਕੌਣ ਸਨ, ਜਿਨ੍ਹਾਂ ਨੇ ਇੰਦਰਾ ਗਾਂਧੀ ਨੂੰ ਸਿੱਖਾਂ ਨਾਲ ਟੱਕਰ ਲੈਣ ਦੇ ਰਾਹ ਉੱਤੇ ਤੋਰਿਆ ਜਾਂ ਉਸ ਨੂੰ ਅਜਿਹੀ ਟੱਕਰ ਲੈਣ ਲਈ ਉਕਸਾਇਆ? ਇਤਿਹਾਸ ਮੰਗ ਕਰਦਾ ਹੈ ਕਿ ਉਸ ਸਮੇਂ ਦੀਆਂ ਘਟਨਾਵਾਂ ਨੂੰ ਸਹੀ ਪ੍ਰਸੰਗ ਵਿਚ ਅੰਕਿਤ ਕੀਤਾ ਜਾਵੇ। ਕੌਣ ਸਨ ਉਹ ਲੋਕ ਜਾਂ ਅਫ਼ਸਰ, ਜੋ ਇਸ ਪ੍ਰਕਾਰ ਦੇ ਵੱਡੇ ਫੈਸਲੇ ਲੈਣ ਦੀ ਪ੍ਰਕਿਰਿਆ ਨੂੰ ਸ਼ੁਰੂ ਕਰਨ ਵਿਚ ਸ਼ਾਮਲ ਸਨ? ਹੁਣ ਤੱਕ ਇਸ ਸੰਬੰਧ ਵਿਚ ਗਵਰਨਰ ਅਲੈਗਜ਼ੈਂਡਰ ਅਤੇ ਪਾਪੁਲ ਜੈਕਾਰ ਦੀਆਂ ਪੁਸਤਕਾਂ ਵਿਚ ਹੀ ਕੁਝ ਇਸ਼ਾਰੇ ਮਿਲਦੇ ਹਨ। ਜਦੋਂ ਅਕਾਲੀਆਂ ਨੇ ਆਪਣਾ ਧਰਮ ਯੁੱਧ ਮੋਰਚਾ ਸ਼ੁਰੂ ਕੀਤਾ, ਉਦੋਂ ਤੱਕ ਸੰਤ ਭਿੰਡਰਾਂਵਾਲੇ ਕਾਂਗਰਸ ਦੇ ਪ੍ਰਭਾਵ ਵਿਚੋਂ ਨਿਕਲ ਚੁੱਕੇ ਸਨ। ਦੇਸ਼ ਉਨ੍ਹਾਂ ਲੋਕਾਂ ਤੋਂ ਜਵਾਬ ਮੰਗਦਾ ਹੈ, ਜਿਹੜੇ ਇਨ੍ਹਾਂ ਪ੍ਰਸ਼ਨਾਂ ਬਾਰੇ ਮੂੰਹ ਮੀਟੀ ਬੈਠੇ ਹਨ ਅਤੇ ਅਸਲ ਤੱਥਾਂ ਨੂੰ ਜ਼ਾਹਰ ਕਰਨ ਤੋਂ ਇਨਕਾਰੀ ਹਨ।

ਸਾਕਾ ਨੀਲਾ ਤਾਰਾ ਵਾਪਰਨ ਤੋਂ ਪਹਿਲਾਂ ਦੇ ਸਮੇਂ ਨਾਲ ਸਬੰਧਿਤ ਕੁਝ ਇਤਿਹਾਸਕ ਤੱਥ ਹਨ ਜੋ ਮੈਂ ਪਾਠਕਾਂ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ। ਇਹ ਦੁਖਦਾਈ ਘਟਨਾ ਵਾਪਰਨ ਤੋਂ ਪਹਿਲਾਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਅਤੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵਿਚਾਲੇ ਬਿਲਕੁਲ ਕੋਈ ਰਾਬਤਾ ਨਹੀਂ ਸੀ। ਗਿਆਨੀ ਜੀ ਨੂੰ ਵਾਪਰ ਰਹੀਆਂ ਘਟਨਾਵਾਂ ਅਤੇ ਉਨ੍ਹਾਂ ਦੀ ਪਿੱਠ-ਭੂਮੀ ਬਾਰੇ ਬਹੁਤ ਥੋੜ੍ਹੀ ਜਾਣਕਾਰੀ ਮਿਲਦੀ ਸੀ। ਨਿਤ ਪ੍ਰਤੀ ਘਟਨਾਵਾਂ ਬਾਰੇ ਉਹ ਆਪਣੇ ਆਪ ਨੂੰ ਕੇਵਲ ਰੇਡੀਓ ਅਤੇ ਪ੍ਰੈਸ ਰਾਹੀਂ ਹੀ ਜਾਣੂੰ ਰੱਖਦੇ ਸਨ। ਸਾਕਾ ਨੀਲਾ ਤਾਰਾ ਦਾ ਦੁਖਾਂਤ ਵਾਪਰਨ ਤੋਂ ਬਾਅਦ ਇੰਦਰਾ ਗਾਂਧੀ ਨੇ ਗਿਆਨੀ ਜੀ ਨੂੰ ਸੂਚਨਾ ਦਿਤੀ ਅਤੇ ਅਰੁਨ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਅਤੇ ਦਰਬਾਰ ਸਾਹਿਬ ਦੀਆਂ ਫ਼ੋਟੋਆਂ ਦੇ ਕੇ ਉਨ੍ਹਾਂ ਪਾਸ ਭੇਜਿਆ। ਇੰਦਰਾ ਗਾਂਧੀ ਨੂੰ ਸ੍ਰੀ ਅਕਾਲ ਤਖ਼ਤ ਦੇ ਮਹੱਤਵ ਬਾਰੇ ਉੱਕਾ ਗਿਆਨ ਨਹੀਂ ਸੀ, ਜਿਸ ਬਾਰੇ ਉਸ ਨੂੰ ਪ੍ਰਕਰਮਾ ਦੀ ਮਹਿਜ਼ ਇਕ ਇਮਾਰਤ ਦੱਸਿਆ ਜਾ ਰਿਹਾ ਸੀ। ਅਤਿਅੰਤ ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਅਰੁਨ ਸਿੰਘ ਜੋ ਕਪੂਰਥਲੇ ਦੇ ਸ਼ਾਹੀ ਸਿੱਖ ਪਰਿਵਾਰ ਨਾਲ ਸੰਬੰਧ ਰੱਖਦਾ ਸੀ, ਉਸ ਨੂੰ ਵੀ ਅਕਾਲ ਤਖ਼ਤ ਦੀ ਅਹਿਮੀਅਤ ਦੀ ਜਾਣਕਾਰੀ ਨਹੀਂ ਸੀ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਇਸ ਸ਼ਿਕਾਇਤ ਉੱਤੇ ਕਿ ਮੈਂ ਸਾਕਾ ਨੀਲਾ ਤਾਰਾ ਵਿਰੁੱਧ ਟੈਲੀਫ਼ੋਨ ਉੱਤੇ ਲੋਕਾਂ ਨਾਲ ਗੱਲਾਂ ਕਰਦਾ ਰਿਹਾ ਹਾਂ ਅਤੇ ਕਈ ਲੀਡਰਾਂ ਨੂੰ ਸਰਕਾਰ ਵਿਰੁੱਧ ਉਕਸਾਉਂਦਾ ਰਿਹਾ ਹਾਂ, ਮੈਨੂੰ ਰਾਸ਼ਟਰਪਤੀ ਭਵਨ ਤੋਂ ਸਾਕਾ ਨੀਲਾ ਤਾਰਾ ਤੋਂ ਇਕ ਦਿਨ ਬਾਅਦ ਜ਼ਬਰਦਸਤੀ ਛੁੱਟੀ ’ਤੇ ਭੇਜ ਦਿਤਾ ਗਿਆ, ਕਿਉਂਕਿ ਸਿੱਖ ਮਾਨਸਿਕਤਾ ਉੱਤੇ ਲੱਗੇ ਜ਼ਖਮਾਂ ਕਾਰਨ ਮੈਂ ਸਿੱਖਾਂ ਨਾਲ ਹਮਦਰਦੀ ਪ੍ਰਗਟ ਕਰਨ ਦਾ ਗੁਨਾਹ ਕਰ ਬੈਠਾ ਸਾਂ। ਦੋ ਦਿਨ ਬਾਅਦ ਸ. ਬੂਟਾ ਸਿੰਘ ਨੇ ਮੈਨੂੰ ਕੁਝ ਵਿਚਾਰ-ਵਟਾਂਦਰਾ ਕਰਨ ਲਈ ਬੁਲਾਇਆ। ਉਨ੍ਹਾਂ ਨੇ ਮੈਨੂੰ ਦੱਸਿਆ ਕਿ ਸ੍ਰੀਮਤੀ ਇੰਦਰਾ ਗਾਂਧੀ ਇਸ ਗੱਲ ਲਈ ਬੜੀ ਚਿੰਤਤ ਹੈ ਕਿ



ਸ੍ਰੀ ਦਰਬਾਰ ਸਾਹਿਬ ਤੋਂ ਪਾਬੰਦੀਆਂ ਹਟਾਉਣ ਲਈ ਤੁਰੰਤ ਕੋਈ ਕਦਮ ਚੁੱਕੇ ਜਾਣ, ਜੋ ਕਿ ਸੰਗਤਾਂ ਲਈ ਬੰਦ ਕਰ ਦਿਤਾ ਗਿਆ ਸੀ। ਕਾਫ਼ੀ ਸੋਚ ਵਿਚਾਰ ਕਰਨ ਪਿਛੋਂ ਸ. ਬੂਟਾ ਸਿੰਘ, ਸ੍ਰੀਮਤੀ ਗਾਂਧੀ ਦੇ ਵਿਚਾਰ ਜਾਣਨ ਲਈ ਉਨ੍ਹਾਂ ਕੋਲ ਗਏ। ਉਹ ਉਨ੍ਹਾਂ ਸੁਝਾਵਾਂ ਨਾਲ ਇਕਦਮ ਸਹਿਮਤ ਹੋ ਗਏ, ਜਿਹੜੇ ਮੈਂ ਤੇ ਸ. ਬੂਟਾ ਸਿੰਘ ਨੇ ਆਪਣੇ ਵਿਚਾਰ ਵਟਾਂਦਰੇ ਪਿਛੋਂ ਤੈਅ ਕੀਤੇ ਸਨ। ਸਾਨੂੰ ਇਕ ਹਵਾਈ ਜਹਾਜ਼ ਤੇ ਇਕ ਹੈਲੀਕਾਪਟਰ ਦਿਤਾ ਗਿਆ। ਅਸੀਂ ਦੋਹਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਅਤੇ ਹੋਰ ਸਿੰਘ ਸਾਹਿਬਾਨ ਨੂੰ ਲੱਭਿਆ ਅਤੇ ਉਨ੍ਹਾਂ ਨੂੰ ਦਰਬਾਰ ਸਾਹਿਬ ਵਿਖੇ ਲਿਆਉਣ ਵਿਚ ਕਾਮਯਾਬ ਹੋ ਗਏ। ਜਨਰਲ ਦਿਆਲ ਅਤੇ ਜਨਰਲ ਬਰਾੜ ਨੂੰ ਪ੍ਰਧਾਨ ਮੰਤਰੀ ਵੱਲੋਂ ਹਦਾਇਤ ਕੀਤੀ ਗਈ ਸੀ ਕਿ ਸਾਨੂੰ ਹਰ ਤਰ੍ਹਾਂ ਦੀ ਸਹਾਇਤਾ ਅਤੇ ਸਹਿਯੋਗ ਦਿਤਾ ਜਾਵੇ। ਇਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਰਜਕਾਰੀ ਪ੍ਰਧਾਨ ਸ. ਆਤਮਾ ਸਿੰਘ ਦੇ ਸਾਕਾਰਤਮਕ ਰੋਲ ਦਾ ਉਚੇਚੇ ਤੌਰ ’ਤੇ ਜ਼ਿਕਰ ਕਰਨਾ ਬਣਦਾ ਹੈ। ਉਹ ਸ਼ਾਇਦ ਬਹੁਤ ਥੋੜ੍ਹੇ ਸਿੱਖ ਲੀਡਰਾਂ ਵਿਚੋਂ ਇਕ ਇਮਾਨਦਾਰ ਅਤੇ ਨਿਡਰ ਵਿਅਕਤੀ ਹਨ ਅਤੇ ਉਨ੍ਹਾਂ ਨੂੰ ਕੁਦਰਤ ਨੇ ਚੰਗੀ ਸੂਝ ਬੂਝ ਪ੍ਰਦਾਨ ਕੀਤੀ ਹੈ। ਉਹ ਪੰਜਾਬ ਨੂੰ ਹੋਰ ਨੁਕਸਾਨ ਅਤੇ ਅਤਿਆਚਾਰ ਤੋਂ ਬਚਾਉਣਾ ਚਾਹੁੰਦੇ ਸਨ।

17 ਜੂਨ 1984 ਨੂੰ ਸ੍ਰੀ ਦਰਬਾਰ ਸਾਹਿਬ ਦੀ ਟੁੱਟੀ ਫੁੱਟੀ ਦਰਸ਼ਨੀ ਡਿਉੜੀ ਵਿਚ ਪੰਜ ਸਿੰਘ ਸਾਹਿਬਾਨ ਵੱਲੋਂ ਮੀਟਿੰਗ ਕੀਤੀ ਗਈ, ਮੈਂ ਅਤੇ ਸ. ਬੂਟਾ ਸਿੰਘ, ਸਿੰਘ ਸਾਹਿਬਾਨ ਨੂੰ ਵਿਚਾਰ ਵਟਾਂਦਰੇ ਵਿਚ ਸਹਾਇਤਾ ਦੇਣ ਲਈ ਕਾਫ਼ੀ ਸਮਾਂ ਮੀਟਿੰਗ ਵਿਚ ਹਾਜ਼ਰ ਰਹੇ। ਸਿੰਘ ਸਾਹਿਬਾਨ ਦੀ ਕੌਂਸਲ ਵੱਲੋਂ ਲਏ ਗਏ ਫੈਸਲਿਆਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਸਾਹਿਬ ਸਿੰਘ ਨੇ ਕਲਮਬੰਦ ਕੀਤਾ। ਫੈਸਲਾ ਕੀਤਾ ਗਿਆ ਕਿ ਅਕਾਲ ਤਖ਼ਤ ਸਾਹਿਬ ਦੀ ਟੁੱਟੀ ਫੁੱਟੀ ਇਮਾਰਤ ਨੂੰ ਡੇਗ ਦਿਤਾ ਜਾਵੇ ਤੇ ਅੱਗੋਂ ਇਸ ਦੀ ਉਸਾਰੀ ਦੀ ਕਾਰ ਸੇਵਾ ਸੰਤ ਹਰਬੰਸ ਸਿੰਘ ਨੂੰ ਸੌਂਪ ਦਿਤੀ ਜਾਵੇ। ਸਥਿਤੀ ਨੂੰ ਸਾਧਾਰਨ ਹਾਲਤ ਵਿਚ ਲਿਆਉਣ ਲਈ 14 ਨੁਕਤੇ ਲਿਖੇ ਗਏ। ਸਤਿਕਾਰਯੋਗ ਸੰਤ ਬਾਬਾ ਖੜਕ ਸਿੰਘ ਨੇ ਇਸ ਨੋਟ ਨੂੰ ਪ੍ਰਵਾਨਗੀ ਦਿਤੀ। ਜਥੇਦਾਰ ਸਾਹਿਬਾਨ ਵੱਲੋਂ ਦਿਤੇ ਗਏ ਸੁਝਾਵਾਂ ਬਾਰੇ ਰੋਜ਼ਾਨਾ ‘ਅਜੀਤ’ ਦੇ ਸੰਪਾਦਕ ਸਵਰਗੀ ਸ. ਸਾਧੂ ਸਿੰਘ ਹਮਦਰਦ, ਸ. ਰਵੇਲ ਸਿੰਘ ਸਾਬਕ ਮੰਤਰੀ ਅਤੇ ਸ. ਆਤਮਾ ਸਿੰਘ ਵੀ ਸਹਿਮਤ ਸਨ। ਇਸ ਪਿਛੋਂ ਅਸੀਂ ਇਕਦਮ ਦਿੱਲੀ ਪਹੁੰਚੇ ਅਤੇ ਉਸੇ ਸ਼ਾਮ ਸ੍ਰੀਮਤੀ ਇੰਦਰਾ ਗਾਂਧੀ ਅਤੇ ਸ੍ਰੀ ਰਾਜੀਵ ਗਾਂਧੀ ਨਾਲ ਉਨ੍ਹਾਂ ਦੀ ਸਫਦਰਜੰਗ ਵਾਲੀ ਰਿਹਾਇਸ਼ ਤੇ ਇਕ ਘੰਟਾ ਮੁਲਾਕਾਤ ਕੀਤੀ। ਉਸ ਸਮੇਂ ਸ੍ਰੀਮਤੀ ਇੰਦਰਾ ਗਾਂਧੀ ਦੇ ਚਿਹਰੇ ਉੱਤੇ ਸਾਕਾ ਨੀਲਾ ਤਾਰਾ ਦੀਆਂ ਮੰਦਭਾਗੀਆਂ ਘਟਨਾਵਾਂ ਦਾ ਪ੍ਰਛਾਵਾਂ ਸਪਸ਼ਟ ਦਿਖਾਈ ਦਿੰਦਾ ਸੀ। ਉਹ ਜਿਵੇਂ ਨਾ ਕਿਵੇਂ ਪੰਜਾਬ ਵਿਚ ਆਮ ਵਰਗੀ ਹਾਲਤ ਪੈਦਾ ਕਰਨੀ ਚਾਹੁੰਦੀ ਸੀ ਅਤੇ ਤੁਰੰਤ ਕੋਈ ਮੂੰਹ ਰੱਖਣ ਵਾਲਾ ਫੈਸਲਾ ਸਿਰ੍ਹੇ ਚਾੜ੍ਹਨ ਦੀ ਚਾਹਵਾਨ ਸੀ। ਉਨ੍ਹਾਂ ਨੇ ਅਗਲਾ ਦਿਨ ਆਪਣੇ ਸਲਾਹਕਾਰਾਂ ਨਾਲ ਮਸ਼ਵਰੇ ਕਰਦਿਆਂ ਗੁਜ਼ਾਰਿਆ। ਉਨ੍ਹਾਂ ਨੇ ਗਿਆਨੀ ਜ਼ੈਲ ਸਿੰਘ ਨਾਲ ਵੀ ਇਕ ਘੰਟਾ ਮੁਲਾਕਾਤ ਕੀਤੀ। 19 ਜੂਨ ਨੂੰ ਸ. ਬੂਟਾ ਸਿੰਘ ਨੇ ਮੈਨੂੰ ਬੁਲਾਇਆ ਅਤੇ ਉਨ੍ਹਾਂ ਦੇ ਨਾਲ ਅੰਮ੍ਰਿਤਸਰ ਜਾਣ ਲਈ ਆਖਿਆ। ਉਨ੍ਹਾਂ ਨੇ ਮੈਨੂੰ ਦੱਸਿਆ ਕਿ ਪ੍ਰਧਾਨ ਮੰਤਰੀ

ਸਵਾਏ ਇਕ ਨੁਕਤੇ ਦੇ, ਬਾਕੀ ਸਾਰੇ ਨੁਕਤਿਆਂ ਨਾਲ ਸਹਿਮਤ ਹੋ ਗਏ ਹਨ ਅਤੇ ਉਨ੍ਹਾਂ (ਪ੍ਰਧਾਨ ਮੰਤਰੀ) ਨੇ ਮੈਨੂੰ (ਬੂਟਾ ਸਿੰਘ ਨੂੰ) ਅੰਮ੍ਰਿਤਸਰ ਵਿਚ ਇਸ ਸਬੰਧ ਵਿਚ ਐਲਾਨ ਕਰਨ ਦਾ ਅਧਿਕਾਰ ਵੀ ਦੇ ਦਿਤਾ ਹੈ। ਮੈਂ ਸ. ਬੂਟਾ ਸਿੰਘ ਨੂੰ ਅਜਿਹਾ ਐਲਾਨ ਕਰਨ ਤੋਂ ਵਰਜਦਿਆਂ ਆਖਿਆ ਕਿ ਕਿਸੇ ਪ੍ਰੈਸ ਕਾਨਫਰੰਸ ਵਿਚ ਅਜਿਹਾ ਐਲਾਨ ਸਿਰਫ਼ ਪ੍ਰਧਾਨ ਮੰਤਰੀ ਨੂੰ ਆਪ ਹੀ ਕਰਨਾ ਚਾਹੀਦਾ ਹੈ ਪਰ ਸ. ਬੂਟਾ ਸਿੰਘ ਨੂੰ ਸ੍ਰੀਮਤੀ ਗਾਂਧੀ ਉੱਤੇ ਐਨਾ ਯਕੀਨ ਸੀ ਅਤੇ ਉਹ ਐਨੇ ਉਤਸ਼ਾਹ ਵਿਚ ਸਨ ਕਿ ਉਨ੍ਹਾਂ ਨੇ ਆਪਣਾ ਇਰਾਦਾ ਨਾ ਬਦਲਿਆ। ਅਸੀਂ ਦਰਬਾਰ ਸਾਹਿਬ ਅੰਮ੍ਰਿਤਸਰ ਗਏ ਅਤੇ ਸਾਰੀ ਗੱਲ ਸਿੰਘ ਸਾਹਿਬਾਨ ਨੂੰ ਦੱਸੀ। ਉਨ੍ਹਾਂ ਨੇ ਕੁਝ ਸੁਖ ਦਾ ਸਾਹ ਲਿਆ। ਸਮਝੌਤੇ ਅਨੁਸਾਰ ਫੌਜ ਨੂੰ ਪਰਿਕਰਮਾ ਵਿਚੋਂ ਬਾਹਰ ਕੱਢਿਆ ਜਾਣਾ ਸੀ। ਸੰਗਤਾਂ ਨੂੰ ਦਰਬਾਰ ਸਾਹਿਬ ਵਿਚ ਜਾਣ ਦੀ ਖੁੱਲ੍ਹ ਮਿਲ ਜਾਣੀ ਸੀ। ਸ੍ਰੀ ਅਕਾਲ ਤਖ਼ਤ ਦੀ ਕਾਰ ਸੇਵਾ ਤੁਰੰਤ ਆਰੰਭ ਹੋ ਜਾਣੀ ਸੀ। ਗ੍ਰਿਫ਼ਤਾਰ ਕੀਤੇ ਗਏ ਬਹੁਤ ਸਾਰੇ ਵਿਅਕਤੀ ਰਿਹਾਅ ਕੀਤੇ ਜਾਣੇ ਸਨ। ਸਭ ਤੋਂ ਜ਼ਰੂਰੀ ਗੱਲ ਇਹ ਸੀ ਕਿ ਸ੍ਰੀਮਤੀ ਇੰਦਰਾ ਗਾਂਧੀ ਸ੍ਰੀ ਦਰਬਾਰ ਸਾਹਿਬ ਆਉਣਗੇ ਅਤੇ ਕਿਸੇ ਨਾ ਕਿਸੇ ਤਰ੍ਹਾਂ ਫੌਜੀ ਕਾਰਵਾਈ ਲਈ ਮੁਆਫ਼ੀ ਮੰਗਣਗੇ। ਸ੍ਰੀਮਤੀ ਗਾਂਧੀ ਨੇ 20 ਜੂਨ ਨੂੰ ਸ੍ਰੀ ਦਰਬਾਰ ਸਾਹਿਬ ਦੀ ਯਾਤਰਾ ਕਰਨੀ ਸੀ। ਸ. ਬੂਟਾ ਸਿੰਘ ਨੇ ਕਾਹਲੀ ਵਿਚ ਸੱਦੀ ਗਈ ਇਕ ਪ੍ਰੈਸ ਕਾਨਫਰੰਸ ਵਿਚ ਇਹ ਸਾਰੇ ਐਲਾਨ ਕਰ ਦਿਤੇ। ਇਸ ਪ੍ਰੈਸ ਕਾਨਫਰੰਸ ਵਿਚ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਹਾਜ਼ਰ ਸਨ। ਸ. ਬੂਟਾ ਸਿੰਘ ਨੇ ਸ. ਗੁਰਦਿਆਲ ਸਿੰਘ ਢਿੱਲੋਂ ਨੂੰ ਨਾਲ ਲੈ ਕੇ ਸੰਤ ਬਾਬਾ ਖੜਕ ਸਿੰਘ ਨਾਲ ਵੀ ਮੁਲਾਕਾਤ ਕੀਤੀ। ਸੰਗਤਾਂ ਨੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਏ। ਇਨ੍ਹਾਂ ਸਾਰੀਆਂ ਗੱਲਾਂ ਤੋਂ ਲੋਕਾਂ ਨੇ ਸਮਝਿਆ ਕਿ ਭਾਰਤ ਸਰਕਾਰ ਵੱਲੋਂ ਇਕ ਚੰਗੀ ਪਹਿਲ ਕਦਮੀ ਕੀਤੀ ਜਾ ਰਹੀ ਹੈ। ਅਸੀਂ ਅੰਮ੍ਰਿਤਸਰ ਤੋਂ 6 ਵਜੇ ਸ਼ਾਮੀਂ ਚੱਲੇ ਅਤੇ 7 ਵਜੇ ਪਾਲਮ ਹਵਾਈ ਅੱਡੇ 'ਤੇ ਪਹੁੰਚੇ। ਸੁਰੱਖਿਆ ਰਾਜ ਮੰਤਰੀ ਸ੍ਰੀ ਕੇ.ਪੀ. ਸਿੰਘ ਦਿਓ ਸਾਨੂੰ ਸਿੱਧੇ ਪ੍ਰਧਾਨ ਮੰਤਰੀ ਦੀ ਕੋਠੀ ਲੈ ਗਏ, ਜਿਥੇ ਸ. ਬੂਟਾ ਸਿੰਘ ਨੂੰ ਕੀਤੇ ਗਏ ਐਲਾਨਾਂ ਬਾਰੇ ਚੰਗੀ ਝਾੜ ਪਾਈ ਗਈ। ਪ੍ਰਧਾਨ ਮੰਤਰੀ ਨੇ ਉਸੇ ਦਿਨ ਦੁਪਹਿਰ ਬਾਅਦ ਆਪਣਾ ਇਰਾਦਾ ਬਦਲ ਲਿਆ ਸੀ। ਇਸ ਲਈ ਐਲਾਨ ਕੀਤਾ ਗਿਆ ਕਿ ਜੋ ਕੁਝ ਵੀ ਬੂਟਾ ਸਿੰਘ ਨੇ ਅੰਮ੍ਰਿਤਸਰ ਵਿਚ ਕਿਹਾ ਸੀ, ਉਹ ਉਨ੍ਹਾਂ ਦੇ ਨਿੱਜੀ ਵਿਚਾਰ ਸਨ, ਇਨ੍ਹਾਂ ਨਾਲ ਸਰਕਾਰ ਦਾ ਕੋਈ ਸੰਬੰਧ ਨਹੀਂ।

ਜਿਹੜੇ ਲੋਕ ਪ੍ਰਧਾਨ ਮੰਤਰੀ ਵੱਲੋਂ ਲਏ ਗਏ ਫੈਸਲਿਆਂ ਨੂੰ ਬਦਲਣ ਲਈ ਜ਼ਿੰਮੇਵਾਰ ਸਨ, ਉਨ੍ਹਾਂ ਦੀ ਪਛਾਣ ਅਜੇ ਕੀਤੀ ਜਾਣੀ ਹੈ। ਮੈਂ ਇਹ ਗੱਲ ਪੂਰੇ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਜੇ ਸ. ਬੂਟਾ ਸਿੰਘ ਵੱਲੋਂ ਕੀਤੇ ਗਏ ਐਲਾਨਾਂ ਨੂੰ ਸਰਕਾਰ ਵੱਲੋਂ ਅਮਲ ਵਿਚ ਲਿਆਂਦਾ ਜਾਂਦਾ ਤਾਂ ਹਜ਼ਾਰਾਂ ਹੀ ਜਾਨਾਂ ਮੌਤ ਦੇ ਮੂੰਹ ਵਿਚ ਜਾਣ ਤੋਂ ਬਚ ਸਕਦੀਆਂ ਸਨ। ਅਸਲ ਦੁਖਾਂਤ ਸਾਕਾ ਨੀਲਾ ਤਾਰਾ ਤੋਂ ਬਾਅਦ ਸ਼ੁਰੂ ਹੋਇਆ, ਜਿਸ ਨੇ ਖਾੜਕੂਵਾਦ ਨੂੰ ਜਨਮ ਦਿਤਾ। ਆਪ੍ਰੇਸ਼ਨ ਰੋਜ਼ਵੁੱਡ, ਛਾਣਬੀਣ ਦੀ ਉਸ ਕਾਰਵਾਈ ਦਾ ਨਾਂ ਸੀ, ਜੋ ਜੂਨ-ਜੁਲਾਈ 1984 ਦੇ ਮਹੀਨਿਆਂ ਵਿਚ ਫੌਜ ਨੇ ਪਿੰਡਾਂ ਵਿਚ ਕੀਤੀ, ਇਸ ਕਾਰਵਾਈ ਅਧੀਨ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਕੁੱਟਿਆ ਮਾਰਿਆ ਗਿਆ। ਹਜ਼ਾਰਾਂ ਘਰ ਢਾਹੇ ਗਏ। ਔਰਤਾਂ ਦੀ ਬੇਪਤੀ ਕੀਤੀ ਗਈ ਅਤੇ ਹਜ਼ਾਰਾਂ ਨਿਰਦੋਸ਼ ਲੋਕਾਂ ਨੂੰ ਤਸੀਹੇ ਦਿਤੇ ਗਏ। ਇਸ ਸਭ ਕੁਝ ਦੇ ਨਤੀਜੇ ਵਜੋਂ ਬਦਲਾ ਲੈਣ ਦੀ ਭਾਵਨਾ ਨਾਲ ਨੌਜਵਾਨਾਂ ਨੇ ਹਥਿਆਰ ਚੁੱਕ ਲਏ।

ਜੂਨ 1984 ਵਿਚ ਸਿੰਘ ਸਾਹਿਬਾਨ ਨਾਲ ਜੋ ਸਮਝੌਤਾ ਹੋਇਆ ਸੀ, ਉਸ ਨੂੰ ਅਮਲ ਵਿਚ ਲਿਆਉਣਾ ਚਾਹੀਦਾ ਸੀ। ਕੌਣ ਸਨ ਉਹ ਲੋਕ ਜਿਨ੍ਹਾਂ ਨੇ ਇੰਦਰਾ ਗਾਂਧੀ ਉੱਤੇ ਆਪਣੇ ਵਾਅਦਿਆਂ ਅਤੇ ਇਕਰਾਰਾਂ ਤੋਂ ਪਿੱਛੇ ਹਟਣ ਲਈ ਦਬਾਅ ਪਾਇਆ? ਦੇਸ਼ ਦਾ ਇਹ ਹੱਕ ਹੈ ਕਿ ਉਸ ਨੂੰ ਅਜਿਹੇ ਲੋਕਾਂ ਬਾਰੇ ਜਾਣਕਾਰੀ ਦਿਤੀ ਜਾਵੇ। ਮੈਂ ਅਜਿਹੀ ਜਾਣਕਾਰੀ ਨੂੰ ਹੋਰ ਸਾਰੇ ਮਸਲਿਆਂ ਨਾਲੋਂ ਵਧੇਰੇ ਜ਼ਰੂਰੀ ਸਮਝਦਾ ਹਾਂ। ਪ੍ਰਧਾਨ ਮੰਤਰੀ ਦੇ ਆਲੇ ਦੁਆਲੇ ਘੁੰਮਣ ਵਾਲੇ ਕੁਝ ਲੋਕਾਂ ਨੇ ਪੰਜਾਬ ਦੇ ਅਮਨ ਨੂੰ ਕਤਲ ਕਰ ਦਿਤਾ ਅਤੇ ਬਾਅਦ ਵਿਚ ਇਸੇ ਕਤਲੇਆਮ ਕਾਰਨ ਪ੍ਰਧਾਨ ਮੰਤਰੀ ਦਾ ਅਫ਼ਸੋਸਨਾਕ ਕਤਲ ਹੋ ਗਿਆ।

(8 ਜੂਨ 1995)

## 9

# ਰਾਜੀਵ ਗਾਂਧੀ ਪ੍ਰਧਾਨ ਮੰਤਰੀ ਕਿਵੇਂ ਬਣੇ ?

ਭਾਰਤੀ ਸੰਵਿਧਾਨ ਹੇਠ ਰਾਸ਼ਟਰਪਤੀ ਨੂੰ ਪ੍ਰਧਾਨ ਮੰਤਰੀ ਨਿਯੁਕਤ ਕਰਨ ਦਾ ਅਧਿਕਾਰ ਹੈ ਪਰੰਤੂ ਆਮ ਸਥਾਪਤ ਅਮਲ ਇਹ ਰਿਹਾ ਹੈ ਕਿ ਅਹੁਦੇ ਦੀ ਸਹੁੰ ਲੋਕ ਸਭਾ ਵਿਚ ਬਹੁ ਸੰਮਤੀ ਪਾਰਟੀ ਦੇ ਨੇਤਾ ਨੂੰ ਹੀ ਚੁਕਾਈ ਜਾਂਦੀ ਰਹੀ ਹੈ। ਫਿਰ ਵੀ ਕੁਝ ਵਿਸ਼ੇਸ਼ ਹਾਲਤਾਂ ਵਿਚ ਚੋਣ ਰਾਸ਼ਟਰਪਤੀ ਵੱਲੋਂ ਕੀਤੀ ਜਾਂਦੀ ਰਹੀ ਹੈ। ਸੰਨ 1964 ਵਿਚ ਪੰਡਿਤ ਜਵਾਹਰ ਲਾਲ ਨਹਿਰੂ ਦੀ ਅਚਾਨਕ ਮੌਤ ਉਪਰ ਉਸ ਵੇਲੇ ਦੇ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਨੇ ਸ੍ਰੀ ਗੁਲਜਾਰੀ ਲਾਲ ਨੰਦਾ ਨੂੰ ਉਸ ਸਮੇਂ ਤੱਕ ਅੰਤਰਿਮ ਪ੍ਰਧਾਨ ਮੰਤਰੀ ਨਿਯੁਕਤ ਕੀਤਾ ਜਦ ਤੱਕ ਕਿ ਹੁਕਮਰਾਨ ਕਾਂਗਰਸ ਪਾਰਟੀ ਦੇ ਨੇਤਾ ਦੀ ਚੋਣ ਨਹੀਂ ਸੀ ਕਰ ਲਈ ਗਈ। ਮੁੜ ਦਸੰਬਰ 1965 ਵਿਚ ਉਸ ਵੇਲੇ ਦੇ ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਦੀ ਮੌਤ ਉੱਪਰ ਸ਼੍ਰੀ ਨੰਦਾ ਨੂੰ ਰਾਸ਼ਟਰਪਤੀ ਵਲੋਂ ਮੁੜ ਅੰਤਰਿਮ ਪ੍ਰਧਾਨ ਮੰਤਰੀ ਦਾ ਅਹੁਦਾ ਸੌਂਪਿਆ ਗਿਆ। ਇਸ ਤੋਂ ਪਿੱਛੋਂ ਛੇਤੀ ਹੀ ਸ੍ਰੀਮਤੀ ਇੰਦਰਾ ਗਾਂਧੀ ਜਨਵਰੀ 1966 ਵਿਚ ਕਾਂਗਰਸ ਪਾਰਟੀ ਦੀ ਨੇਤਾ ਚੁਣ ਲਈ ਗਈ ਅਤੇ ਉਸ ਨੇ ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਚੁੱਕੀ। ਜਦ 1979 ਵਿਚ ਜਨਤਾ ਪਾਰਟੀ ਦੀ ਅੰਦਰੂਨੀ ਲੜਾਈ ਕਾਰਨ ਸ੍ਰੀ ਮੁਰਾਰਜੀ ਦੇਸਾਈ ਨੇ ਪ੍ਰਧਾਨ ਮੰਤਰੀ ਵਜੋਂ ਅਸਤੀਫ਼ਾ ਦੇ ਦਿਤਾ ਤਾਂ ਉਸ ਸਮੇਂ ਦੇ ਰਾਸ਼ਟਰਪਤੀ ਸ੍ਰੀ ਸੰਜੀਵਾ ਰੈਡੀ ਨੇ ਚੌਧਰੀ ਚਰਨ ਸਿੰਘ ਨੂੰ ਪ੍ਰਧਾਨ ਮੰਤਰੀ ਨਿਯੁਕਤ ਕਰ ਦਿਤਾ ਅਤੇ ਦੂਜੇ ਗਰੁੱਪਾਂ ਦੇ ਨੇਤਾਵਾਂ ਨੇ ਦਾਅਵਿਆਂ ਨੂੰ ਨਜ਼ਰ ਅੰਦਾਜ਼ ਕਰ ਦਿਤਾ। ਚੌਧਰੀ ਚਰਨ ਸਿੰਘ ਨੇ ਹਾਊਸ ਵਿਚ ਆਪਣਾ ਬਹੁ-ਮੱਤ ਸਾਬਤ ਕਰਨ ਤੋਂ ਬਿਨਾਂ ਹੀ ਆਮ ਚੋਣਾਂ ਲਈ ਆਖਿਆ।

ਭਾਰਤ ਦੇ ਸੰਵਿਧਾਨਕ ਇਤਿਹਾਸ ਵਿਚ ਸਭ ਤੋਂ ਪਹਿਲੀ ਵਾਰ ਅਕਤੂਰ, 1984 ਵਿਚ ਰਾਸ਼ਟਰਪਤੀ ਨੇ ਆਪਣੀ ਇਸ ਇੱਛਾ ਦੀ ਵਰਤੋਂ ਕੀਤੀ ਅਤੇ ਉਨ੍ਹਾਂ ਨੇ ਕਿਸੇ ਪਹਿਲੀ ਰਵਾਇਤ ਦੀ ਪਾਲਣਾ ਨਾ ਕੀਤੀ। ਇਹ 31 ਅਕਤੂਬਰ ਦੀ ਗੱਲ ਹੈ ਜਦ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਤੋਂ ਪਿੱਛੋਂ ਗਿਆਨੀ ਜ਼ੈਲ ਸਿੰਘ ਜੋ ਉਸ ਸਮੇਂ ਰਾਸ਼ਟਰਪਤੀ ਸਨ, ਨੇ ਸ੍ਰੀ ਰਾਜੀਵ ਗਾਂਧੀ ਨੂੰ ਜੋ ਨਾ ਤਾਂ ਪਾਰਲੀਮੈਂਟਰੀ ਪਾਰਟੀ ਦਾ ਨੇਤਾ ਹੀ ਸਨ ਅਤੇ ਨਾ ਹੀ ਕੇਂਦਰੀ ਮੰਤਰੀ, ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਚੁਕਾਈ। ਰਾਸ਼ਟਰਪਤੀ ਦੇ ਫੈਸਲੇ ਉੱਪਰ ਉਂਗਲੀਆਂ ਉੱਠੀਆਂ ਅਤੇ ਆਲੋਚਨਾਤਮਿਕ ਟਿੱਪਣੀਆਂ ਹੋਈਆਂ। ਬਹੁਤ ਸਾਰੇ ਕਾਂਗਰਸੀ ਨੇਤਾਵਾਂ ਨੇ ਫੜ੍ਹ ਮਾਰੀ ਕਿ ਉਨ੍ਹਾਂ ਨੇ ਰਾਸ਼ਟਰਪਤੀ ਦੇ ਫੈਸਲੇ ਵਾਸਤੇ ਰਜ਼ਾਮੰਦ ਕੀਤਾ ਸੀ। ਕਈ ਕਹਾਣੀਆਂ ਅਤੇ ਕਿੱਸੇ ਅੱਜ ਤੱਕ ਵੀ ਪ੍ਰੈਸ ਵਿਚ ਛਪ ਰਹੇ ਹਨ। ਇਸ ਉੱਚ ਅਹੁਦੇ ਦੇ ਦਾਅਵੇਦਾਰਾਂ ਅਤੇ ਉਨ੍ਹਾਂ ਦੇ ਹਮਾਇਤੀਆਂ ਵੱਲੋਂ ਕੀਤੇ ਯਤਨਾਂ ਬਾਰੇ ਵੀ ਕਿਆਸ ਅਰਾਈਆਂ ਕੀਤੀਆਂ ਜਾ ਰਹੀਆਂ ਹਨ। ਵਿਵਾਦ ਅਜੇ ਤਕ ਖ਼ਤਮ ਨਹੀਂ ਹੋਇਆ ਅਤੇ ਤੱਥਾਂ ਨੂੰ ਮਨਚਾਹਿਆ ਰੰਗ ਦਿਤਾ ਜਾ ਰਿਹਾ ਹੈ।

ਗਿਆਨੀ ਜ਼ੈਲ ਸਿੰਘ ਅਤੇ ਰਾਜੀਵ ਗਾਂਧੀ ਦੋਵੇਂ ਹੀ ਅੱਜ ਇਸ ਸੰਸਾਰ ਵਿਚ ਨਹੀਂ ਹਨ ਅਤੇ ਆਉਣ ਵਾਲੀਆਂ ਨਸਲਾਂ ਵਾਸਤੇ ਇਸ ਤਾਰੀਖੀ ਫੈਸਲੇ ਦੇ ਮੁਨਾਸਬ ਤਰੀਕੇ ਨਾਲ ਬਿਆਨ ਕੀਤੇ ਜਾਣ ਦੀ ਲੋੜ ਹੈ।

ਜੂਨ 1984 ਦੇ ਦੁਖਾਂਤਕ 'ਨੀਲਾ ਤਾਰਾ' ਕਾਰਵਾਈ ਤੋਂ ਪਿਛੋਂ ਗਿਆਨੀ ਜ਼ੈਲ ਸਿੰਘ ਅਤੇ ਸ੍ਰੀਮਤੀ ਇੰਦਰਾ ਗਾਂਧੀ ਦਰਮਿਆਨ ਰਿਸ਼ਤੇ ਨਾ-ਖੁਸ਼ਗਵਾਰ ਹੋ ਗਏ ਸਨ। ਉਸ ਸਮੇਂ ਕਈ ਅਜਿਹੇ ਲੋਕ ਸਨ ਜਿਨ੍ਹਾਂ ਨੇ ਪ੍ਰਧਾਨ ਮੰਤਰੀ ਦੇ ਕੰਨਾਂ ਵਿਚ ਹੋਰ ਵਧੇਰੇ ਜ਼ਹਿਰ ਭਰਿਆ। ਸਿੱਖਾਂ ਦੇ ਸਭ ਤੋਂ ਪਵਿੱਤਰ ਧਰਮ ਅਸਥਾਨ ਉੱਪਰ ਫੌਜੀ ਹਮਲੇ ਕਾਰਨ ਅਤੇ ਸ੍ਰੀ ਦਰਬਾਰ ਸਾਹਿਬ ਦੇ ਫੌਜ ਵੱਲੋਂ ਲਗਾਤਾਰ ਘੇਰੇ ਅਤੇ ਸ਼ਰਧਾਲੂਆਂ ਦੇ ਦਰਸ਼ਨਾਂ ਲਈ ਜਾਣ ਉੱਪਰ ਰੁਕਾਵਟਾਂ ਕਾਰਨ ਰਾਸ਼ਟਰਪਤੀ ਬਹੁਤ ਦੁਖੀ ਸਨ। ਰਾਸ਼ਟਰਪਤੀ ਨੂੰ ਵਿਸ਼ਵ ਭਰ ਵਿਚ ਸਿੱਖਾਂ ਦੇ ਵੱਡੀ ਗਿਣਤੀ ਵਿਚ ਪੱਤਰ ਅਤੇ ਸੰਦੇਸ਼ ਮਿਲ ਰਹੇ ਸਨ ਕਿ ਉਸ ਨੇ ਦਰਬਾਰ ਸਾਹਿਬ ਉੱਪਰ ਫੌਜੀ ਹਮਲੇ ਸਮੇਂ ਅਸਤੀਫ਼ਾ ਨਾ ਦੇ ਕੇ ਸਿੱਖਾਂ ਨਾਲ ਧੋਖਾ ਕੀਤਾ ਹੈ। ਲੰਮੀ ਗੱਲਬਾਤ ਪਿਛੋਂ ਇਕ ਅਕਤੂਬਰ, 1984 ਨੂੰ ਆਖਰਕਾਰ ਫੌਜ ਸ੍ਰੀ ਦਰਬਾਰ ਸਾਹਿਬ ਵਿਚੋਂ ਬਾਹਰ ਨਿਕਲ ਆਈ।

ਇੰਦਰਾ ਗਾਂਧੀ ਦੀ ਸਰਕਾਰ ਨੇ ਪ੍ਰਾਹੁਣਾਚਾਰੀ ਦੀਆਂ ਲਟਕ ਰਹੀਆਂ ਜ਼ਿੰਮੇਵਾਰੀਆਂ ਪੂਰੀਆਂ ਕਰਨ ਲਈ ਰਾਸ਼ਟਰਪਤੀ ਦੇ ਦੱਖਣੀ ਯਮਨ ਅਤੇ ਉੱਤਰੀ ਯਮਨ ਦੇ ਦੌਰੇ ਦਾ ਪ੍ਰਬੰਧ ਕੀਤਾ। ਹਿੰਦ ਮਹਾਂਸਾਗਰ ਵਿਚ ਟਾਪੂ ਮਾਰੀਸ਼ੀਅਸ ਵਿਚ ਭਾਰਤੀ ਲੋਕਾਂ ਦੀ ਬਹੁ ਗਿਣਤੀ ਵਸਦੀ ਹੈ। ਰਾਸ਼ਟਰਪਤੀ ਨੂੰ ਹਵਾਈ ਅੱਡੇ ਉੱਪਰ ਉਪ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਕੈਬਨਿਟ ਮੰਤਰੀ ਅਤੇ ਉੱਚ ਅਧਿਕਾਰੀਆਂ ਨੇ 22 ਅਕਤੂਬਰ, 1984 ਨੂੰ ਨਿੱਘੀ ਵਿਦਾਇਗੀ ਦਿਤੀ।

ਸਾਰੀਆਂ ਰਸਮਾਂ ਪੂਰੀਆਂ ਕਰਨ ਤੋਂ ਪਿੱਛੋਂ, ਰਾਸ਼ਟਰਪਤੀ ਦੇ ਹਵਾਈ ਜਹਾਜ਼ ਵਿਚ ਬੈਠਣ ਤੋਂ ਤੁਰੰਤ ਪਹਿਲਾਂ ਰਾਸ਼ਟਰਪਤੀ ਨੇ ਸ੍ਰੀਮਤੀ ਇੰਦਰਾ ਗਾਂਧੀ ਨੂੰ ਇਕ ਪਾਸੇ ਲੈ ਆਂਦਾ ਅਤੇ ਦੋਵੇਂ ਕੁਝ ਮਿੰਟਾਂ ਲਈ ਗੱਲਬਾਤ ਕਰਦੇ ਰਹੇ। ਗਿਆਨੀ ਜ਼ੈਲ ਸਿੰਘ ਅਤੇ ਸ੍ਰੀਮਤੀ ਇੰਦਰਾ ਗਾਂਧੀ ਦਰਮਿਆਨ ਅੰਤਿਮ ਗੱਲਬਾਤ ਕੋਈ ਵੀ ਨਹੀਂ ਸੀ ਸੁਣ ਸਕਦਾ। ਇਤਫ਼ਾਕਨ ਜਦ ਇਸ ਮਿਲਣੀ ਦਾ ਹਵਾਲਾ ਸ੍ਰੀ ਅਲੈਗਜ਼ੈਂਡਰ ਦੀਆਂ ਯਾਦਾਂ ਵਿਚ ਛਪਿਆ ਤਾਂ ਮੈਂ ਇਹ ਹਿੱਸਾ ਗਿਆਨੀ ਜ਼ੈਲ ਸਿੰਘ ਨੂੰ ਪੜ੍ਹ ਕੇ ਸੁਣਾਇਆ। ਉਨ੍ਹਾਂ ਨੇ ਤੁਰੰਤ ਮੈਨੂੰ ਗੱਲਬਾਤ ਦਾ ਸਾਰ ਦੱਸਦੇ ਹੋਏ ਕਿਹਾ, 'ਮੈਂ ਇੰਦਰਾ ਜੀ ਨੂੰ ਕਿਹਾ ਸੀ ਹਾਲਾਤ ਆਮ ਵਰਗੇ ਨਹੀਂ ਹਨ ਅਤੇ ਦੋਹਾਂ ਦੇ ਦਿਲਾਂ ਵਿਚ ਇਕ ਦੂਜੇ ਪ੍ਰਤੀ ਵਖਰੇਵੇਂ ਹਨ। ਕੁਝ ਮਤਲਬੀ ਲੋਕਾਂ ਨੇ ਸਾਡੇ ਦੋਹਾਂ ਦਰਮਿਆਨ ਪਾੜਾ ਵਧਾਉਣ ਵਿਚ ਸਫ਼ਲਤਾ ਪ੍ਰਾਪਤ ਕਰ ਲਈ ਹੈ ਅਤੇ ਇਸ ਕਾਰਨ ਮੇਰੇ ਮਨ ਉਪਰ ਵੱਡਾ ਬੋਝ ਹੈ। ਗਲਤ ਫ਼ਹਿਮੀਆਂ ਦੂਰ ਕਰਨ ਲਈ ਮੈਂ ਬੜੇ ਚਿਰ ਤੋਂ ਇਸ ਮਸਲੇ ਉਪਰ ਗੱਲਬਾਤ ਕਰਨਾ ਚਾਹੁੰਦਾ ਸਾਂ ਪਰੰਤੂ

ਸਾਨੂੰ ਮਿਲਣ ਦਾ ਮੌਕਾ ਨਹੀਂ ਮਿਲਿਆ। ਹੁਣ ਮੈਂ ਕੁਝ ਦਿਨਾਂ ਲਈ ਵਿਦੇਸ਼ ਜਾ ਰਿਹਾ ਹਾਂ ਅਤੇ ਜੇਕਰ ਮੈਂ ਜਿਉਂਦਾ ਵਾਪਸ ਪਰਤ ਆਇਆ ਹਾਂ ਤਾਂ ਅਸੀਂ ਸਾਰੇ ਮਸਲੇ ਸੁਹਿਰਦਤਾ ਨਾਲ ਹੱਲ ਕਰ ਲਵਾਂਗੇ। ਇੰਦਰਾ ਗਾਂਧੀ ਦੇ ਵੀ ਇਹੋ ਵਿਚਾਰ ਸਨ।' ਮੈਂ ਸ਼ਬਦ 'ਜੇ ਮੈਂ ਜਿਉਂਦਾ ਵਾਪਸ ਪਰਤ ਆਇਆ' ਦੀ ਵਰਤੋਂ ਕਰਨ ਦਾ ਕਾਰਨ ਪੁੱਛਿਆ ਜਿਸ ਦਾ ਗਿਆਨੀ ਜੀ ਨੇ ਜਵਾਬ ਦਿਤਾ, 'ਮੇਰੀ ਜ਼ਿੰਦਗੀ ਨੂੰ ਖ਼ਤਰਾ ਹੋਣ ਦੀਆਂ ਕਈ ਖ਼ਬਰਾਂ ਸਨ ਅਤੇ ਸੁਣਿਆ ਗਿਆ ਸੀ ਕਿ ਵਿਦੇਸ਼ਾਂ ਵਿਚ ਮੇਰੇ ਕਤਲ ਲਈ ਕਿਰਾਏ ਦੇ ਆਦਮੀ ਵੀ ਤਿਆਰ ਕੀਤੇ ਗਏ ਸਨ ਕਿਉਂਕਿ ਇਹ ਲੋਕ ਦਰਬਾਰ ਸਾਹਿਬ ਉੱਪਰ ਫੌਜੀ ਹਮਲੇ ਸਮੇਂ ਮੇਰੇ ਅਸਤੀਫ਼ਾ ਨਾ ਦੇਣ ਉੱਪਰ ਨਾਖੁਸ਼ ਸਨ। ਮੈਨੂੰ ਯਕੀਨ ਨਹੀਂ ਸੀ ਕਿ ਵਿਦੇਸ਼ ਵਿਚ ਮੇਰੇ ਨਾਲ ਕੀ ਭਾਣਾ ਵਰਤੇਗਾ ਕਿਉਂਕਿ ਸਾਕਾ 'ਨੀਲਾ ਤਾਰਾ' ਪਿਛੋਂ ਇਹ ਮੇਰਾ ਪਹਿਲਾ ਵਿਦੇਸ਼ੀ ਦੌਰਾ ਸੀ।

ਮਾਰੀਸ਼ੀਅਸ ਦੇ ਚਾਰ ਦਿਨਾਂ ਦੌਰੇ ਤੋਂ ਪਿਛੋਂ ਅਤੇ ਕਮਿਊਨਿਸਟ ਰਾਜ ਵਾਲੇ ਦੱਖਣੀ ਯਮਨ ਵਿਚ ਤਿੰਨ ਦਿਨ ਠਹਿਰਨ ਉਪਰੰਤ ਰਾਸ਼ਟਰਪਤੀ ਦੀ ਪਾਰਟੀ ਖੁਸ਼ਹਾਲ ਉੱਤਰੀ ਯਮਨ ਵਿਚ ਪਹੁੰਚੀ।

31 ਅਕਤੂਬਰ, 1984 ਦੀ ਸਵੇਰ 7:30 ਵਜੇ ਰਾਸ਼ਟਰਪਤੀ ਨੂੰ ਟੈਲੀਫ਼ੋਨ ਰਾਹੀਂ ਸੰਦੇਸ਼ ਮਿਲਿਆ ਜਿਸ ਨੇ ਉਨ੍ਹਾਂ ਨੂੰ ਝੰਜੋੜ ਕੇ ਰੱਖ ਦਿਤਾ। ਇਹ ਸੰਦੇਸ਼ ਦਿੱਲੀ ਤੋਂ ਉਨ੍ਹਾਂ ਨੂੰ ਭੇਜਿਆ ਗਿਆ ਸੀ ਕਿ ਸ੍ਰੀਮਤੀ ਇੰਦਰਾ ਗਾਂਧੀ ਨੂੰ ਉਨ੍ਹਾਂ ਦੇ ਘਰ ਵਿਚ ਗੋਲੀ ਮਾਰ ਦਿਤੀ ਗਈ ਹੈ ਤੇ ਉਨ੍ਹਾਂ ਨੂੰ ਆਲ ਇੰਡੀਆ ਮੈਡੀਕਲ ਇੰਸਟੀਚਿਊਟ ਵਿਚ ਲਿਜਾਇਆ ਗਿਆ ਹੈ। ਰਿਪੋਰਟਾਂ ਦੀ ਪੁਸ਼ਟੀ ਹੋਣ ਪਿਛੋਂ ਰਾਸ਼ਟਰਪਤੀ ਨੇ ਸਦਮੇ ਦੀ ਹਾਲਤ ਵਿਚ ਤੁਰੰਤ ਮਿਲਟਰੀ ਸਕੱਤਰ ਏਅਰ ਮਾਰਸ਼ਲ ਮਿ. ਆਰ.ਐਸ. ਨਾਇਡੂ ਨੂੰ ਬੁਲਾਇਆ ਤੇ ਉਸ ਨੂੰ ਤੁਰੰਤ ਦਿੱਲੀ ਵਾਪਸੀ ਦਾ ਪ੍ਰਬੰਧ ਕਰਨ ਦਾ ਹੁਕਮ ਦਿਤਾ। ਸਾਨਾ ਵਿਚ ਵੱਖ ਵੱਖ ਹੋਟਲਾਂ ਵਿਚ ਠਹਿਰੀ ਹੋਈ ਰਾਸ਼ਟਰਪਤੀ ਦੇ ਨਾਲ ਗਈ ਟੋਲੀ ਇਕ ਘੰਟੇ ਦੇ ਅੰਦਰ ਅੰਦਰ ਹਵਾਈ ਅੱਡੇ ਉੱਪਰ ਪਹੁੰਚ ਗਈ ਅਤੇ ਰਾਸ਼ਟਰਪਤੀ ਨੇ ਰਸਮੀ ਪ੍ਰਾਹੁਣਾਚਾਰੀ ਤੋਂ ਬਿਨਾਂ ਹੀ ਸ਼ਹਿਰ ਛੱਡ ਦਿਤਾ।

ਗਿਆਨੀ ਜ਼ੈਲ ਸਿੰਘ ਆਪਣੇ ਨਾਲ ਸਦਾ ਭਾਰਤ ਦੇ ਸੰਵਿਧਾਨ ਦੀ ਪੁਸਤਕ ਰੱਖਿਆ ਕਰਦੇ ਸਨ। ਜਦ ਕਦੀ ਵੀ ਜ਼ਰੂਰਤ ਪੈਂਦੀ ਉਹ ਵੱਖ ਵੱਖ ਧਾਰਾਵਾਂ ਦਾ ਅਧਿਐਨ ਕਰਦੇ। ਦਿੱਲੀ ਤੋਂ ਪੁੱਜਣ ਵਾਲੀਆਂ ਖ਼ਬਰਾਂ ਦੇ ਆਧਾਰ 'ਤੇ ਉਨ੍ਹਾਂ ਨੂੰ ਬੁਰੇ ਤੋਂ ਬੁਰਾ ਭਾਣਾ ਵਰਤ ਗਿਆ ਹੋਣ ਦੀ ਆਸ ਸੀ। ਉਨ੍ਹਾਂ ਨੇ ਆਪਣੇ ਸਕੱਤਰ ਸ੍ਰੀ ਏ.ਸੀ. ਬੰਦੋਪਾਧਿਆ ਤੇ ਜਾਇੰਟ ਸਕੱਤਰ ਸ੍ਰੀ ਆਈ.ਐਸ ਬਿੰਦਰਾ ਨਾਲ ਮਸ਼ਵਰਾ ਕੀਤਾ। ਪ੍ਰਧਾਨ ਮੰਤਰੀ ਦੀ ਨਿਯੁਕਤੀ ਸਬੰਧੀ ਉਨ੍ਹਾਂ ਨੇ ਵਿਸ਼ੇਸ਼ ਧਾਰਾਵਾਂ ਦਾ ਅਧਿਐਨ ਕੀਤਾ ਅਤੇ ਉਨ੍ਹਾਂ ਨੇ ਕਿਹਾ ਕਿ ਉਹ ਆਰਜ਼ੀ (ਕੰਮ ਚਲਾਊ) ਪ੍ਰਧਾਨ ਮੰਤਰੀ ਨਿਯੁਕਤ ਕਰਨ ਬਾਰੇ ਰਾਸ਼ਟਰਪਤੀ ਦੀਆਂ ਤਾਕਤਾਂ ਸਬੰਧੀ ਧਾਰਾਵਾਂ ਦੱਸਣ। ਇਸ ਪਹਿਲੂ ਉੱਪਰ ਭਾਰਤੀ ਸੰਵਿਧਾਨ ਖਾਮੋਸ਼ ਹੈ। ਉਹ ਇਸ ਗੱਲ ਉੱਪਰ ਦ੍ਰਿੜ ਸਨ ਕਿ ਰਾਸ਼ਟਰਪਤੀ ਯੋਗ ਵਿਅਕਤੀ ਨੂੰ ਚੁਣਨ ਦਾ ਅਧਿਕਾਰ ਰੱਖਦਾ ਹੈ ਅਤੇ ਉਸ ਨੂੰ ਪ੍ਰਧਾਨ ਮੰਤਰੀ ਨਿਯੁਕਤ ਕਰ ਸਕਦਾ ਹੈ ਅਤੇ



ਕਿਉਂਕਿ ਦੇਸ਼ ਨਾਜ਼ੁਕ ਹਾਲਾਤ ਵਿਚੋਂ ਗੁਜ਼ਰ ਰਿਹਾ ਹੈ, ਇਸ ਲਈ ਕਿਸੇ ਅਜਿਹੇ ਗਤੀਸ਼ੀਲ ਵਿਅਕਤੀ ਦੀ ਲੋੜ ਹੈ ਜਿਸ ਨੂੰ ਲੋਕਾਂ ਦਾ ਭਰੋਸਾ ਪ੍ਰਾਪਤ ਹੋਵੇ। ਇਸ ਪ੍ਰਨਾਲੀ ਵਿਚ ਉਸ ਨੂੰ ਚਿੰਤਾਜਨਕ ਹਾਲਾਤ ਪੈਦਾ ਹੋਣ ਅਤੇ ਖਲਾਅ ਪੈਦਾ ਹੋਣ ਦੀ ਆਸ ਸੀ। ਗਿਆਨੀ ਜੀ ਨੇ ਸ੍ਰੀ ਰਾਜੀਵ ਗਾਧੀ ਦੀ ਚੋਣ ਬਾਰੇ ਆਪਣੇ ਵਿਚਾਰ ਦੱਸੇ ਅਤੇ ਕਿਹਾ ਕਿ ਕੇਵਲ ਉਹੋ ਹੀ ਇਸ ਜ਼ਿੰਮੇਵਾਰੀ ਨੂੰ ਨਿਭਾਉਣ ਦੇ ਯੋਗ ਹੈ। ਰਾਸ਼ਟਰਪਤੀ ਦੀ ਪਾਰਟੀ ਵਿਚ ਸੀਨੀਅਰ ਸੰਪਾਦਕ ਅਤੇ ਪੱਤਰਕਾਰ ਵੀ ਸ਼ਾਮਲ ਸਨ ਜਿਨ੍ਹਾਂ ਵਿਚ ਸ੍ਰੀ ਪ੍ਰਭੂ ਚਾਵਲਾ, ਸ੍ਰੀ ਇੰਦਰਜੀਤ, ਸ੍ਰੀ ਐਮ.ਕੇ. ਧਰ, ਸ੍ਰੀ ਸਤਿੰਦਰ ਸਿੰਘ, 'ਹਿੰਦੂ' ਦੇ ਸ੍ਰੀ ਐਮ.ਕੇ. ਜੋਸ਼ੀ ਦੇ ਨਾਂ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹਨ। ਗਿਆਨੀ ਜੀ ਨੇ ਹਰ ਇਕ ਨੂੰ ਅੱਡ ਅੱਡ ਬੁਲਾਇਆ ਅਤੇ ਆਪਣੀ ਤਜਵੀਜ਼ ਤੋਂ ਜਾਣੂੰ ਕਰਵਾਇਆ। ਕਈਆਂ ਨੇ ਇਸ ਤਜਵੀਜ਼ ਦੀ ਤਿੱਖੀ ਵਿਰੋਧਤਾ ਕੀਤੀ ਅਤੇ ਗਿਆਨੀ ਜੀ ਦਾ ਮਨ ਬਦਲਣ ਦਾ ਯਤਨ ਕੀਤਾ। ਇਸ ਤੋਂ ਪਿੱਛੋਂ ਆਮ ਬਹਿਸ ਹੋਈ ਜਿਸ ਵਿਚ ਵਿਦੇਸ਼ ਸਕੱਤਰ ਸ੍ਰੀ ਰਮੇਸ਼ ਭੰਡਾਰੀ ਵੀ ਸ਼ਾਮਲ ਸੀ। ਰਾਸ਼ਟਰਪਤੀ ਆਪਣੇ ਵਿਚਾਰ ਉੱਪਰ ਦ੍ਰਿੜ ਸਨ ਅਤੇ ਜਦ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਕੈਬਿਨ ਵਿਚ ਮਿਲਿਆ ਤਾਂ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੇ ਆਪਣਾ ਮਨ ਬਣਾ ਲਿਆ ਹੈ। ਇਹ ਫੈਸਲਾ ਲਏ ਜਾਣ ਪਿੱਛੇ 1982 ਵਿਚ ਰਾਸ਼ਟਰਪਤੀ ਦੇ ਅਹੁਦੇ ਲਈ ਇੰਦਰਾ ਗਾਂਧੀ ਦਾ ਗਿਆਨੀ ਜ਼ੈਲ ਸਿੰਘ ਦੇ ਨਾਂ ਦੀ ਚੋਣ ਕਰਨ ਦਾ ਫੈਸਲਾ ਵੀ ਕੰਮ ਕਰ ਰਿਹਾ ਸੀ। ਉਨ੍ਹਾਂ ਨੇ ਮੈਨੂੰ ਦੱਸਿਆ 'ਤੇਰੇ ਬੁੱਧੀਜੀਵੀ ਮਿੱਤਰ ਜਿਨ੍ਹਾਂ ਦੇ ਦ੍ਰਿੜ ਵਿਚਾਰ ਹਨ ਅਤੇ ਜਿਨ੍ਹਾਂ ਕੋਲ ਸ਼ਕਤੀਸ਼ਾਲੀ ਦਲੀਲਾਂ ਹਨ ਮੇਰੇ ਵਿਚਾਰਾਂ ਨਾਲ ਰਜ਼ਾਮੰਦ ਨਹੀਂ ਹਨ ਪਰੰਤੂ ਮੈਂ ਫੈਸਲਾ ਕਰ ਲਿਆ ਹੈ ਅਤੇ ਸ੍ਰੀ ਰਾਜੀਵ ਗਾਂਧੀ ਨੂੰ ਹੀ ਪ੍ਰਧਾਨ ਮੰਤਰੀ ਨਿਯੁਕਤ ਕਰਾਂਗਾ।'

ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤਕਰੀਬਨ 4 ਵਜੇ ਸ਼ਾਮ ਪਾਲਮ ਹਵਾਈ ਅੱਡੇ ਉੱਪਰ ਉਤਰੇ ਅਤੇ ਉਨ੍ਹਾਂ ਦਾ ਸਵਾਗਤ ਉਪ ਰਾਸ਼ਟਰਪਤੀ ਸ੍ਰੀ ਵੈਂਕਟਾਰਮਨ ਨੇ ਕੀਤਾ। ਸ੍ਰੀ ਅਰੁਣ ਨਹਿਰੂ ਅਤੇ ਸ੍ਰੀ ਆਰ.ਕੇ. ਧਵਨ ਵੀ ਹਵਾਈ ਅੱਡੇ ਉੱਪਰ ਮੌਜੂਦ ਸਨ। ਨਿੱਜੀ ਗੱਲਬਾਤ ਲਈ ਕੁਝ ਸਮੇਂ ਵਾਸਤੇ ਗਿਆਨੀ ਜੀ ਸ੍ਰੀ ਧਵਨ ਨੂੰ ਇਕ ਪਾਸੇ ਲੈ ਗਏ ਅਤੇ ਸਿੱਧੇ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼ ਵਿਚ ਪਹੁੰਚੇ ਜਿਥੇ ਇੰਦਰਾ ਜੀ ਦੀ ਮ੍ਰਿਤਕ ਦੇਹ ਨੂੰ ਰੱਖਿਆ ਗਿਆ ਸੀ। ਸੜਕ ਦੇ ਨਾਲ ਨਾਲ ਮੁਨਾਸਬ ਪੁਲਿਸ ਸੁਰੱਖਿਆ ਨਹੀਂ ਸੀ ਅਤੇ ਸਾਡੀਆਂ ਦੋਵੇਂ ਕਾਰਾਂ, ਇਕ ਜਿਸ ਵਿਚ ਰਾਸ਼ਟਰਪਤੀ ਦਾ ਸਕੱਤਰ ਬੈਠਾ ਸੀ ਅਤੇ ਦੂਜੀ ਜਿਸ ਵਿਚ ਮੈਂ ਬੈਠਾ ਸਾਂ, ਬੁਰੀ ਤਰ੍ਹਾਂ ਭੀੜ ਦਾ ਸ਼ਿਕਾਰ ਹੋਈਆਂ। ਮੈਂ ਕੇਵਲ ਡਰਾਈਵਰ ਦੀ ਹੁਸ਼ਿਆਰੀ ਕਾਰਨ ਹੀ ਬਚ ਸਕਿਆ ਜਿਸ ਨੇ ਬੜੀ ਫੁਰਤੀ ਨਾਲ ਮੈਨੂੰ ਘਰ ਪਹੁੰਚਾਇਆ। ਗਿਆਨੀ ਜੀ ਹਸਪਤਾਲ ਦੇ ਅੰਦਰ ਗਏ। ਉਨ੍ਹਾਂ ਨੇ ਸ੍ਰੀ ਰਾਜੀਵ ਗਾਂਧੀ ਨੂੰ ਕੱਪੜੇ ਤਬਦੀਲ ਕਰਕੇ ਜਿੰਨੀ ਜਲਦੀ ਹੋ ਸਕੇ ਰਾਸ਼ਟਰਪਤੀ ਭਵਨ ਪਹੁੰਚਣ ਲਈ ਕਿਹਾ। ਹਸਪਤਾਲ ਤੋਂ ਬਾਹਰ ਗਿਆਨੀ ਜੀ ਦੀ ਕਾਰ ਉੱਪਰ ਭੀੜ ਵੱਲੋਂ ਹਮਲਾ ਕੀਤਾ ਗਿਆ ਪਰੰਤੂ ਉਨ੍ਹਾਂ ਦੇ ਹਿਫ਼ਾਜ਼ਤੀ ਅਮਲੇ ਨੇ ਉਨ੍ਹਾਂ ਨੂੰ ਰਾਜ਼ੀ ਖੁਸ਼ੀ ਰਾਸ਼ਟਰਪਤੀ ਭਵਨ ਵਿਚ ਪਹੁੰਚਾ ਦਿਤਾ।

ਰਾਸ਼ਟਰਪਤੀ ਦੀ ਪਹਿਲੀ ਕਾਰਵਾਈ ਇਹ ਸੀ ਕਿ ਉਨ੍ਹਾਂ ਨੇ ਉਪ ਰਾਸ਼ਟਰਪਤੀ ਨੂੰ

ਹਦਾਇਤ ਕੀਤੀ ਕਿ ਉਹ ਰੇਡੀਓ ਅਤੇ ਟੈਲੀਵਿਜ਼ਨ ਉਪਰ ਪ੍ਰਧਾਨ ਮੰਤਰੀ ਦੀ ਮੌਤ ਦਾ ਐਲਾਨ ਕਰਨ। ਉਨ੍ਹਾਂ ਨੇ ਆਪਣੇ ਸਕੱਤਰ ਨੂੰ ਅਸ਼ੋਕ ਹਾਲ ਵਿਚ ਸਹੁੰ ਚੁੱਕਣ ਦੇ ਸਮਾਗਮ ਦਾ ਪ੍ਰਬੰਧ ਕਰਨ ਦਾ ਵੀ ਹੁਕਮ ਦਿਤਾ। ਰਾਸ਼ਟਰਪਤੀ ਨੇ ਉਪ-ਰਾਸ਼ਟਰਪਤੀ ਨਾਲ ਮੁਖਤਸਰ ਸਲਾਹ ਮਸ਼ਵਰਾ ਕੀਤਾ ਅਤੇ ਸ੍ਰੀ ਪ੍ਰਣਾਬ ਮੁਖਰਜੀ ਅਤੇ ਸ੍ਰੀ ਪੀ.ਵੀ. ਨਰਸਿਮ੍ਹਾ ਰਾਓ ਨੂੰ ਵੀ ਵੱਖਰੇ ਵੱਖਰੇ ਬੁਲਾਇਆ। ਇਹ ਦੋਵੇਂ ਸੀਨੀਅਰ ਕੈਬਨਿਟ ਮੰਤਰੀ ਸਨ। ਇਨ੍ਹਾਂ ਦੋਹਾਂ ਨੇ ਸ੍ਰੀ ਰਾਜੀਵ ਗਾਂਧੀ ਦੀ ਨਿਯੁਕਤੀ ਦੀ ਪੂਰੀ ਤਰ੍ਹਾਂ ਹਮਾਇਤ ਕੀਤੀ। ਕਿਸੇ ਨੇ ਵੀ ਸੀਨੀਅਰ ਹੋਣ ਦੇ ਆਧਾਰ ’ਤੇ ਇਸ ਅਸਾਮੀ ਲਈ ਆਪਣਾ ਦਾਅਵਾ ਨਾ ਜਿਤਾਇਆ। ਇਸੇ ਸਮੇਂ ਹੀ ਸ੍ਰੀ ਮੂਪਨਾਰ ਨੇ ਕਾਂਗਰਸ ਪਾਰਲੀਮੈਂਟਰੀ ਬੋਰਡ ਦਾ ਫੈਸਲਾ ਵੀ ਦੇ ਦਿਤਾ ਜਿਸ ਵਿਚ ਵੀ ਸ੍ਰੀ ਰਾਜੀਵ ਗਾਂਧੀ ਦੇ ਨਾਂ ਦੀ ਸਿਫਾਰਸ਼ ਸੀ। ਰਾਸ਼ਟਰਪਤੀ ਨੇ ਆਪਣੇ ਸਕੱਤਰ ਨੂੰ ਐਲਾਨ ਜਾਰੀ ਕਰਨ ਦਾ ਹੁਕਮ ਦਿਤਾ। ਸ੍ਰੀ ਰਾਜੀਵ ਗਾਂਧੀ ਉਦਾਸ ਹਾਲਤ ਵਿਚ ਬਾਹਰ ਉਡੀਕ ਕਰ ਰਿਹਾ ਸੀ ਅਤੇ ਉਸ ਨੂੰ ਰਾਸ਼ਟਰਪਤੀ ਨੇ ਆਪਣੇ ਅਧਿਐਨ ਕਮਰੇ ਵਿਚ ਬੁਲਾਇਆ ਅਤੇ ਨਿਯੁਕਤੀ ਪੱਤਰ ਦਿਤਾ। ਗਿਆਨੀ ਜੀ ਨੇ ਉਸ ਨੂੰ ਗਲ ਨਾਲ ਲਾ ਲਿਆ ਅਤੇ ਦੋਹਾਂ ਦੀਆਂ ਅੱਖਾਂ ਵਿਚ ਹੰਝੂ ਵਹਿਣ ਲੱਗੇ। ਸ੍ਰੀ ਰਾਜੀਵ ਗਾਂਧੀ ਨੇ ਤੁਰੰਤ ਆਪਣੇ ਨਾਲ ਸ੍ਰੀ ਪ੍ਰਣਾਬ ਮੁਖਰਜੀ, ਸ੍ਰੀ ਨਰਸਿਮ੍ਹਾ ਰਾਓ ਅਤੇ ਸ੍ਰੀ ਸ਼ਿਵ ਸ਼ੰਕਰ ਨੂੰ ਵੀ ਮੰਤਰੀਆਂ ਵਜੋਂ ਸਹੁੰ ਚੁੱਕਣ ਦੀ ਤਜਵੀਜ਼ ਪੇਸ਼ ਕੀਤੀ। ਸਹੁੰ ਚੁਕਣ ਤੋਂ ਕੁਝ ਪਲ ਪਹਿਲਾਂ ਗਿਆਨੀ ਜੀ ਨੇ ਸੂਚੀ ਵੇਖੀ ਅਤੇ ਰਾਜੀਵ ਗਾਂਧੀ ਨੂੰ ਇਸ ਵਿਚ ਸ. ਬੂਟਾ ਸਿੰਘ ਦਾ ਨਾਂ ਵੀ ਸ਼ਾਮਲ ਕਰਨ ਲਈ ਕਿਹਾ ਤਾਂ ਜੋ ਸਮਝਿਆ ਜਾਵੇ ਕਿ ਸਰਕਾਰ ਦੀ ਸਿੱਖਾਂ ਪ੍ਰਤੀ ਕੋਈ ਮੰਦੀ ਭਾਵਨਾ ਨਹੀਂ ਹੈ। ਰਾਜੀਵ ਗਾਂਧੀ ਤੁਰੰਤ ਰਜ਼ਾਮੰਦ ਹੋ ਗਿਆ ਅਤੇ ਦੂਜਿਆਂ ਦੇ ਨਾਲ ਸ੍ਰ. ਬੂਟਾ ਸਿੰਘ ਨੂੰ ਸਹੁੰ ਚੁਕਾਉਣ ਲਈ ਲੈ ਗਿਆ। ਇਸ ਸੰਬੰਧ ਵਿਚ ਸਰਕਾਰੀ ਰਸਮਾਂ ਬਾਅਦ ਵਿਚ ਪੂਰੀਆਂ ਕੀਤੀਆਂ ਗਈਆਂ।

ਇਸ ਸਮੇਂ ਭਾਰਤ ਦੇ ਸੱਤਵੇਂ ਰਾਸ਼ਟਰਪਤੀ ਹੱਥੋਂ ਭਾਰਤ ਦੇ ਛੇਵੇਂ ਪ੍ਰਧਾਨ ਮੰਤਰੀ ਨੇ ਆਪਣੇ ਅਹੁਦੇ ਦਾ ਹਲਫ਼ ਲਿਆ ਅਤੇ ਅਸ਼ੋਕਾ ਹਾਲ ਵਿਚ ਇਕੱਤਰ ਥੋੜ੍ਹੇ ਜਿਹੇ ਲੋਕਾਂ ਨੇ ਤਾੜੀਆਂ ਵੀ ਵਜਾਈਆਂ ਅਤੇ ਥੋੜ੍ਹੇ ਜਿਹੇ ਨਾਅਰੇ ਧੀਮੀ ਆਵਾਜ਼ ਵਿਚ ਲਗਾਏ ਗਏ : ‘ਇੰਦਰਾ ਜੀ ਅਮਰ ਰਹੇ’ ਅਤੇ ‘ਰਾਜੀਵ ਗਾਂਧੀ ਜ਼ਿੰਦਾਬਾਦ।’

(2 ਨਵੰਬਰ 1995)



# 10
# ਕੀ ਰਾਸ਼ਟਰਪਤੀ ਭਵਨ ਵਿਚ ਖਾੜਕੂ ਠਹਿਰੇ ਸਨ ?

ਸ੍ਰੀ ਰਾਜੀਵ ਗਾਂਧੀ ਹੱਤਿਆ ਕਾਂਡ ਦੀ ਪੜਤਾਲ ਕਰ ਰਹੇ ਇਕ ਮੈਂਬਰੀ ਕਮਿਸ਼ਨ ਦੀ ਪ੍ਰਕਿਰਿਆ ਤੇ ਟਿੱਪਣੀ ਕਰਨ ਦੀ ਮੇਰੀ ਕੋਈ ਮਨਸ਼ਾ ਨਹੀਂ, ਪਰ ਅਫ਼ਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਇਹੋ ਜਿਹੇ ਕਮਿਸ਼ਨਾਂ ਨੂੰ ਕਿਸੇ ਦੂਸਰੇ ਦੇ ਖ਼ਿਲਾਫ਼ ਚਿੱਕੜ ਉਛਾਲਣ ਲਈ ਵੀ ਨਹੀਂ ਵਰਤਿਆ ਜਾਣਾ ਚਾਹੀਦਾ।

ਸ੍ਰੀ ਕੇ.ਕੇ. ਤਿਵਾੜੀ ਨੇ ਮਾਨਯੋਗ ਜੱਜ ਸ੍ਰੀ ਐਮ.ਸੀ. ਜੈਨ ਅੱਗੇ ਬਿਆਨ ਦਿੰਦੇ ਹੋਏ ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੇ ਖ਼ਿਲਾਫ਼ ਤੋਹਮਤ ਲਾਉਂਦੇ ਹੋਏ ਕਿਹਾ ਕਿ ਸਾਬਕਾ ਰਾਸ਼ਟਰਪਤੀ ਦੇ ਰਾਜ ਕਾਲ ਦੌਰਾਨ ਕਈ ਖਤਰਨਾਕ ਖਾੜਕੂ ਰਾਸ਼ਟਰਪਤੀ ਭਵਨ ਵਿਚ ਠਹਿਰਦੇ ਰਹੇ ਹਨ, ਜੋ ਇਕ ਜੁਰਮ ਹੈ। ਇਹ ਪਹਿਲੀ ਵਾਰ ਨਹੀਂ ਕਿ ਸ੍ਰੀ ਤਿਵਾੜੀ ਨੇ ਗਿਆਨੀ ਜੀ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਹੋਵੇ। ਬਤੌਰ ਇਕ ਐਮ.ਪੀ. ਦੇ ਉਨ੍ਹਾਂ ਨੇ ਇਹੋ ਜਿਹੇ ਦੂਸ਼ਣ ਪਾਰਲੀਮੈਂਟ ਵਿਚ ਵੀ ਲਾਏ ਸਨ ਅਤੇ ਗਿਆਨੀ ਜੀ ਨੂੰ ਗੱਦਾਰ ਕਿਹਾ ਸੀ। ਇਹੋ ਤੋਹਮਤਬਾਜ਼ੀ ਸ੍ਰੀ ਤਿਵਾੜੀ ਨੇ ਕੇਂਦਰੀ ਮੰਤਰੀ ਬਣਨ ਪਿਛੋਂ ਵੀ ਜਾਰੀ ਰੱਖੀ। ਹੁਣ ਤੱਕ ਭਾਰਤ ਦੀ ਇਸ ਸਰਵਉੱਚ ਗੱਦੀ ਤੋਂ ਨੌਂ ਵਿਅਕਤੀ ਸੁਸ਼ੋਭਿਤ ਹੋਏ ਪਰ ਇਹ ਪਹਿਲੀ ਵਾਰ ਹੈ ਕਿ ਕਦੇ ਕਿਸੇ ਨੂੰ ਗੱਦਾਰ ਕਿਹਾ ਗਿਆ ਹੋਵੇ।

ਸਾਬਕਾ ਰਾਸ਼ਟਰਪਤੀ ਦੇ ਖ਼ਿਲਾਫ਼ ਚੱਲ ਰਹੀ ਦੂਸ਼ਣਬਾਜ਼ੀ ਉਦੋਂ ਦੇ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਵਿਚਕਾਰ ਪੈਦਾ ਹੋਈ ਆਪਸੀ ਖਿੱਚੋਤਾਣ ਵਿਚ ਗੁਆਚ ਕੇ ਰਹਿ ਗਈ। ਹੁਣ ਇਸ ਤੋਹਮਤਬਾਜ਼ੀ ਦਾ ਅਖ਼ਬਾਰਾਂ ਨੇ ਵੀ ਨੋਟਿਸ ਲੈਣਾ ਘੱਟ ਕਰ ਦਿਤਾ ਅਤੇ ਨਵੇਂ ਉਭਰੇ ਮੁੱਦੇ ਵੱਲ ਪਰਤ ਆਏ। ਨਾ ਹੀ ਕਿਸੇ ਪੜਤਾਲੀਆ ਕਮਿਸ਼ਨ ਤੇ ਨਾ ਹੀ ਸ੍ਰੀ ਤਿਵਾੜੀ ਵੱਲੋਂ ਹੀ ਇਨ੍ਹਾਂ ਦੂਸ਼ਣਾਂ ਨੂੰ ਸਹੀ ਸਾਬਤ ਕਰਨ ਦੀ ਹੀ ਕੋਈ ਕੋਸ਼ਿਸ਼ ਕੀਤੀ ਗਈ। ਭਾਰਤ ਦੇ ਸੰਸਦ ਦੇ ਇਤਿਹਾਸ ਵਿਚ ਸ਼ਾਇਦ ਇਸ ਤੋਂ ਪਹਿਲਾਂ ਇਹੋ ਜਿਹੀ ਸੰਵਿਧਾਨਕ ਬੇਹੂਦਗੀ ਹੋਰ ਕਿਤੇ ਨਹੀਂ ਮਿਲਦੀ। ਮੈਂ ਕਿਉਂਕਿ ਗਿਆਨੀ ਜੀ ਦੇ ਨਾਲ ਕੰਮ ਕਰਨ ਵਾਲੇ ਨਜ਼ਦੀਕੀਆਂ ਵਿਚੋਂ ਰਿਹਾ ਹਾਂ, ਸੋ ਮੇਰਾ ਫਰਜ਼ ਬਣਦਾ ਹੈ ਕਿ ਮੈਂ ਗਲਤ ਫਹਿਮੀ ਨੂੰ ਦਰੁੱਸਤ ਕਰਾਂ। ਗਿਆਨੀ ਜੀ ਹੁਣ ਸਾਡੇ ਵਿਚਕਾਰ ਨਹੀਂ ਹਨ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਗਿਆਨੀ ਜੀ ਇਕ ਸੱਚੇ ਆਜ਼ਾਦੀ ਘੁਲਾਟੀਏ ਸਨ ਅਤੇ ਉਨ੍ਹਾਂ ਨੇ ਭਾਰਤ ਮਾਤਾ ਲਈ ਸਭ ਕੁਝ ਅਰਪਣ ਕਰ ਦਿਤਾ। ਉਹ ਘੱਟੋ ਘੱਟ 45 ਸਾਲਾਂ ਤੱਕ ਲੋਕਾਂ ਦੇ ਨੇਤਾ ਬਣੇ ਰਹੇ। ਉਨ੍ਹਾਂ ਨੇ ਜਦੋਂ ਤੋਂ ਪੈਪਸੂ ਸਟੇਟ ਵਿਚ ਗਿਆਨ ਸਿੰਘ

ਰਾੜੇਵਾਲੇ ਦੀ ਵਜ਼ਾਰਤ ਵਿਚ ਵਜ਼ੀਰ ਦਾ ਅਹੁਦਾ ਸੰਭਾਲਿਆ ਉਦੋਂ ਤੋਂ ਹੀ ਕਈ ਤੂਫਾਨਾਂ ਦਾ ਸਾਹਮਣਾ ਕੀਤਾ ਤੇ ਕਈ ਤਰ੍ਹਾਂ ਦੇ ਵਿਵਾਦਾਂ ਵਿਚ ਘਿਰੇ ਰਹੇ। ਉਨ੍ਹਾਂ ਦੇ ਦੁਸ਼ਮਣਾਂ ਨੇ ਉਨ੍ਹਾਂ ਨੂੰ ਉਦੋਂ ਵੀ ਨਹੀਂ ਬਖਸ਼ਿਆ ਜਦੋਂ ਉਹ ਪੰਜਾਬ ਦੇ ਮੁੱਖ ਮੰਤਰੀ ਸਨ ਜਾਂ ਕੇਂਦਰੀ ਗ੍ਰਹਿ ਮੰਤਰੀ। ਭਾਵੇਂ ਉਹ ਸਦਾ ਇਹੋ ਜਿਹੇ ਹਾਲਾਤ ਲਈ ਤਿਆਰ ਰਹਿੰਦੇ ਸਨ ਤਾਂ ਵੀ ਉਨ੍ਹਾਂ ਨੇ ਆਪਣੇ ਵਿਰੋਧੀਆਂ ਖ਼ਿਲਾਫ਼ ਮੰਦੀ ਭਾਵਨਾ ਉਤਪੰਨ ਨਾ ਹੋਣ ਦਿਤੀ। ਵਿਰੋਧੀ ਪਾਰਟੀਆਂ ਵਿਚ ਆਪਣੇ ਗੜ੍ਹ ਬਣਾਉਣਾ ਹੀ ਉਨ੍ਹਾਂ ਦਾ ਜੀਵਨ ਫਲਸਫ਼ਾ ਸੀ। ਉਹ ਦੁਸ਼ਮਣ ਨੂੰ ਵੀ ਮਿੱਤਰ ਬਣਾ ਸਕਣ ਦੀ ਹੈਸੀਅਤ ਰੱਖਦੇ ਸਨ।

ਉਹ 1982 ਵਿਚ ਭਾਰਤ ਦੀ ਸਰਵਉੱਚ ਪਦਵੀ 'ਤੇ ਬੈਠੇ। ਉਨ੍ਹਾਂ ਦਾ ਪੰਜਾਬ ਦਾ ਰਾਜ ਕਾਲ ਉਨ੍ਹਾਂ ਲਈ ਪਰਖ ਦਾ ਸਮਾਂ ਹੀ ਰਿਹਾ। ਉਨ੍ਹਾਂ ਨੂੰ ਨੀਲਾ ਤਾਰਾ ਅਪ੍ਰੇਸ਼ਨ, ਸ੍ਰੀਮਤੀ ਇੰਦਰਾ ਗਾਂਧੀ ਦਾ ਕਤਲ ਅਤੇ ਫੇਰ ਦਿੱਲੀ ਤੇ ਦੇਸ਼ ਦੇ ਹੋਰਨਾਂ ਹਿੱਸਿਆਂ ਵਿਚ ਸਿੱਖ ਵਿਰੋਧੀ ਕਤਲੋਗਾਰਤ ਵਰਗੀਆਂ ਦੁਖਦਾਈ ਘਟਨਾਵਾਂ ਦਾ ਸਾਹਮਣਾ ਇਸੇ ਸਮੇਂ ਕਰਨਾ ਪਿਆ। ਆਪਣੇ ਕਾਰਜਕਾਲ ਦੇ ਆਖਰੀ ਸਾਲਾਂ ਵਿਚ ਉਨ੍ਹਾਂ ਦੇ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨਾਲ ਤਾਅਲੁਕਾਤ ਕਾਫ਼ੀ ਵਿਗੜ ਗਏ। ਪਰ ਇਨ੍ਹਾਂ ਮੰਦੇ ਹਾਲਾਤ ਦੌਰਾਨ ਵੀ ਉਨ੍ਹਾਂ ਨੇ ਆਪਣੇ ਅਹੁਦੇ ਦੀ ਮਰਿਆਦਾ ਨੂੰ ਬਾਖੂਬੀ ਬਣਾਈ ਰੱਖਿਆ ਤੇ ਦੇਸ਼ ਪ੍ਰਤੀ ਵਫ਼ਾਦਾਰੀ ਨੂੰ ਹੀ ਉੱਚ ਪ੍ਰਾਥਮਿਕਤਾ ਦਿਤੀ। ਇਸੇ ਗੱਲ ਦਾ ਹੀ ਤਾਂ ਅਫ਼ਸੋਸ ਹੈ ਕਿ ਇਹੋ ਜਿਹੇ ਦੇਸ਼ ਭਗਤ ਜਿਸਨੇ ਆਪਣਾ ਜੀਵਨ ਦੇਸ਼ ਦੀ ਆਜ਼ਾਦੀ ਲਈ ਅਰਪਣ ਕਰ ਦਿਤਾ ਤੇ ਅਨੇਕਾਂ ਸਾਲ ਜੇਲ੍ਹ ਵਿਚ ਰਹੇ, ਨੂੰ ਇਕ ਗੱਦਾਰ ਕਿਹਾ ਜਾਵੇ। ਇਕ ਬਹੁਤ ਹੀ ਵਧੀਆ ਧਾਰਮਿਕ ਸ਼ਖ਼ਸੀਅਤ ਦੇ ਮਾਲਕ ਗਿਆਨੀ ਜ਼ੈਲ ਸਿੰਘ ਨੇ ਹਰਿਮੰਦਰ ਸਾਹਿਬ ਵਿਚ ਵਾਪਰੀ ਫੌਜੀ ਤਬਾਹੀ ਤੇ ਸਹਿ ਧਰਮੀਆਂ ਦੇ ਦਰਦਨਾਕ ਕਤਲਾਂ ਸਮੇਂ ਵੀ ਆਪਣੇ ਆਪ ਨੂੰ ਸ਼ਾਂਤ ਚਿੱਤ ਰੱਖਿਆ ਭਾਵੇਂ ਇਸੇ ਕਾਰਨ ਉਨ੍ਹਾਂ ਨੂੰ ਆਪਣੇ ਸਮਾਜ ਵਿਚ ਦੁਰਕਾਰਿਆ ਹੀ ਗਿਆ ਹੋਵੇ।

ਰਾਸ਼ਟਰਪਤੀ ਭਵਨ ਵਿਚ ਕਿਸੇ ਵੀ ਬੰਦੇ ਦੇ ਠਹਿਰਨ ਦੀ ਪੜਤਾਲ ਕਿਸੇ ਵੀ ਪੜਤਾਲੀਆ ਕਮਿਸ਼ਨ ਜਾਂ ਕਿਸੇ ਉੱਚ ਅਹੁਦਾ ਯਾਫ਼ਤਾ ਨਿਰਪੱਖ ਅਧਿਕਾਰੀ ਤੋਂ ਆਸਾਨੀ ਨਾਲ ਕਰਵਾਈ ਜਾ ਸਕਦੀ ਹੈ। ਮੈਂ ਰਾਸ਼ਟਰਪਤੀ ਭਵਨ ਵਿਚ ਕੰਮ ਕਰ ਚੁੱਕੇ ਹੋਣ ਦੀ ਬਿਨਾ 'ਤੇ ਇਹ ਸ਼ਰ੍ਹੇਆਮ ਕਹਿ ਸਕਦਾ ਹਾਂ ਕਿ ਰਾਸ਼ਟਰਪਤੀ ਭਵਨ ਵਿਚ ਹਰ ਆਉਣ ਵਾਲੇ ਵਿਅਕਤੀ ਦਾ ਪੂਰਾ ਰਿਕਾਰਡ ਦਰਜ ਕੀਤਾ ਜਾਂਦਾ ਹੈ। ਜਿਹੜੇ ਰਾਸ਼ਟਰਪਤੀ ਸਕੱਤਰੇਤ ਦੀ ਕਾਰਜ ਵਿਧੀ ਨੂੰ ਜਾਣਦੇ ਹਨ, ਨੂੰ ਪਤਾ ਹੈ ਕਿ ਕਿਸੇ ਮੁਲਾਕਾਤੀ ਨੂੰ ਸਭ ਤੋਂ ਪਹਿਲਾਂ ਦਾਖ਼ਲਾ ਪਾਸ ਲੈਣ ਲਈ ਰਿਸੈਪਸ਼ਨ 'ਤੇ ਜਾਣਾ ਪੈਂਦਾ ਹੈ। ਅਜਿਹੇ ਮਹਿਮਾਨ ਨੂੰ ਇਕ ਗਾਈਡ ਮਿਲਦਾ ਹੈ ਤੇ ਹਰ ਮੋੜ 'ਤੇ ਉਸ ਦਾ ਨਿਰੀਖਣ ਕੀਤਾ ਜਾਂਦਾ ਹੈ। ਸੁਰੱਖਿਆ ਦਾ ਕੰਟਰੋਲ ਕਈ ਪੁਲਿਸ ਇਕਾਈਆਂ ਦੇ ਹੱਥ ਹੁੰਦਾ ਹੈ, ਜਿਨ੍ਹਾਂ ਵਿਚੋਂ ਕੁਝ ਕੁ ਤਾਂ ਰਾਸ਼ਟਰਪਤੀ ਦੇ ਘਰ ਪਰਿਵਾਰ ਵਿਚ ਜਾਣ ਲਈ ਇਕ ਹੋਰ ਵੱਖਰਾ ਪਾਸ ਲੋੜੀਂਦਾ ਹੁੰਦਾ ਹੈ। ਸਿਰਫ਼ ਰਾਜਪਾਲ, ਕੇਂਦਰੀ ਮੰਤਰੀ ਜਾਂ ਮੁੱਖ ਮੰਤਰੀ ਨੂੰ ਹੀ ਸਿੱਧੇ ਜਾਣ ਦੀ ਇਜਾਜ਼ਤ ਹੈ। ਇਸ ਦਾ ਵੀ ਪੂਰਾ ਰਿਕਾਰਡ ਰੱਖਿਆ ਜਾਂਦਾ ਹੈ। ਹੋਰਨਾਂ ਦੇਸ਼ਾਂ ਦੇ ਮੁਖੀਆਂ ਨੂੰ ਰਾਸ਼ਟਰਪਤੀ ਭਵਨ ਵਿਚ ਠਹਿਰਾਉਣ ਦਾ ਇੰਤਜ਼ਾਮ ਵਿਦੇਸ਼ ਮੰਤਰਾਲਾ ਕਰਦਾ ਹੈ।



ਹੋਰ ਕਿਸੇ ਵੀ ਵਿਅਕਤੀ ਨੇ ਜੇ ਰਾਸ਼ਟਰਪਤੀ ਭਵਨ ਵਿਚ ਪਰਿਵਾਰ ਦੇ ਪ੍ਰਾਹੁਣੇ ਵਜੋਂ ਠਹਿਰਨਾ ਹੋਵੇ, ਮਿਲਟਰੀ ਸੈਕਟਰੀ ਦਾ ਦਫ਼ਤਰ ਹੀ ਇਸ ਦਾ ਨਿਰਣਾ ਕਰਦਾ ਹੈ ਅਤੇ ਸਾਰੇ ਕੁਝ ਦਾ ਰਿਕਾਰਡ ਰੱਖਿਆ ਜਾਂਦਾ ਹੈ। ਵਿਸ਼ੇਸ਼ ਮੌਕਿਆਂ 'ਤੇ ਜਾਸੂਸਾਂ ਨੂੰ ਵੀ ਕੰਮ 'ਤੇ ਲਗਾ ਦਿਤਾ ਜਾਂਦਾ ਹੈ। ਇਹ ਉਤਲਾ ਵਿਵਰਣ ਇਸ ਕਰਕੇ ਦਿਤਾ ਗਿਆ ਹੈ ਤਾਂ ਕਿ ਰਾਸ਼ਟਰਪਤੀ ਭਵਨ ਵਿਚ ਠਹਿਰਨ ਦੇ ਤੌਰ ਤਰੀਕੇ ਦਾ ਪੂਰਾ ਪਤਾ ਲੱਗ ਸਕੇ। ਅਜਿਹੀ ਸਖ਼ਤੀ ਵਿਚ ਕਿਸੇ ਬੰਦੇ ਦਾ ਰਾਸ਼ਟਰਪਤੀ ਭਵਨ ਵਿਚ ਛੁਪੇ ਰਹਿਣਾ ਅਸੰਭਵ ਹੈ।

ਸ੍ਰੀ ਤਿਵਾੜੀ ਨੇ ਆਪਣੇ ਦੂਸ਼ਣ ਵਿਚ ਦੋ ਅਮਰੀਕਨ ਸਿੱਖ ਖਾੜਕੂਆਂ ਸ੍ਰੀ ਦੀਦਾਰ ਸਿੰਘ ਬੈਂਸ ਅਤੇ ਯੋਗੀ ਭਜਨ ਸਿੰਘ ਦਾ ਜ਼ਿਕਰ ਕੀਤਾ ਹੈ ਜੋ ਰਾਸ਼ਟਰਪਤੀ ਭਵਨ ਵਿਚ ਠਹਿਰੇ ਸਨ। ਇਸ ਗੱਲ ਦੀ ਪੜਤਾਲ ਪ੍ਰਵਾਸ ਦਫ਼ਤਰ ਤੋਂ ਕੀਤੀ ਜਾ ਸਕਦੀ ਹੈ ਕਿ ਇਹ ਦੋਵੇਂ ਵਿਅਕਤੀ ਭਾਰਤ ਦੇ ਅਪ੍ਰੇਸ਼ਨ ਨੀਲਾ ਤਾਰਾ ਤੋਂ ਛੇ ਮਹੀਨੇ ਪਹਿਲਾਂ, ਜਨਵਰੀ 1984 ਵਿਚ ਆਏ ਸਨ। ਇਨ੍ਹਾਂ ਦੋਹਾਂ ਵਿਚੋਂ ਕੋਈ ਵੀ ਰਾਸ਼ਟਰਪਤੀ ਭਵਨ ਵਿਚ ਨਹੀਂ ਸੀ ਠਹਿਰਿਆ, ਸਗੋਂ ਹੋਟਲਾਂ ਵਿਚ ਠਹਿਰੇ ਸਨ। ਸ੍ਰੀ ਦੀਦਾਰ ਸਿੰਘ ਨੇ ਉਸ ਵਕਤ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨਾਲ ਉਨ੍ਹਾਂ ਦੇ ਘਰ ਲੰਬੀ ਗੱਲਬਾਤ ਕੀਤੀ। ਉਨ੍ਹਾਂ ਨਾਲ ਮਸ਼ਹੂਰ ਪੱਤਰਕਾਰ ਰਾਜਪਾਲ ਚੌਧਰੀ ਵੀ ਸਨ। ਉਨ੍ਹਾਂ ਨੇ ਮਰਹੂਮ ਸਤਪਾਲ ਮਿੱਤਲ (ਐਮ.ਪੀ.) ਰਾਹੀਂ ਆਯੋਜਿਤ ਸਮਾਰੋਹ ਵਿਚ ਵੀ ਸ਼ਿਰਕਤ ਕੀਤੀ ਜਿਸ ਦੀ ਪ੍ਰਧਾਨਗੀ ਗਿਆਨੀ ਜੀ ਨੇ ਕੀਤੀ ਤੇ ਸ. ਬੂਟਾ ਸਿੰਘ ਵੀ ਸ਼ਾਮਲ ਹੋਏ ਸਨ। ਸ੍ਰੀ ਬੈਂਸ ਰਾਸ਼ਟਰਪਤੀ ਜੀ ਨੂੰ ਭਵਨ ਵਿਖੇ ਮਿਲਣ ਲਈ ਆਏ ਜਿਸ ਨੂੰ ਕਿਸੇ ਤਰ੍ਹਾਂ ਵੀ ਗੁਪਤ ਨਹੀਂ ਰੱਖਿਆ ਗਿਆ। ਸ੍ਰੀ ਬੈਂਸ ਇਕ ਬਹੁਤ ਹੀ ਅਮੀਰ ਵਿਦੇਸ਼ੀ ਭਾਰਤੀ (ਐਨ.ਆਰ.ਆਈ.) ਹਨ ਅਤੇ ਅਮਰੀਕਾ ਦੇ ਸਭ ਤੋਂ ਵੱਡੇ ਆੜੂ ਉਤਪਾਦਕਾਂ ਵਿਚੋਂ ਹਨ। ਉਹ ਭਾਰਤੀ ਨੇਤਾਵਾਂ ਵਿਚ ਹਰਮਨ ਪਿਆਰੇ ਹਨ ਅਤੇ ਹਰ ਕੋਈ ਉਨ੍ਹਾਂ ਨਾਲ ਦੋਸਤੀ ਦਾ ਚਾਹਵਾਨ ਹੈ। ਯੋਗੀ ਹਰਭਜਨ ਸਿੰਘ ਭਾਰਤ ਆਮ ਆਉਂਦੇ ਰਹਿੰਦੇ ਹਨ ਅਤੇ ਪ੍ਰਧਾਨ ਮੰਤਰੀ, ਹੋਰਨਾਂ ਕੇਂਦਰੀ ਮੰਤਰੀਆਂ ਅਤੇ ਰਾਸ਼ਟਰਪਤੀ ਨੂੰ ਆਮ ਕਰਕੇ ਮਿਲਦੇ ਹਨ। ਜਨਵਰੀ 1984 ਵਿਚ ਉਨ੍ਹਾਂ ਦੇ ਸਨਮਾਨ ਵਿਚ ਚੈਮਸਫੋਰਡ ਕਲੱਬ ਵਿਖੇ ਆਯੋਜਿਤ ਸਮਾਰੋਹ ਦੀ ਪ੍ਰਧਾਨਗੀ, ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਕੀਤੀ। ਯੋਗੀ ਜੀ ਭਾਰਤ ਦੇ ਅਮਰੀਕਾ ਵਿਚਲੇ ਸਾਰੇ ਰਾਜਦੂਤਾਂ ਦੇ ਮਿਤਰ ਰਹੇ ਹਨ।

ਹੁਣ ਇਹ ਗੱਲ ਗੁਪਤ ਨਹੀਂ ਕਿ ਰਾਜ ਕਾਲ ਦੇ ਅੰਤਲੇ ਦਿਨਾਂ ਵਿਚ ਰਾਸ਼ਟਰਪਤੀ ਤੇ ਰਾਜੀਵ ਗਾਂਧੀ ਦੇ ਆਪਸੀ ਸਬੰਧ ਦੁਬਾਰਾ ਵਧੀਆ ਹੋ ਗਏ ਸਨ। ਪ੍ਰਧਾਨ ਮੰਤਰੀ ਨੇ ਰਾਸ਼ਟਰਪਤੀ ਦੇ ਰੁਤਬੇ ਦੇ ਗੌਰਵ ਨੂੰ ਪੁਨਰ ਬਹਾਲ ਕਰਨ ਲਈ ਵਧੀਆ ਕਦਮ ਪੁੱਟੇ ਹਨ। ਇਨ੍ਹਾਂ ਦੌਰਾਨ ਸ੍ਰੀ ਤਿਵਾੜੀ ਦੀ ਦੂਸ਼ਣਬਾਜ਼ੀ ਵੀ ਦੋਹਾਂ ਵਿਚਕਾਰ ਚਰਚਾ ਦਾ ਵਿਸ਼ਾ ਰਹੀ। ਸ੍ਰੀ ਗਾਂਧੀ ਨੇ ਤਿਵਾੜੀ ਤੋਂ ਬਿਨਾਂ ਸ਼ਰਤ ਮਾਫ਼ੀ ਮੰਗਵਾਉਣ ਦੀ ਪੇਸ਼ਕਸ਼ ਕੀਤੀ। ਪਰ ਗਿਆਨੀ ਜੀ ਅੜੇ ਰਹੇ ਕਿ ਇਹੋ ਜਿਹੀ ਗਲਤੀ ਮਾਫ਼ ਨਹੀਂ ਕੀਤੀ ਜਾ ਸਕਦੀ। ਗਿਆਨੀ ਜੀ ਤਿਵਾੜੀ ਨੂੰ ਵਜ਼ਾਰਤ 'ਚੋਂ ਕਢਵਾਉਣਾ ਚਾਹੁੰਦੇ ਸਨ। ਇਸੇ ਕਾਰਨ ਰਾਜੀਵ ਜੀ ਨੇ ਤਿਵਾੜੀ ਤੋਂ ਅਸਤੀਫ਼ਾ ਲੈ ਕੇ ਮਨਜ਼ੂਰੀ ਲਈ ਭੇਜ ਦਿਤਾ।

ਹੁਣ ਸ੍ਰੀ ਤਿਵਾੜੀ ਨੂੰ ਚਾਹੀਦਾ ਹੈ ਕਿ ਉਹ ਆਪਣੀ ਦੂਸ਼ਣਬਾਜੀ ਨੂੰ ਸਬੂਤਾਂ ਸਹਿਤ ਸਾਬਤ ਕਰੇ। ਜੇ ਦੋਸ਼ ਸਾਬਤ ਹੋ ਜਾਂਦੇ ਹਨ ਤਾਂ ਗਿਆਨੀ ਜੀ 'ਤੇ ਮਰਨ ਉਪਰੰਤ ਵੀ ਸਜ਼ਾ ਮੜ੍ਹੀ ਜਾ ਸਕਦੀ ਹੈ, ਜਿਵੇਂ ਇਹ ਕੁਝ ਅੰਗਰੇਜ਼ ਆਹਲਾ ਅਫ਼ਸਰਾਂ ਵਿਰੁੱਧ ਹੋਇਆ ਸੀ। ਪਰ ਦੋਸ਼ਾਂ ਦੇ ਸਾਬਤ ਨਾ ਹੋਣ ਦੀ ਸੂਰਤ ਵਿਚ ਸ੍ਰੀ ਤਿਵਾੜੀ ਪੂਰੇ ਦੇਸ਼ ਤੋਂ ਮਾਫ਼ੀ ਮੰਗਣ।

ਮੈਂ ਜਾਣਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਕਦੇ ਵੀ ਇਸ ਘਟਨਾ ਨੂੰ ਨਹੀਂ ਭੁਲਾ ਸਕੇ। ਉਨ੍ਹਾਂ ਦੇ ਮਨ 'ਤੇ ਸਦਾ ਇਹ ਬੋਝ ਹਾਵੀ ਰਿਹਾ। ਹੁਣ ਦੇਸ਼ ਵਾਸੀਆਂ ਦਾ ਇਸ ਸੰਬੰਧੀ ਸੰਜੀਦਾ ਸੋਚਣਾ ਬਣਦਾ ਹੈ ਕਿ ਕਿਵੇਂ ਇਕ ਗਰੀਬ ਘਰ ਵਿਚ ਜਨਮ ਲੈ ਕੇ ਉਹ ਦੇਸ਼ ਦੇ ਸਰਬ-ਉੱਚ ਅਹੁਦੇ ਤੇ ਪਹੁੰਚੇ ਤੇ ਸਦਾ ਹੀ ਦੇਸ਼ ਦੀ ਬਿਹਤਰੀ ਨੂੰ ਆਪਣਾ ਨਿਸ਼ਾਨਾ ਰੱਖਿਆ, ਉਨ੍ਹਾਂ ਬਾਰੇ ਇਹੋ ਜਿਹੀ ਦੂਸ਼ਣਬਾਜੀ ਕਿਉਂ ਕੀਤੀ ਗਈ?

ਜੇ ਗਿਆਨੀ ਜੀ ਨੇ ਆਪਣੇ ਅਹੁਦੇ ਅਤੇ ਰੁਤਬੇ ਨੂੰ ਠੇਸ ਪਹੁੰਚਾਏ ਬਿਨਾਂ ਦੇਸ਼ ਦੀ ਸੇਵਾ ਕੀਤੀ ਹੈ ਜਿਸ ਦੇ ਕਿ ਅਨੇਕ ਸਬੂਤ ਮਿਲਦੇ ਹਨ, ਤਾਂ ਇਹ ਸਹੀ ਵਕਤ ਹੋਵੇਗਾ ਕਿ ਦੇਸ਼ ਦਾ ਪ੍ਰਧਾਨ ਮੰਤਰੀ ਜਾਂ ਗ੍ਰਹਿ ਮੰਤਰੀ ਇਸ ਸਬੰਧੀ ਦੇਸ਼ ਦੀ ਸੰਸਦ ਵਿਚ ਸਪਸ਼ਟੀਕਰਨ ਦੇਵੇ।

(24 ਨਵੰਬਰ 95)



# 11

# ਦੂਜੀ ਵੱਡੀ ਜੰਗ ਅਤੇ ਸਿੱਖਾਂ ਦੀ ਭੂਮਿਕਾ

ਹੁਣ ਜਿਹੇ ਵਿਸ਼ਵ ਭਰ ਵਿਚ ਦੂਜੀ ਵੱਡੀ ਜੰਗ ਦੇ ਖਾਤਮੇ ਦੇ 50 ਸਾਲਾ ਜਸ਼ਨ ਮਨਾਏ ਗਏ। ਜੰਗ ਜਿੱਤਣ ਵਾਲੀਆਂ ਤਾਕਤਾਂ ਦੇ ਅੱਜ ਦੇ ਹੁਕਮਰਾਨ ਉਨ੍ਹਾਂ ਇਤਿਹਾਸਕ ਥਾਵਾਂ 'ਤੇ ਸਾਬਕਾ ਫੌਜੀਆਂ ਨਾਲ ਇਨ੍ਹਾਂ ਖੁਸ਼ੀ ਦੇ ਸਮਾਗਮਾਂ ਵਿਚ ਸ਼ਾਮਲ ਹੋਏ। ਲੰਡਨ ਵਿਚ ਮਲਿਕਾ ਐਲਿਜ਼ਬੈਥ, ਅਮਰੀਕਾ, ਫਰਾਂਸ ਅਤੇ ਰੂਸ ਦੇ ਪ੍ਰਧਾਨਾਂ ਸਮੇਤ ਤੇ ਫੇਰ ਸਾਰੇ ਪੈਰਿਸ ਤੇ ਮਾਸਕੋ ਵਿਚ ਆਪਣੀ 50 ਸਾਲ ਪੁਰਾਣੀ ਯਾਦ ਤਾਜ਼ਾ ਕਰਨ ਲਈ ਗਏ। ਭਾਰਤ ਵਿਚ ਕੋਈ ਉਚੇਚਾ ਸਮਾਗਮ ਨਹੀਂ ਹੋਇਆ, ਕੇਵਲ ਇਕ ਸਪੈਸ਼ਲ ਜਹਾਜ਼ ਵਿਚ ਉਸ ਜੰਗ ਵਿਚ ਸ਼ਾਮਲ ਹੋਏ ਕੁਝ ਅਮਰੀਕਨ ਇਥੇ ਆਏ ਤੇ ਉਨ੍ਹਾਂ ਨੇ ਪੁਰਾਣੇ ਭਾਰਤੀ ਸਾਥੀਆਂ ਨਾਲ ਮੁਲਾਕਾਤਾਂ ਕੀਤੀਆਂ।

ਦੂਜੀ ਵਿਸ਼ਵ ਜੰਗ ਹੁਣ ਤੱਕ ਹੋਈਆਂ ਸਾਰੀਆਂ ਜੰਗਾਂ ਵਿਚੋਂ ਸਭ ਤੋਂ ਲੰਬੀ ਅਤੇ ਖੂੰਖਾਰ ਸੀ ਜਿਸ ਵਿਚ ਲਗਪਗ ਦੁਨੀਆਂ ਦੇ ਸਾਰੇ ਮੁਲਕ ਸ਼ਾਮਲ ਸਨ। ਜਰਮਨੀ ਦੇ ਡਿਕਟੇਟਰ ਹਿਟਲਰ ਦੇ 1 ਸਤੰਬਰ 1939 ਨੂੰ ਪੋਲੈਂਡ 'ਤੇ ਹਮਲਾ ਕਰਨ ਨਾਲ ਇਸ ਜੰਗ ਦਾ ਆਰੰਭ ਹੋਇਆ ਤੇ ਅੰਤ ਹੀਰੋਸ਼ੀਮਾ ਅਤੇ ਨਾਗਾਸਾਕੀ (ਜਪਾਨ) 'ਤੇ ਸੁੱਟੇ ਹਾਈਡਰੋਜਨ ਬੰਬਾਂ ਨਾਲ ਜੋ ਅਮਰੀਕਾ ਨੇ 6 ਅਗਸਤ ਤੇ 9 ਅਗਸਤ, 1945 ਨੂੰ ਇਸਤੇਮਾਲ ਕੀਤੇ। ਇਸ ਜੰਗ ਵਿਚ ਜਰਮਨੀ ਜਿਸ ਦਾ ਲੀਡਰ ਹਿਟਲਰ ਅਤੇ ਇਟਲੀ ਜਿਥੇ ਮੁਸੋਲਿਨੀ ਦਾ ਰਾਜ ਸੀ, ਇਕ ਧੜਾ ਸਨ। ਇਨ੍ਹਾਂ ਨਾਲ ਪੂਰਬ ਵਿਚ ਜਾਪਾਨ ਮਿਲ ਗਿਆ ਅਤੇ ਸਾਰਾ ਪੂਰਬ ਹਿੰਦੁਸਤਾਨ ਤੱਕ ਇਸ ਲਪੇਟ ਵਿਚ ਆ ਗਿਆ। ਅਮਰੀਕਾ ਤੇ ਰੂਸ ਖੁੱਲ੍ਹ ਕੇ ਅੰਗਰੇਜ਼ਾਂ ਦੀ ਮਦਦ 'ਤੇ ਆਏ ਕਿਉਂਕਿ ਸਾਰੀ ਜੰਗ ਦਾ ਲੀਡਰ ਇੰਗਲੈਂਡ ਸੀ ਜੋ ਉਸ ਵਕਤ ਦੁਨੀਆਂ ਦੇ 50 ਤੋਂ ਵਧ ਮੁਲਕਾਂ 'ਤੇ ਰਾਜ ਕਰਦਾ ਸੀ। ਜਰਮਨੀ ਨੇ ਇਤਨੀ ਜ਼ੋਰ ਨਾਲ ਤਿਆਰੀ ਕੀਤੀ ਕਿ ਜੰਗ ਦੇ ਆਰੰਭ ਹੁੰਦਿਆਂ ਹੀ ਡੈਨਮਾਰਕ, ਨਾਰਵੇ, ਬੈਲਜੀਅਮ, ਫਰਾਂਸ ਅਤੇ ਨੀਦਰਲੈਂਡ ਮੁਲਕਾਂ ਤੇ ਦਿਨਾਂ ਵਿਚ ਹੀ ਕਬਜ਼ਾ ਕਰ ਲਿਆ। ਫਿਰ ਯੂਨਾਨ ਫਤਹਿ ਕਰਕੇ ਸਾਰਾ ਯੂਰਪ ਜਰਮਨੀ ਅਤੇ ਇਟਲੀ ਦੇ ਝੰਡੇ ਹੇਠਾਂ ਆ ਗਏ। ਰੂਸ ਚੁੱਪ ਬੈਠਾ ਰਿਹਾ। ਪਰ ਜਦ ਜਰਮਨੀ ਨੇ ਬਿਨਾਂ ਸੋਚੇ ਸਮਝੇ ਆਪਣੀ ਚੜ੍ਹਤ ਦੇ ਗੁਮਾਨ ਵਿਚ 1941 ਵਿਚ ਰੂਸ 'ਤੇ ਹਮਲਾ ਕਰ ਦਿਤਾ ਤਾਂ ਰੂਸ ਵੀ ਅੰਗਰਜ਼ਾਂ ਦੇ ਨਾਲ ਆ ਮਿਲਿਆ, ਜੋ ਇਕੱਲੇ ਹੀ ਲੜ ਰਹੇ ਸਨ।

ਉੱਧਰ ਜਾਪਾਨ ਨੇ ਕੋਰੀਆ, ਚੀਨ, ਫਿਲਪੀਨਜ਼ ਆਦਿ ਦੇਸ਼ਾਂ 'ਤੇ ਕਬਜ਼ਾ ਜਮ੍ਹਾਂ ਲਿਆ ਅਤੇ ਦੂਰ ਦੁਰਾਡੇ ਦੇਸ਼ਾਂ ਨੂੰ ਵੀ ਖ਼ਤਰੇ ਵਿਚ ਪਾ ਦਿਤਾ। ਜਿਵੇਂ ਜਰਮਨੀ ਨੇ ਗਲਤੀ

ਕਰਕੇ ਸੁੱਤੇ ਸ਼ੇਰ ਰੂਸ ਨੂੰ ਜਾ ਹੱਥ ਪਾਇਆ, ਉਸੇ ਤਰ੍ਹਾਂ ਜਾਪਾਨ ਨੇ 7 ਦਸੰਬਰ 1941 ਨੂੰ ਅਮਰੀਕਾ ਦੇ ਟਾਪੂ ਹਵਾਈ ਦੀ ਬੰਦਰਗਾਹ ਪਰਲ ਹਾਰਬਰ ’ਤੇ ਹਵਾਈ ਹਮਲਾ ਕਰ ਦਿਤਾ। ਫਿਰ ਕੀ ਸੀ ਦੁਨੀਆਂ ਦੇ ਸਭ ਤੋਂ ਵੱਡੇ ਸ਼ਕਤੀਸ਼ਾਲੀ ਮੁਲਕ ਅਮਰੀਕਾ ਨੇ ਉਸੇ ਦਿਨ ਜੰਗ ਵਿਚ ਸ਼ਾਮਲ ਹੋਣ ਦਾ ਐਲਾਨ ਕਰ ਦਿਤਾ। ਅਮਰੀਕਾ ਇਧਰ ਜਾਪਾਨ ਦੇ ਖ਼ਿਲਾਫ਼ ਉਧਰ ਹਿਟਲਰ ਤੇ ਮੁਸੋਲਿਨੀ ਦੇ ਖ਼ਿਲਾਫ, ਦੋਵੇਂ ਮੁਹਾਜ਼ਾਂ ਤੇ ਜੰਗ ਵਿਚ ਸ਼ਾਮਲ ਹੋਇਆ।

ਇਸ ਭਿਆਨਕ ਜੰਗ ਵਿਚ 7 ਕਰੋੜ ਲੋਕ ਸ਼ਾਮਲ ਹੋਏ ਅਤੇ ਅਨੁਮਾਨ ਅਨੁਸਾਰ ਇਕ ਕਰੋੜ 60 ਲੱਖ ਲੋਕ ਮਾਰੇ ਗਏ। ਫੌਜੀਆਂ ਤੋਂ ਬਿਨਾਂ ਆਮ ਸ਼ਹਿਰੀ ਵੀ ਇਸ ਦੀ ਲਪੇਟ ਵਿਚ ਆ ਗਏ। ਪਹਿਲੀ ਵੇਰ ਹਵਾਈ ਜਹਾਜ਼ਾਂ ਦੀ ਵਰਤੋਂ ਹੋਈ। ਸ਼ਹਿਰਾਂ ’ਤੇ ਬੰਬ ਵਰਸਾਏ ਗਏ। ਕਰੀਬ ਇਕ ਕਰੋੜ 80 ਲੱਖ ਸ਼ਹਿਰੀਆਂ ਦੀਆਂ ਮੌਤਾਂ ਜੰਗ ਕਾਰਨ ਹੋਈਆਂ। ਜ਼ਖ਼ਮੀਆਂ ਦੀ ਗਿਣਤੀ ਦਾ ਤਾਂ ਕੋਈ ਅੰਤ ਨਹੀਂ। ਹੋਰ ਖਰਚੇ ਦਾ ਅੰਦਾਜ਼ਾ ਹੀ ਨਹੀਂ ਹੈ ਕਿ ਕਿਤਨਾ ਸਰਮਾਇਆ, ਅਰਬਾਂ ਖ਼ਰਬਾਂ ਡਾਲਰਾਂ ਵਿਚ ਹੋਇਆ। ਉਸ ਦਾ ਹਿਸਾਬ ਸੁਣ ਕੇ ਅੱਜ ਦੀ ਦੁਨੀਆਂ ਠਠੰਬਰ ਜਾਵੇਗੀ।

ਜੋ ਦੁਨੀਆਂ ਅੱਜ ਪ੍ਰਮਾਣੂ ਹਥਿਆਰਾਂ ਤੋਂ ਡਰ ਰਹੀ ਹੈ ਉਸ ਦਾ ਮਾੜਾ ਜਿਹਾ ਨਮੂਨਾ ਜਾਪਾਨ ਉਤੇ ਉਦੋਂ ਕੇਵਲ ਦੋ ਬੰਬ ਸਨ ਜਿਨ੍ਹਾਂ ਨੇ ਸ਼ਹਿਰ ਦੇ ਸ਼ਹਿਰ ਮਲੀਆਮੇਟ ਕਰ ਦਿਤੇ। ਇਤਿਹਾਸਕਾਰ ਲਿਖਦੇ ਹਨ ਜੇ ਉਹ ਬੰਬ ਨਾ ਸੁੱਟੇ ਜਾਂਦੇ ਤਾਂ ਜਾਪਾਨ ਨੇ ਜੰਗ ਖ਼ਤਮ ਨਹੀਂ ਸੀ ਕਰਨੀ ਅਤੇ ਮਨੁੱਖਤਾ ਦਾ ਹੋਰ ਨੁਕਸਾਨ ਹੋਣਾ ਸੀ। 1945 ਵਿਚ ਜੰਗ ਖ਼ਤਮ ਹੋਈ ਜਦ ਇਤਹਾਦੀ ਫੌਜਾਂ ਨੇ ਜਰਮਨੀ ’ਤੇ ਜਾ ਕਬਜਾ ਕੀਤਾ। ਹਿਟਲਰ ਖੁਦਕੁਸ਼ੀ ਕਰ ਗਿਆ। ਜਿੱਤ ਦੇ ਜਸ਼ਨ ਉਦੋਂ ਮਨਾਏ ਗਏ। ਜੰਗ ਦਾ ਕਮਾਂਡਰ ਜਨਰਲ ਆਈਜ਼ਨਹਾਵਰ ਪਿਛੋਂ ਜਾ ਕੇ ਅਮਰੀਕਾ ਦਾ ਰਾਸ਼ਟਰਪਤੀ ਬਣਿਆ। ਇੰਗਲੈਂਡ ਦਾ ਪ੍ਰਧਾਨ ਮੰਤਰੀ ਚਰਚਿਲ ਅਸਲ ਜਿੱਤ ਦਾ ਹੱਕਦਾਰ ਸੀ ਅਤੇ ਉਸ ਵਕਤ ਦਾ ਗੁਰੀਲਾ ਲੀਡਰ ਫਰਾਂਸ ਦਾ ਜਨਰਲ ਡੀਗਾਲ ਪਿਛੋਂ ਫਰਾਂਸ ਦਾ ਸ਼ਕਤੀਸ਼ਾਲੀ ਪ੍ਰਧਾਨ ਬਣਿਆ। ਜਾਪਾਨ ਦੇ ਲੀਡਰ ਜਨਰਲ ਟੋਜੋ ਨੂੰ ਫਾਂਸੀ ਦਿਤੀ ਗਈ। ਰੂਸ ਦਾ ਲੋਹ ਪੁਰਸ਼ ਸਟਾਲਿਨ ਦੁਨੀਆਂ ਵਿਚ ਮਸ਼ਹੂਰ ਹੋਇਆ।

ਪਾਠਕਾਂ ਨੂੰ ਇਹ ਜਾਣਕਾਰੀ ਇਸ ਲਈ ਦਿਤੀ ਗਈ ਹੈ ਕਿ ਅੱਜ ਦੇ ਪੰਜਾਬੀਆਂ ਦੀ ਅੱਧੀ ਤੋਂ ਵੱਧ ਆਬਾਦੀ ਨੂੰ ਇਸ ਘਟਨਾ ਦਾ ਪਤਾ ਲੱਗ ਸਕੇ। ਭਾਰਤ ਅੰਗਰੇਜ਼ ਦੇ ਕਬਜ਼ੇ ਵਿਚ ਸੀ। ਕਾਂਗਰਸ ਪਾਰਟੀ ਹੀ ਇਕੋ ਇਕ ਨੈਸ਼ਨਲ ਪਾਰਟੀ ਸੀ ਜੋ ਭਾਰਤ ਦੀ ਆਜ਼ਾਦੀ ਲਈ ਜੂਝ ਰਹੀ ਸੀ। ਮੁਸਲਮਾਨਾਂ ਨੂੰ ਵੱਖ ਦਿਖਾਉਣ ਲਈ ਮੁਸਲਿਮ ਲੀਗ ਹੋਂਦ ਵਿਚ ਆ ਚੁੱਕੀ ਸੀ। ਪੰਜਾਬ ਵਿਚ ਅਕਾਲੀ ਦਲ ਸਿੱਖਾਂ ਦੀ ਨੁਮਾਇੰਦਾ ਜਥੇਬੰਦੀ ਸੀ। 1938 ਵਿਚ ਅੰਗਰੇਜ਼ਾਂ ਨੇ ਪ੍ਰਾਂਤਾਂ ਵਿਚ ਕੁਝ ਬੰਦਿਆਂ ਨੂੰ ਵੋਟ ਦਾ ਹੱਕ ਦੇ ਕੇ ਚੋਣਾਂ ਕਰਵਾ ਕੇ ਮੰਤਰੀਆਂ ਨੂੰ ਮੌਕਾ ਦਿਤਾ। ਕਾਂਗਰਸ ਨੇ ਪੰਜਾਬ ਨੂੰ ਛੱਡ ਕੇ ਸਾਰੇ ਪ੍ਰਾਂਤਾਂ ’ਤੇ ਕਬਜ਼ਾ ਕਰ ਲਿਆ। ਪੰਜਾਬ ਵਿਚ ਯੂਨੀਅਨਿਸਟ ਪਾਰਟੀ ਨੇ ਕੋਲੀਸ਼ਨ ਸਰਕਾਰ ਬਣਾਈ ਜਿਸ ਵਿਚ ਸਰ ਸਿਕੰਦਰ ਹਿਆਤ, ਸਰ ਛੋਟੂ ਰਾਮ, ਸ. ਦਸੌਂਧਾ ਆਦਿ ਵਜ਼ੀਰ ਬਣੇ।



ਸ਼੍ਰੋਮਣੀ ਅਕਾਲੀ ਦਲ ਨੇ ਹਮੇਸ਼ਾ ਆਜ਼ਾਦੀ ਦੀ ਜੰਗ ਵਿਚ ਕਾਂਗਰਸ ਦਾ ਸਾਥ ਦਿਤਾ। ਹਰ ਅਕਾਲੀ ਕਾਂਗਰਸ ਦਾ ਵੀ ਮੈਂਬਰ ਬਣ ਸਕਦਾ ਸੀ। ਬਾਬਾ ਖੜਕ ਸਿੰਘ ਅਕਾਲੀ ਦਲ ਦੇ ਪ੍ਰਧਾਨ ਸਨ ਅਤੇ ਪੰਜਾਬ ਕਾਂਗਰਸ ਦੇ ਵੀ ਪ੍ਰਧਾਨ ਬਣੇ। ਮਾਸਟਰ ਤਾਰਾ ਸਿੰਘ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਰਹੇ। ਪੰਡਤ ਨਹਿਰੂ ਜੈਤੋ ਦੇ ਮੋਰਚੇ ਵਿਚ ਆ ਕੇ ਨਾਭੇ ਕੈਦ ਹੋਏ। ਸੁਭਾਸ਼ ਚੰਦਰ ਬੋਸ ਉਸ ਵਕਤ ਭਾਰਤ ਵਿਚੋਂ ਨਿਕਲ ਕੇ ਜਰਮਨੀ ਚਲੇ ਗਏ, ਉਥੋਂ ਜਾਪਾਨ ਪੁੱਜ ਗਏ ਅਤੇ ਫਿਰ ਜਨਰਲ ਮੋਹਨ ਸਿੰਘ ਵੱਲੋਂ ਬਣਾਈ ਆਈ.ਐਨ.ਏ. ਦੇ ਕਮਾਂਡਰ ਬਣ ਗਏ। ਕਮਿਊਨਿਸਟ ਪਾਰਟੀ ਜੰਗ ਦੇ ਖ਼ਿਲਾਫ਼ ਐਲਾਨ ਕਰਦੀ ਰਹੀ ਪਰ ਜਦ ਰੂਸ ਜੰਗ ਵਿਚ ਸ਼ਾਮਲ ਹੋ ਗਿਆ ਤਾਂ ਕਮਿਊਨਿਸਟ ਪਾਰਟੀ ਨੇ ਜੰਗ ਦੇ ਹੱਕ ਵਿਚ ਅੰਗਰੇਜ਼ ਦਾ ਸਾਥ ਦਿਤਾ। ਅਗਸਤ 1942 ਵਿਚ ਕਾਂਗਰਸ ਨੇ ਬੰਬਈ ਵਿਚ ਸੈਸ਼ਨ ਬੁਲਾ ਕੇ ‘ਅੰਗਰੇਜ਼ੋ ਹਿੰਦੁਸਤਾਨ ਛੋੜੋ’ ਦਾ ਅੰਦੋਲਨ ਆਰੰਭ ਕਰ ਦਿਤੇ। ਸਾਰੇ ਲੀਡਰ ਕੈਦ ਹੋ ਗਏ।

ਮਾਸਟਰ ਤਾਰਾ ਸਿੰਘ ਉਸ ਵਕਤ ਅਕਾਲੀ ਦਲ ਦੇ ਸਰਬਰਾਹ ਸਨ। ਉਨ੍ਹਾਂ ਨੇ ਇਸ ਜੰਗ ਨੂੰ ਲੋਕ ਪੱਖੀ ਆਖਿਆ। ਉਨ੍ਹਾਂ ਦਾ ਵਿਚਾਰ ਸੀ ਕਿ ਅੰਗਰੇਜ਼ ਨੇ ਫਾਸਿਸਟ ਤਾਕਤਾਂ ਦੇ ਖ਼ਿਲਾਫ਼ ਕਦਮ ਚੁੱਕਿਆ ਹੈ। ਪਹਿਲ ਜਰਮਨੀ ਨੇ ਕੀਤੀ ਹੈ। ਉਸ ਨੇ ਯੂਰਪ ’ਤੇ ਕਬਜ਼ਾ ਕਰ ਲਿਆ ਹੈ। ਮਾਸਟਰ ਜੀ ਨੇ ਅੰਮ੍ਰਿਤਸਰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਮੀਟਿੰਗ ਬੁਲਾਈ। ਅਕਾਲੀ ਦਲ ਦੀ ਲੀਡਰਸ਼ਿਪ ਬੜੀ ਹੀ ਸ਼ਕਤੀਸ਼ਾਲੀ ਸੀ। ਖੁੱਲ੍ਹ ਕੇ ਬਹਿਸ ਹੋਈ। ਜੰਗ ਦੇ ਹੱਕ ਵਿਚ ਅੰਗਰੇਜ਼ ਦਾ ਸਾਥ ਦੇਣ ਲਈ ਮਾਸਟਰ ਤਾਰਾ ਸਿੰਘ ਜੀ ਨੇ ਵਿਚਾਰ ਦਿਤਾ। ਗਿਆਨੀ ਕਰਤਾਰ ਸਿੰਘ, ਗਿਆਨੀ ਸ਼ੇਰ ਸਿੰਘ, ਅਜੀਤ ਸਿੰਘ ਸਰਹੱਦੀ, ਝਬਾਲੀਏ ਸਰਦਾਰਾਂ ਨੇ ਉਨ੍ਹਾਂ ਦੀ ਹਮਾਇਤ ਕੀਤੀ। ਜਥੇਦਾਰ ਊਧਮ ਸਿੰਘ ਨਾਗੋਕੇ, ਈਸ਼ਰ ਸਿੰਘ ਮਝੈਲ, ਗਿਆਨੀ ਗੁਰਮੁੱਖ ਸਿੰਘ ਮੁਸਾਫਿਰ, ਪ੍ਰਤਾਪ ਸਿੰਘ ਕੈਰੋਂ, ਦਰਸ਼ਨ ਸਿੰਘ ਫੇਰੂਮਾਨ ਨੇ ਕਾਂਗਰਸ ਦਾ ਸਾਥ ਦੇਣ ਬਾਰੇ ਜ਼ੋਰ ਦਿਤਾ। ਅਖੀਰ ਦੋ ਗਰੁੱਪ ਹੋ ਗਏ। ਕਾਂਗਰਸ ਪੱਖੀ ਗਰੁੱਪ ਅਕਾਲੀ ਦਲ ਨਾਲੋਂ ਵੱਖ ਹੋ ਕੇ ਸਿੱਧੇ ਕਾਂਗਰਸ ਵਿਚ ਸ਼ਾਮਲ ਹੋ ਗਏ ਤੇ ਜੇਲ੍ਹ ਚਲੇ ਗਏ।

ਮਾਸਟਰ ਤਾਰਾ ਸਿੰਘ ਨੇ ਐਲਾਨ ਕਰ ਦਿਤਾ ਕਿ ਸਾਰੇ ਸਿੱਖ ਫੌਜ ਵਿਚ ਭਰਤੀ ਹੋਣ। ਸਿੱਖ ਡੀਫੈਂਸ ਲੀਗ ਦੀ ਸਥਾਪਨਾ ਕੀਤੀ। ਹਰ ਜਗ੍ਹਾ ਫੌਜੀ ਭਰਤੀ ਦੇ ਕੈਂਪ ਲਗਵਾਏ। ਪਿੰਡ ਪਿੰਡ ਮਾਸਟਰ ਜੀ ਦੀ ਭਰਤੀ ਬਾਰੇ ਅਪੀਲ ਵੰਡੀ ਗਈ। ਪੰਜਾਬ ਵਿਚ ਸਿੱਖਾਂ ਦਾ ਕਿੱਤਾ ਖੇਤੀਬਾੜੀ ਸੀ। ਨਹਿਰਾਂ ਨਿਕਲਣ ਨਾਲ ਲਾਇਲਪੁਰ, ਮਿੰਟਗੁਮਰੀ ਜ਼ਿਲ੍ਹਿਆਂ ਵਿਚ ਸਿੱਖ ਜਾ ਵਸੇ ਸਨ। ਬੇਰੁਜ਼ਗਾਰੀ ਬਹੁਤ ਸੀ। ਭਰਤੀ ਖੁੱਲ੍ਹਣ ਨਾਲ ਲੱਖਾਂ ਨੌਜਵਾਨ ਨੌਕਰੀ ਲੱਗ ਗਏ। ਭਾਰਤ ਵਿਚ ਜੰਗ ਸ਼ੁਰੂ ਹੋਣ ’ਤੇ ਕੁੱਲ ਫੌਜੀ ਨਫ਼ਰੀ 190000 ਸੀ ਤੇ ਜੰਗ ਖ਼ਤਮ ਹੋਣ ਵੇਲੇ ਭਾਰਤੀ ਫੌਜ ਦੀ ਗਿਣਤੀ 2644000 ਹੋ ਗਈ। ਪਿੰਡਾਂ ਵਿਚ ਖੱਚਰਾਂ ਦੀ ਮੰਡੀ ਲੱਗਦੀ ਸੀ। ਖੱਚਰਾਂ ਦੀ ਜੰਗ ਵਿਚ ਬੜੀ ਲੋੜ ਪੈਂਦੀ ਸੀ।

ਆਰਥਿਕ ਤੌਰ ’ਤੇ ਸਿੱਖ ਕੌਮ ਵਿਚ ਜੋ ਤਾਕਤ ਆਈ ਉਹ ਦੂਜੀ ਜੰਗ ਕਾਰਨ ਹੀ ਆਈ। ਲੱਖਾਂ ਘਰਾਂ ਵਿਚ ਆਮਦਨ, ਫੌਜੀਆਂ ਨੂੰ ਸਹੂਲਤਾਂ, ਬੱਚਿਆਂ ਦੀ ਪੜ੍ਹਾਈ ਲਈ

ਰਿਆਇਤਾਂ, ਰਾਸ਼ਨ ਫਾਲਤੂ। ਸਾਰੇ ਸਿੱਖ ਠੇਕੇਦਾਰ ਜੋ ਸਭ ਤੋਂ ਵੱਧ ਅਮੀਰ ਤਬਕਾ ਹੈ ਉਹ ਜੰਗ ਦੀ ਹੀ ਦੇਣ ਹੈ। ਸਿੱਖ ਸਰਦਾਰਾਂ ਨੇ ਸਾਰੇ ਭਾਰਤ ਵਿਚ ਸਪਲਾਈ ਦੇ, ਸੜਕਾਂ ਦੇ, ਟਰਾਂਸਪੋਰਟ ਦੇ ਠੇਕੇ ਲਏ ਤੇ ਰੱਜ ਕੇ ਪੈਸੇ ਕਮਾਏ। ਸਿੱਖਾਂ ਦੀ ਖੁਸ਼ਹਾਲੀ ਦਾ ਮੁੱਢ ਉਸ ਵਕਤ ਬੱਝ ਗਿਆ।

ਪਹਿਲਾ ਵਿਕਟੋਰੀਆ ਕਰਾਸ ਉਸ ਜੰਗ ਵਿਚ ਜੋ ਕਿਸੇ ਹਿੰਦੁਸਤਾਨੀ ਨੇ ਜਿੱਤਿਆ ਉਹ ਸ. ਪਰਮਿੰਦਰ ਸਿੰਘ ਭਗਤ ਸੀ। ਹੋਰ ਬੜੇ ਤਗ਼ਮੇ ਸਿੱਖਾਂ ਨੇ ਜਿੱਤੇ। ਅੰਗਰੇਜ਼ਾਂ ਨੇ ਸਿੱਖ ਅਫ਼ਸਰਾਂ ਨੂੰ ਖਾਸ ਰਿਆਇਤਾਂ ਦਿਤੀਆਂ। ਜਿੰਨੇ ਜਰਨੈਲ ਬਣੇ ਉਹ ਮਾਸਟਰ ਤਾਰਾ ਸਿੰਘ ਦੀ ਚੰਗੀ ਨੀਤੀ ਦਾ ਨਤੀਜਾ ਸੀ। ਜੇ ਉਸ ਵਕਤ ਮਾਸਟਰ ਜੀ ਇਹ ਫੈਸਲਾ ਨਾ ਲੈਂਦੇ ਤਾਂ ਇਹ ਸੋਚੋ ਅਸੀਂ ਵਹਿੰਦੀ ਗੰਗਾ ਵਿਚੋਂ ਕੁਝ ਵੀ ਨਹੀਂ ਸੀ ਪਾਉਣਾ। ਫੌਜੀ ਦੇਸ਼ ਤੋਂ ਬਾਹਰ ਗਏ। ਸਾਡਾ ਰਹਿਣ ਸਹਿਣ ਦਾ ਮਿਆਰ ਉੱਚਾ ਹੋਇਆ। ਜੰਗ ਖ਼ਤਮ ਹੁੰਦੇ ਸਾਰ ਸਿੱਖ ਵਿਦੇਸ਼ਾਂ ਵਿਚ ਜਾ ਵਸੇ ਜੋ ਅੱਜ ਖੁਸ਼ਹਾਲ ਹਨ। ਸਿੱਖ ਰਿਆਸਤਾਂ ਪਟਿਆਲਾ, ਨਾਭਾ, ਜੀਂਦ, ਫਰੀਦਕੋਟ ਵਿਚ ਨਵੀਆਂ ਪਲਟਣਾਂ ਬਣੀਆਂ। ਰਾਜਿਆਂ ਦੀ ਵਾਹ ਵਾਹ ਹੋਈ। ਸਾਰੀ ਜੰਗ ਦੀ ਵੱਡੀ ਕੌਂਸਲ ਦਾ ਭਾਰਤ ਵੱਲੋਂ ਮਹਾਰਾਜਾ ਪਟਿਆਲਾ ਮੈਂਬਰ ਸੀ ਜੋ ਇਕ ਵਡਿਆਈ ਵਾਲੀ ਗੱਲ ਸੀ। ਲੱਖਾਂ ਫੌਜੀ ਪੈਨਸ਼ਨਾਂ ਲੈਣ ਲਈ ਅਧਿਕਾਰੀ ਬਣੇ।

ਜਦੋਂ ਕੋਈ ਆਗੂ ਸਿਆਣਾ ਹੋਵੇ ਤਾਂ ਕੌਮ ਨੂੰ ਤਾਰ ਦਿੰਦਾ ਹੈ। ਜੇ ਉਹ ਗਲਤ ਫੈਸਲਾ ਕਰੇ ਖਮਿਆਜ਼ਾ ਨਸਲਾਂ ਭੁਗਤਦੀਆਂ ਹਨ। ਲੀਡਰ ਦੀ ਪਰਖ ਇਤਿਹਾਸ ਕਰਦਾ ਹੈ। ਉਸ ਵਕਤ ਤਾਂ ਕੋਈ ਨਤੀਜਾ ਜਾਣ ਨਹੀਂ ਸਕਦਾ। ਇਹ ਗੱਲ 50 ਸਾਲ ਪਿਛੋਂ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਅਕਾਲੀ ਲੀਡਰਸ਼ਿਪ ਨੇ ਉਸ ਵਕਤ ਕੌਮ ਦੇ ਭਵਿੱਖ ਲਈ ਸਹੀ ਫੈਸਲਾ ਕੀਤਾ। ਆਜ਼ਾਦੀ ਦੀ ਜੰਗ ਵਿਚ ਜੋ ਅਸੀਂ ਕੀਤਾ ਹੈ ਉਸ ਦਾ ਕੋਈ ਸਾਨੀ ਨਹੀਂ ਹੈ। ਪਰ ਜੰਗ ਵਿਚ ਸ਼ਾਮਲ ਹੋਣਾ ਕੋਈ ਹਿੰਦੁਸਤਾਨ ਦੀ ਆਜ਼ਾਦੀ ਵਿਚ ਰੁਕਾਵਟ ਪਾਉਣਾ ਨਹੀਂ ਸੀ। ਸਾਰੀ ਕੌਮ ਨੂੰ ਮਾਸਟਰ ਤਾਰਾ ਸਿੰਘ ਜੀ ਦਾ ਰਿਣੀ ਹੋਣਾ ਚਾਹੀਦਾ ਹੈ। ਉਨ੍ਹਾਂ ਦਾ ਜ਼ਾਤੀ ਫਾਇਦਾ ਇਸ ਵਿਚ ਕੋਈ ਨਹੀਂ ਸੀ। ਇਹ ਗੱਲ ਵੀ ਭੁਲਣੀ ਚਾਹੀਦੀ ਕਿ ਇਕ ਸ਼ਕਤੀਸ਼ਾਲੀ ਅਕਾਲੀ ਗਰੁੱਪ ਆਜ਼ਾਦੀ ਦੀ ਜੰਗ ਵਿਚ ਪੂਰਾ ਹਿੱਸਾ ਪਾਉਂਦਾ ਰਿਹਾ, ਉਨ੍ਹਾਂ ਦੇ ਲੀਡਰ ਕੈਦ ਹੋਏ, ਉਹ ਅਖ਼ੀਰ ਤੱਕ ਜੇਲ੍ਹਾਂ ਵਿਚ ਰਹੇ। ਇਸ ਲਈ ਸਿੱਖਾਂ ਨੇ ਆਜ਼ਾਦੀ ਦੀ ਲਹਿਰ ਨੂੰ ਨਹੀਂ ਛੱਡਿਆ।

(6 ਅਗਸਤ 1995)



# 12

# ਸਿੱਖ ਰਾਜਸੀ ਕੈਦੀਆਂ ਬਾਰੇ ਜਾਣਕਾਰੀ

ਜਦੋਂ ਪੰਜਾਬ ਵਿਚ ਜੂਨ 1984 ਵਿਚ ਦਰਬਾਰ ਸਾਹਿਬ, ਅੰਮ੍ਰਿਤਸਰ 'ਤੇ ਭਾਰਤੀ ਫੌਜ ਵੱਲੋਂ ਕੋਝਾ ਹਮਲਾ ਕੀਤਾ ਗਿਆ ਉਦੋਂ ਤੋਂ ਹੀ ਪੰਜਾਬ ਵਿਚ ਸਿੱਖਾਂ ਵਿਰੁੱਧ ਕਹਿਰ ਦੀ ਲਹਿਰ ਆਰੰਭ ਹੋਈ। ਵੈਸੇ ਤਾ ਬਲਿਊ ਸਟਾਰ ਐਕਸ਼ਨ ਤੋਂ ਪਹਿਲਾਂ ਹੀ ਸਿੱਖਾਂ ਵਿਰੁੱਧ ਕਈ ਗੱਲਾਂ ਕੀਤੀਆਂ ਗਈਆਂ ਅਤੇ ਆਮ ਕਰਕੇ ਸ਼ਰਧਾਲੂ ਸਿੱਖਾਂ ਨੂੰ ਪੁਲਿਸ ਨੇ ਕਈ ਕੇਸਾਂ ਵਿਚ ਜੇਲ੍ਹ ਭੇਜਿਆ। ਪਰ ਸਿੱਖਾਂ ਦੀਆਂ ਅੰਨ੍ਹੇਵਾਹ ਗ੍ਰਿਫ਼ਤਾਰੀਆਂ ਕਰਨ ਦਾ ਸਿਲਸਿਲਾ ਦਰਬਾਰ ਸਾਹਿਬ ਦੇ ਹਮਲੇ ਪਿਛੋਂ ਵੱਡੀ ਪੱਧਰ 'ਤੇ ਕੀਤਾ ਗਿਆ। ਹਮਲੇ ਸਮੇਂ ਸੈਂਕੜੇ ਲੋਕ ਦਰਬਾਰ ਸਾਹਿਬ ਦੇ ਅੰਦਰ ਗੁਰੂ ਰਾਮ ਦਾਸ ਸਰਾਵਾਂ ਤੋਂ ਅਤੇ ਪੰਜਾਬ ਦੇ ਕਈ ਹੋਰ ਗੁਰਦੁਆਰਿਆਂ ਤੋਂ ਪਕੜ ਕੇ ਜੇਲ੍ਹ ਭੇਜੇ ਗਏ। ਇਥੋਂ ਤੱਕ ਕਿ ਜੋ ਬੀਬੀਆਂ ਸ਼ਰਧਾ ਅਨੁਸਾਰ ਗੁਰੂ ਜੀ ਦੀ ਹਾਜ਼ਰੀ ਭਰਨ ਗਈਆਂ ਸਨ ਉਨ੍ਹਾਂ ਨੂੰ ਵੀ ਕਈ ਕਈ ਮਹੀਨੇ ਜੇਲ੍ਹ ਭੁਗਤਣੀ ਪਈ। ਪੰਜਾਬ ਦੇ ਪਿੰਡਾਂ ਵਿਚੋਂ ਖ਼ਾਸ ਕਰਕੇ ਅੰਮ੍ਰਿਤਸਰ ਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚੋਂ ਫੌਜ ਨੇ ਤੇ ਪੰਜਾਬ ਪੁਲਿਸ ਨੇ ਇਕੱਠਾ ਐਕਸ਼ਨ ਕਰਕੇ ਨੌਜਵਾਨਾਂ ਨੂੰ ਜੇਲ੍ਹਾਂ ਵਿਚ ਭੇਜਿਆ। ਆਮ ਕਰਕੇ ਇਹ ਕਿਹਾ ਜਾਂਦਾ ਹੈ ਕਿ ਜੋ ਉਨ੍ਹਾਂ 15 ਸਾਲਾਂ ਵਿਚ ਭਾਵ 1984 ਤੋਂ 1995 ਤੱਕ 50,000 ਦੇ ਕਰੀਬ ਸਿੱਖ ਨੌਜਵਾਨ ਪਕੜੇ ਗਏ ਅਤੇ ਉਨ੍ਹਾਂ 'ਤੇ ਟਾਡਾ ਐਕਟ ਅਤੇ ਹੋਰ ਕਈ ਕਾਨੂੰਨੀ ਸ਼ਿਕੰਜੇ ਲਗਾਏ ਗਏ ਤਾਂ ਜੋ ਉਹ ਜੇਲ੍ਹਾਂ ਵਿਚ ਹੀ ਰਹਿਣ। ਇਹ ਸਿਲਸਿਲਾ ਬੜੀ ਦੇਰ ਚੱਲਿਆ ਅਤੇ ਇਥੋਂ ਤੱਕ ਨੌਬਤ ਪੁੱਜੀ ਕਿ ਘਰ ਵਾਲਿਆਂ ਨੂੰ ਪਤਾ ਵੀ ਨਹੀਂ ਸੀ ਹੁੰਦਾ ਕਿ ਉਨ੍ਹਾਂ ਦੇ ਬੱਚੇ ਕਿਸ ਥਾਣੇ ਵਿਚ ਹਨ, ਕਿਹੜੀ ਜੇਲ੍ਹ ਵਿਚ ਹਨ ਤੇ ਕਿਹੜੇ ਕਾਨੂੰਨ ਦੀ ਉਲੰਘਣਾ ਕਰਕੇ ਬੰਦ ਹਨ। ਇਹ ਟਾਡਾ ਕਾਨੂੰਨ ਇਤਨਾ ਮਾੜਾ ਸੀ ਅਤੇ ਇਸ ਦੀ ਕਾਨੂੰਨੀ ਪਕੜ ਇਤਨੀ ਸਖ਼ਤ ਸੀ ਕਿ ਜੋ ਇਸ ਵਿਚ ਪਕੜਿਆ ਜਾਂਦਾ, ਉਸ ਨੂੰ ਆਪਣੇ ਵਿਰੁੱਧ ਲੱਗੇ ਇਲਜ਼ਾਮਾਂ ਦੀ ਸਫ਼ਾਈ ਖੁਦ ਪੇਸ਼ ਕਰਨੀ ਪੈਂਦੀ ਸੀ। 1985 ਵਿਚ ਟਾਡਾ ਕਾਨੂੰਨ ਬਣਿਆਂ ਅਤੇ 1995 ਤੱਕ ਇਹ ਕਾਨੂੰਨ ਜਾਰੀ ਰਿਹਾ। ਇਸ ਕਾਨੂੰਨ ਵਿਚ ਕਈ ਸਿੱਖਾਂ ਨੂੰ ਯੂ.ਪੀ. ਵਿਚ ਖ਼ਾਸ ਕਰਕੇ ਤਰਾਈ ਦੇ ਇਲਾਕੇ ਵਿਚੋਂ ਫੜਿਆ ਗਿਆ। ਹਰਿਆਣੇ ਅਤੇ ਦਿੱਲੀ ਵਿਚੋਂ ਵੀ ਬੜੇ ਲੋਕੀ ਫੜੇ ਗਏ। ਇਨ੍ਹਾਂ ਦਿਨਾਂ ਵਿਚ ਹੀ ਪੁਲਿਸ ਨੇ ਝੂਠੇ ਮੁਕਾਬਲੇ ਦਿਖਾ ਕੇ ਕਈ ਟਾਡਾ ਕੈਦੀਆਂ ਨੂੰ ਖ਼ਤਮ ਕੀਤਾ। ਇਹ ਗਾਥਾ ਬੜੀ ਦੇਰ ਚੱਲਦੀ ਰਹੀ, ਹਜ਼ਾਰਾਂ ਲੋਕ ਜਿਨ੍ਹਾਂ ਵਿਚ ਆਮ ਕਰਕੇ ਬੇਗੁਨਾਹ ਸਨ, ਜੇਲ੍ਹਾਂ ਵਿਚ ਬੰਦ ਰਹੇ।

ਮੈਂ ਜਦੋਂ ਜਨਵਰੀ 2000 ਵਿਚ ਕੌਮੀ ਘੱਟ ਗਿਣਤੀ ਕਮਿਸ਼ਨ ਦਾ ਉਪ-ਚੇਅਰਮੈਨ

ਬਣਿਆਂ ਤੇ ਮੈਂ ਆਉਂਦੇ ਸਾਰ 4 ਫਰਵਰੀ 2000 ਨੂੰ ਭਾਰਤ ਸਰਕਾਰ ਦੇ ਗ੍ਰਹਿ ਸਕੱਤਰ ਨੂੰ ਇਹ ਲਿਖਿਆ ਕਿ ਟਾਡਾ ਐਕਟ ਵਿਚ ਪਕੜੇ ਗਏ ਤੇ ਜੇਲ੍ਹਾਂ ਵਿਚ ਰੱਖੇ ਗਏ ਸਾਰੇ ਵਿਅਕਤੀਆਂ ਦੇ ਬਾਰੇ ਕਮਿਸ਼ਨ ਨੂੰ ਇਤਲਾਹ ਭੇਜੀ ਜਾਵੇ। ਦੇਸ਼ ਦੇ ਹਰ ਸੂਬੇ ਦੇ ਮੁੱਖ ਸਕੱਤਰ ਤੋਂ ਵੀ ਇਹ ਸੂਚੀ ਅਤੇ ਵੇਰਵੇ ਮੰਗੇ ਗਏ। ਪੰਜਾਬ ਸਰਕਾਰ ਦੇ ਮੁੱਖ ਸਕੱਤਰ ਨੂੰ 10 ਅਪ੍ਰੈਲ 2000 ਨੂੰ ਖ਼ਾਸ ਤੌਰ 'ਤੇ ਲਿਖਿਆ ਅਤੇ ਪੰਜਾਬ ਬਾਰੇ ਪੂਰੀ ਇਤਲਾਹ ਮੰਗੀ ਕਿਉਂ ਜੋ ਇਸ ਬਾਰੇ ਬੜੀਆਂ ਰਿਪੋਰਟਾਂ ਸਾਡੇ ਦਫ਼ਤਰ ਵਿਚ ਪਈਆਂ ਸਨ। ਯੂ.ਪੀ. ਵਿਚ ਉਸ ਵਕਤ 783 ਸਿੱਖ ਟਾਡਾ ਅੰਦਰ ਕੈਦ ਸਨ, ਜਿਨ੍ਹਾਂ ਨੂੰ ਸਾਡੇ ਕਮਿਸ਼ਨ ਦੇ ਦਖ਼ਲ ਦੇਣ 'ਤੇ ਰਿਹਾਅ ਕਰ ਦਿਤਾ ਗਿਆ। ਯੂ.ਪੀ. ਦੇ ਮੁੱਖ ਸਕੱਤਰ, ਸ੍ਰੀ ਯੋਗਿੰਦਰ ਨਾਰਾਇਣ ਨੇ ਸਾਨੂੰ ਇਹ ਲਿਖ ਕੇ ਦਿਤਾ ਕਿ ਹੁਣ ਕੋਈ ਵੀ ਸਿੱਖ ਟਾਡਾ ਦੇ ਅਧੀਨ ਕਿਸੇ ਜੇਲ੍ਹ ਵਿਚ ਨਹੀਂ ਹੈ। ਇੱਕਾ-ਦੁੱਕਾ ਸਿੱਖ ਦਿੱਲੀ, ਹਰਿਆਣੇ ਜਾਂ ਹੋਰ ਜੇਲ੍ਹਾਂ ਵਿਚ ਸਨ। ਉਨ੍ਹਾਂ ਨੂੰ ਵੀ ਛੱਡਿਆ ਗਿਆ। ਮਨੁੱਖੀ ਅਧਿਕਾਰਾਂ ਬਾਰੇ ਕਮਿਸ਼ਨ ਦੀ ਮੀਟਿੰਗ ਵਿਚ ਅਸੀਂ ਇਹ ਮਸਲਾ ਉਠਾਇਆ ਤਾਂ ਉਨ੍ਹਾਂ ਨੇ ਵੀ ਆਪਣੇ ਵੱਲੋਂ ਸਾਰੀਆਂ ਰਿਆਸਤਾਂ ਨੂੰ ਲਿਖ ਕੇ ਭੇਜ ਦਿਤਾ। ਮਨੁੱਖੀ ਅਧਿਕਾਰਾਂ ਬਾਰੇ ਕਮਿਸ਼ਨ ਨੇ ਟਾਡਾ ਅਧੀਨ ਨਜ਼ਰਬੰਦਾਂ ਬਾਰੇ ਵਕੀਲ ਕਰਨ ਦਾ ਵੀ ਫੈਸਲਾ ਲਿਆ। ਪੰਜਾਬ ਸਰਕਾਰ ਨੇ ਸਾਨੂੰ ਲਿਖਿਆ ਕਿ ਪੰਜਾਬ ਵਿਚ ਕੇਵਲ 120 ਦੇ ਕਰੀਬ ਲੋਕ ਨਜ਼ਰਬੰਦ ਹਨ ਤੇ ਉਨ੍ਹਾਂ ਬਾਰੇ ਵੀ ਰਿਵੀਊ ਕੀਤਾ ਜਾ ਰਿਹਾ ਹੈ। ਪੰਜਾਬ ਸਰਕਾਰ ਨੇ 15 ਫਰਵਰੀ 2001 ਨੂੰ ਲਿਖਿਆ ਕਿ ਕੇਵਲ 18 ਵਿਅਕਤੀ ਹੀ ਟਾਡਾ ਹੇਠ ਬੰਦ ਹਨ। ਉਨ੍ਹਾਂ ਦੀ ਲਿਸਟ ਅਤੇ ਨਾਂ ਸਾਡੇ ਦਫ਼ਤਰ ਲਿਖ ਕੇ ਭੇਜ ਦਿਤੇ ਹਨ। ਜਦੋਂ ਵੀ ਮੇਰੇ ਦਫ਼ਤਰ ਵਿਚ ਕੋਈ ਸਿੱਖ ਕੈਦੀਆਂ ਬਾਰੇ ਇਤਲਾਹ ਮਿਲਦੀ ਅਸੀਂ ਉਸ ਦੀ ਕਾਪੀ ਸ. ਇੰਦਰਜੀਤ ਸਿੰਘ ਜੈਜੀ, ਜੋ ਪੰਜਾਬ ਵਿਚ ਇਕ ਵੱਡੀ ਸੰਸਥਾ ਇਨ੍ਹਾਂ ਕੈਦੀਆਂ ਬਾਰੇ ਚਲਾ ਰਹੇ ਹਨ, ਨੂੰ ਭੇਜ ਦਿੰਦੇ ਹਾਂ। ਸ. ਇੰਦਰਜੀਤ ਸਿੰਘ ਜੈਜੀ ਬੜੀ ਲਗਨ ਨਾਲ ਇਸ ਕੇਸ ਨੂੰ ਪੇਸ਼ ਕਰ ਰਹੇ ਹਨ ਤੇ ਹਮੇਸ਼ਾ ਹੀ ਪ੍ਰਧਾਨ ਮੰਤਰੀ ਤੇ ਹੋਰ ਵਿਅਕਤੀਆਂ ਨੂੰ ਇਸ ਬਾਰੇ ਲਿਖਦੇ ਰਹਿੰਦੇ ਹਨ। ਉਨ੍ਹਾਂ ਨੇ 20 ਮਾਰਚ 2001 ਨੂੰ ਇਕ ਬੜਾ ਵੱਡਾ ਨੋਟ ਪ੍ਰਧਾਨ ਮੰਤਰੀ ਨੂੰ ਭੇਜਿਆ ਜਿਸ ਵਿਚ 'ਮਿਸਿੰਗ ਬੁਆਇਜ਼' ਬਾਰੇ ਲਿਖਿਆ ਗਿਆ। ਜਸਟਿਸ ਆਰ.ਐਸ. ਨਰੂਲਾ, ਜੋ ਪੰਜਾਬ ਹਾਈ ਕੋਰਟ ਦੇ ਚੀਫ਼ ਜਸਟਿਸ ਰਹੇ ਹਨ, ਨੇ 28 ਜੂਨ, 2001 ਨੂੰ ਮੈਨੂੰ ਚਿੱਠੀ ਲਿਖੀ ਕਿ ਮੈਂ ਉਨ੍ਹਾਂ ਨੂੰ ਸਾਰਿਆਂ ਦੇ ਨਾਂ ਅਤੇ ਪਤੇ ਭੇਜਾਂ ਜੋ ਜੇਲ੍ਹ ਵਿਚ ਹਨ।

ਮੈਂ ਇਹ ਮੰਨਦਾ ਹਾਂ ਕਿ ਲਾਪਤਾ ਨੌਜਵਾਨਾਂ ਬਾਰੇ ਜਾਣਕਾਰੀ ਨਹੀਂ ਮਿਲੀ। ਮੈਂ ਇਸ ਬਾਰੇ ਖਾਲੜਾ ਕਮੇਟੀ ਅਤੇ ਸ. ਇੰਦਰਜੀਤ ਸਿੰਘ ਜੈਜੀ ਨੂੰ ਲਿਖਿਆ ਹੈ ਕਿ ਇਸ ਕੰਮ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਕੋਈ ਹੋਰ ਵੱਡੀ ਸੰਸਥਾ ਇਕ ਉੱਚ ਪੱਧਰੀ ਜਾਂਚ ਕਮੇਟੀ ਬਣਾਵੇ, ਹਰ ਪਿੰਡ ਵਿਚ ਜਾ ਕੇ ਲਿਸਟਾਂ ਇਕੱਠੀਆਂ ਹੋਣ, ਉਨ੍ਹਾਂ ਦੇ ਨਾਂ, ਪਤੇ ਅਤੇ ਹੋਰ ਵੇਰਵੇ ਲਏ ਜਾਣ ਤੇ ਇਸ ਸਬੂਤ ਦੀ ਬਿਨਾ 'ਤੇ ਸਰਕਾਰ ਨਾਲ ਪੁੱਛਗਿੱਛ ਕੀਤੀ ਜਾਵੇ। ਲਾਪਤਾ ਕਿੰਨੇ ਹਨ, ਇਸ ਬਾਰੇ ਸਰਕਾਰੀ ਕਾਗਜ਼ਾਂ ਵਿਚ ਕਈ ਵਾਰ ਵੱਖਰੀ ਵੱਖਰੀ ਗਿਣਤੀ ਦੱਸੀ ਗਈ ਹੈ। ਇਹ ਵੀ ਮੈਂ ਮੰਨਦਾ ਹਾਂ ਕਿ ਪੁਲਿਸ ਨੇ ਕਈ ਲੋਕ ਮੁਕਾਬਲਿਆਂ ਵਿਚ ਖ਼ਤਮ ਕੀਤੇ ਉਨ੍ਹਾਂ ਬਾਰੇ ਵੀ ਜਾਣਕਾਰੀ ਨਹੀਂ ਹੈ। ਪੰਜਾਬ ਵਿਚ



5 ਸਾਲ ਅਕਾਲੀ ਪਾਰਟੀ ਦੀ ਸਰਕਾਰ ਜੋ 1997 ਤੋਂ 2002 ਤੱਕ ਰਹੀ, ਨੂੰ ਇਸ ਵਿਸ਼ੇ 'ਤੇ ਪੂਰਾ ਵੇਰਵਾ ਇਕੱਠਾ ਕਰਨ ਦੀ ਗੱਲ ਕਰਨੀ ਚਾਹੀਦੀ ਸੀ। ਸਰਕਾਰੀ ਰਿਕਾਰਡ ਵਿਚ ਸਾਰੀ ਇਤਲਾਹ ਮੌਜੂਦ ਹੁੰਦੀ ਹੈ ਪਰ ਸਾਡੇ ਸਾਹਮਣੇ ਸਰਕਾਰ ਨੇ ਐਸੀ ਕੋਈ ਗੱਲ ਨਹੀਂ ਕੀਤੀ ਤਾਂ ਜੋ ਲੋਕਾਂ ਸਾਹਮਣੇ ਸਹੀ ਸਥਿਤੀ ਆ ਸਕੇ। ਮੈਨੂੰ ਜਦੋਂ ਕੋਈ ਇਸ ਬਾਰੇ ਲਿਖਦਾ ਸੀ ਤੇ ਮੈਂ ਇਹੋ ਹੀ ਜਵਾਬ ਭੇਜਦਾ ਹਾਂ ਕਿ ਹੁਣ ਇਹ ਵੇਰਵਾ ਇਕੱਠਾ ਕਰਨ ਦੀ ਲੋੜ ਹੈ ਕਿਉਂ ਜੋ ਪਬਲਿਕ ਇਸ ਨੂੰ ਜਾਨਣਾ ਚਾਹੁੰਦੀ ਹੈ।

ਅਮਰੀਕਾ ਦੇ 38 ਪਾਰਲੀਮੈਂਟ ਮੈਂਬਰਾਂ ਨੇ ਫਰਵਰੀ 2002 ਨੂੰ ਇਕ ਚਿੱਠੀ ਅਮਰੀਕਾ ਦੇ ਰਾਸ਼ਟਰਪਤੀ ਸ੍ਰੀ ਜਾਰਜ ਬੁਸ਼ ਨੂੰ ਲਿਖੀ ਜਿਸ ਵਿਚ ਉਨ੍ਹਾਂ ਨੇ ਲਿਖਿਆ ਕਿ 52268 ਸਿੱਖ ਰਾਜਸੀ ਕੈਦੀ ਬਣਾ ਕੇ ਭਾਰਤ ਦੀਆਂ ਜੇਲ੍ਹਾਂ ਵਿਚ ਰੱਖੇ ਗਏ ਹਨ ਤੇ ਉਨ੍ਹਾਂ 'ਤੇ ਮੁਕੱਦਮਾ ਵੀ ਨਹੀਂ ਬਣਾਇਆ ਗਿਆ ਅਤੇ ਉਨ੍ਹਾਂ ਇਹ ਵੀ ਲਿਖਿਆ ਕਿ ਬਾਕੀ ਘੱਟ ਗਿਣਤੀ ਦੇ ਲੋਕ ਵੀ ਜੇਲ੍ਹਾਂ ਵਿਚ ਬੰਦ ਹਨ। ਮੂਵਮੈਂਟ ਅਗੇਂਸਟ ਸਟੇਟ ਰਿਪਰੈਸ਼ਨ (ਸਰਕਾਰ ਦੀ ਦਬਾਅ ਵਾਲੀ ਨੀਤੀ ਵਿਰੁੱਧ ਲਹਿਰ) ਦੀ ਰਿਪੋਰਟ ਵੀ ਭੇਜੀ ਜਿਸ ਵਿਚ ਦੱਸਿਆ ਗਿਆ ਕਿ 1993-94 ਵਿਚ 95000 ਸਿੱਖ ਕੈਦੀ ਦਰਸਾਏ ਗਏ। ਮੈਂ ਇਹ ਚਿੱਠੀ ਮਿਲਣ 'ਤੇ ਮੁੜ ਪੰਜਾਬ ਸਰਕਾਰ ਨੂੰ ਅਤੇ ਭਾਰਤ ਸਰਕਾਰ ਨੂੰ ਲਿਖਿਆ। 11 ਨਵੰਬਰ 2002 ਨੂੰ ਸ. ਇੰਦਰਜੀਤ ਸਿੰਘ ਜੈਜੀ ਨੇ ਵੀ ਮੈਨੂੰ ਇਸ ਰਿਪੋਰਟ 'ਤੇ ਕੀਤੀ ਕਾਰਵਾਈ ਲਈ ਲਿਖਿਆ। ਮੈਂ ਇਸ ਦਫ਼ਤਰ ਵਿਚ ਬੈਠ ਕੇ ਹਰ ਆਈ ਰਿਪੋਰਟ ਦੀ ਪੁੱਛਗਿੱਛ ਸਰਕਾਰ ਤੋਂ ਕਰਦਾ ਰਿਹਾ ਹਾਂ। ਪਿਛੇ ਜਿਹੇ ਡਾ. ਗੁਰਮੀਤ ਸਿੰਘ, ਐਡਵੋਕੇਟ, ਮੋਹਾਲੀ ਨੇ ਵੀ ਇਸ ਵਿਸ਼ੇ ਬਾਰੇ ਇਕ ਲੰਬੀ ਚਿੱਠੀ ਲਿਖੀ।

ਪੰਜਾਬ ਸਰਕਾਰ ਦੇ ਡਾਇਰੈਕਟਰ ਜਨਰਲ, ਪੁਲਿਸ ਵੱਲੋਂ ਜੋ ਤਾਜ਼ਾ ਚਿੱਠੀ ਦਸੰਬਰ, 2002 ਦੀ ਮੈਨੂੰ ਆਈ ਉਸ ਵਿਚ ਲਿਖਿਆ ਹੈ ਕਿ ਕੇਵਲ 15 ਸਿੱਖ ਟਾਡਾ ਐਕਟ ਹੇਠਾਂ ਪੰਜਾਬ ਦੀ ਜੇਲ੍ਹਾਂ ਵਿਚ ਹਨ ਤੇ 220 ਉਹ ਵਿਅਕਤੀ ਜੇਲ੍ਹਾਂ ਵਿਚ ਹਨ ਜਿਨ੍ਹਾਂ ਨੂੰ ਟਾਡਾ ਦੇ ਅਧੀਨ ਸਜ਼ਾਵਾਂ ਹੋ ਚੁੱਕੀਆਂ ਹਨ ਤੇ ਪੁਲਿਸ ਦੀ ਲਿਸਟ ਵਿਚ 68 ਵਿਅਕਤੀ ਮਿਸਿੰਗ ਹਨ ਭਾਵ ਜਿਹੜੇ ਕਿ ਉਨ੍ਹਾਂ ਕੋਲ ਟਾਡਾ ਕੇਸਾਂ ਵਿਚ ਪੇਸ਼ ਨਹੀਂ ਹੋਏ। ਮੈਂ ਇਹ ਸਾਰੀ ਜਾਣਕਾਰੀ ਅਖ਼ਬਾਰਾਂ ਵਿਚ ਛਪਵਾ ਦਿਤੀ ਤਾਂ ਜੋ ਲੋਕਾਂ ਨੂੰ ਇਹ ਪਤਾ ਹੋਵੇ ਕਿ ਸਰਕਾਰੀ ਆਂਕੜੇ ਕੀ ਹਨ। ਜੇ ਇਹ ਗਲਤ ਹਨ ਤੇ ਇਸ ਤੋਂ ਬਿਨਾਂ ਕਈ ਹੋਰ ਲੋਕ ਜੇਲ੍ਹ ਵਿਚ ਹਨ ਤੇ ਉਨ੍ਹਾਂ ਦੇ ਨਾਂ ਅਤੇ ਉਹ ਕਿਹੜੀ ਜੇਲ੍ਹ ਵਿਚ ਬੰਦ ਹਨ, ਕੋਈ ਵੀ ਸਾਨੂੰ ਭੇਜ ਸਕਦਾ ਹੈ ਅਤੇ ਇਹ ਕਮਿਸ਼ਨ ਉਸ ਦੀ ਪੜਤਾਲ ਕਰੇਗਾ। ਇਹ ਬੜੀ ਅਜੀਬ ਗੱਲ ਲੱਗਦੀ ਹੈ ਕਿ ਹਜ਼ਾਰਾਂ ਲੋਕਾਂ ਬਾਰੇ ਦੱਸਿਆ ਜਾਵੇ ਪਰ ਰਿਕਾਰਡ ਅਤੇ ਤੱਥ ਉਹਦੀ ਪੁਸ਼ਟੀ ਨਾ ਕਰਨ। ਮੈਂ ਇਕ ਅਖ਼ਬਾਰ ਵਿਚ ਪੜ੍ਹਿਆ ਹੈ ਕਿ ਕਿਸੇ ਵਿਅਕਤੀ ਨੇ ਇਹ ਕਿਹਾ ਹੈ ਕਿ ਮੈਂ ਸਰਕਾਰੀ ਬੰਦਾ ਹੋਣ ਕਰਕੇ ਗਲਤ ਪ੍ਰਚਾਰ ਕਰ ਰਿਹਾ ਹਾਂ। ਮੈਂ ਜੋ ਵੀ ਇਥੇ ਬੈਠ ਕੇ ਕੀਤਾ ਹੈ ਜਾਂ ਕਰ ਰਿਹਾ ਹਾਂ ਉਹ ਸਿੱਖ ਹੋਣ ਦੇ ਨਾਤੇ ਆਪਣੇ ਫਰਜ਼ ਨਿਭਾਅ ਰਿਹਾ ਹਾਂ। ਮੈਨੂੰ ਵੀ ਉਤਨੀ ਹੀ ਹਮਦਰਦੀ ਹੈ ਜਿਤਨੀ ਕਿਸੇ ਹੋਰ ਨੂੰ। ਜੇ ਕੋਈ ਨਾਜਾਇਜ਼ ਜੇਲ੍ਹ ਵਿਚ ਬੰਦ ਹੈ ਤੇ ਉਸ ਦੀ ਮਦਦ ਕਰਨੀ ਜ਼ਰੂਰੀ ਹੈ। ਇਸ ਵਿਸ਼ੇ 'ਤੇ ਲੋਕਾਂ ਨੂੰ ਵੀ ਅਪੀਲ ਹੈ ਕਿ ਸਹੀ ਜਾਣਕਾਰੀ ਇਕੱਠੀ ਕਰਕੇ ਭੇਜਣ। ਕੇਵਲ ਅਖ਼ਬਾਰਾਂ ਵਿਚ ਬਿਆਨ

ਦੇਣ ਨਾਲ ਇਸ ਮਸਲੇ ਦਾ ਹੱਲ ਨਹੀਂ ਹੋ ਸਕਦਾ। ਇਹ ਸਾਡਾ ਸਭ ਦਾ ਫਰਜ਼ ਹੈ ਕਿ ਇਸ ਬਾਰੇ ਉੱਦਮ ਕਰੀਏ ਅਤੇ ਲੋਕਾਂ ਤੱਕ ਜਾਣਕਾਰੀ ਦਈਏ। ਸਰਕਾਰੀ ਆਂਕੜਿਆਂ ਅਨੁਸਾਰ ਕਿਸੇ ਵਕਤ ਪੰਜਾਬ ਵਿਚ 19000 ਦੇ ਕਰੀਬ ਲੋਕ ਫੜੇ ਗਏ ਸਨ ਪਰ ਉਨ੍ਹਾਂ ਨੂੰ ਫਿਰ ਛੱਡਿਆ ਗਿਆ। ਮੇਰੇ ਕੋਲ ਇਕ ਰਿਪੋਰਟ ਹੈ ਕਿ 1 ਸਤੰਬਰ 1999 ਤੱਕ 14664 ਲੋਕ ਫੜੇ ਗਏ, ਉਨ੍ਹਾਂ ਵਿਚੋਂ 13229 ਚਾਰਜਸ਼ੀਟ ਹੋਏ ਤੇ 818 ਦੇ ਵਿਰੁੱਧ ਉਸ ਦਿਨ ਤੱਕ ਚਾਰਜ ਨਹੀਂ ਲੱਗੇ ਸਨ। 1584 ਨੂੰ ਜ਼ਮਾਨਤ ਦਿਤੀ ਗਈ। 864 ਬਰੀ ਹੋਏ ਅਤੇ 2297 ਡਿਸਚਾਰਜ ਕਰ ਦਿਤੇ ਗਏ ਅਤੇ ਕੇਵਲ 369 ਨੂੰ ਸਜ਼ਾ ਹੋਈ ਤੇ ਕੇਵਲ 17 ਉਸ ਵਕਤ ਜੇਲ੍ਹ ਵਿਚ ਸਨ। ਇਹੋ ਜਿਹੇ ਤੱਥ ਸਰਕਾਰੀ ਰਿਪੋਰਟ ਅਨੁਸਾਰ ਸਾਡੇ ਦਫ਼ਤਰ ਵਿਚ ਭੇਜੇ ਗਏ ਅਤੇ ਇਹ ਰਿਕਾਰਡ ਵਿਚ ਹਨ। ਕੋਈ ਵੀ ਇਸ ਦੀ ਜਾਣਕਾਰੀ ਲੈ ਸਕਦਾ ਹੈ।

ਜਿਤਨੀਆਂ ਸਿੱਖ ਸੰਸਥਾਵਾਂ ਖ਼ਾਸ ਕਰਕੇ ਪੰਜਾਬ ਦੀ ਮਨੁੱਖੀ ਅਧਿਕਾਰਾਂ ਬਾਰੇ ਸੰਸਥਾ ਜਿਨ੍ਹਾਂ ਦੇ ਲੀਡਰ ਜਸਟਿਸ ਅਜੀਤ ਸਿੰਘ ਬੈਂਸ, ਸ. ਇੰਦਰਜੀਤ ਸਿੰਘ ਜੈਜੀ ਅਤੇ ਖਾਲੜਾ ਕਮੇਟੀ ਨੂੰ ਮੇਰੀ ਬੇਨਤੀ ਹੈ ਕਿ ਜੋ ਉਹ ਸੇਵਾ ਕਰ ਰਹੇ ਹਨ ਉਸ ਦੀ ਅਸੀਂ ਸ਼ਲਾਘਾ ਕਰਦੇ ਹਾਂ ਅਤੇ ਉਸ ਕੰਮ ਵਿਚ ਜੋ ਵੀ ਸਹਾਇਤਾ ਕੀਤੀ ਜਾਵੇ ਉਹ ਜ਼ਰੂਰੀ ਹੈ। ਪਰ ਉਹ ਸਾਰੇ ਤੱਥ ਲੈ ਕੇ ਫਿਰ ਇਸ ਬਾਰੇ ਟਿੱਪਣੀ ਕਰਨ।

(ਫਰਵਰੀ 2003)



# 13
# ਸ਼੍ਰੋਮਣੀ ਅਕਾਲੀ ਦਲ ਦਾ ਦਿਲਚਸਪ ਅਤੇ ਸ਼ਾਨਦਾਰ ਪਿਛੋਕੜ

ਇਸ ਤੱਥ ਨੂੰ ਕਲਮਬੰਦ ਕਰਦਿਆਂ ਬਹੁਤ ਅਫ਼ਸੋਸ ਹੁੰਦਾ ਹੈ ਕਿ ਭਾਰਤੀਆਂ ਦੀ ਬਹੁਗਿਣਤੀ ਦੇਸ਼ ਵੰਡ ਦੀਆਂ ਉਨ੍ਹਾਂ ਦੁਖਦਾਈ ਘਟਨਾਵਾਂ ਤੋਂ ਅਣਜਾਣ ਹੈ, ਜੋ ਅਗਸਤ 1947 ਵਿਚ ਵਾਪਰੀਆਂ। ਉਹ ਸਾਰੇ ਨਾਗਰਿਕ ਜੋ 1940 ਤੋਂ ਬਾਅਦ ਜਨਮੇ ਹਨ, ਉਨ੍ਹਾਂ ਨੂੰ ਭਾਰਤ ਦੇ ਆਜ਼ਾਦੀ ਦਿਵਸ 15 ਅਗਸਤ ਤੋਂ ਪਹਿਲਾਂ ਦੇ ਕੁਝ ਸਮੇਂ ਵਿਚ ਵਾਪਰੀਆਂ ਘਟਨਾਵਾਂ ਬਾਰੇ ਕੋਈ ਜਾਣਕਾਰੀ ਨਹੀਂ। ਇਹ ਵੀ ਦੁੱਖ ਦੀ ਗੱਲ ਹੈ ਕਿ ਅਸੀਂ ਕਦੀ ਸ਼ੁੱਧ ਇਤਿਹਾਸ ਲਿਖਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਇਸ ਸਬੰਧ ਵਿਚ ਸਾਡੇ ਯਤਨ ਹਮੇਸ਼ਾ ਇਕ ਰਾਜਨੀਤਿਕ ਪਾਰਟੀ ਜਾਂ ਕੁਝ ਵਿਸ਼ੇਸ਼ ਲੀਡਰਾਂ ਜਾਂ ਕੇਵਲ ਇਕ ਪਰਿਵਾਰ ਦੇ ਸੋਹਲੇ ਗਾਉਣ ਤੱਕ ਸੀਮਤ ਰਿਹਾ ਹੈ।

ਇਹ ਗੱਲ ਤਾਂ ਸਾਰੇ ਜਾਣਦੇ ਹਨ ਕਿ ਭਾਰਤ ਦੀ ਵੰਡ ਮਜ਼ਬੀ ਆਧਾਰ ਉੱਤੇ ਹੋਈ ਅਤੇ ਮੁਸਲਿਮ ਬਹੁਗਿਣਤੀ ਵਾਲੇ ਸੂਬਿਆਂ ਉੱਤੇ ਅਧਾਰਿਤ ਇਕ ਨਵਾਂ ਦੇਸ਼ ਪਾਕਿਸਤਾਨ, ਭਾਰਤ ਦੇ ਪੂਰਬ ਅਤੇ ਪੱਛਮ ਦੋਹੀਂ ਪਾਸੀਂ ਹੋਂਦ ਵਿਚ ਆ ਗਿਆ। ਕੀ ਅਸੀਂ ਕਦੇ ਸੋਚਿਆ ਹੈ ਕਿ ਜਦੋਂ ਮਜ਼ਬ ਦੇਸ਼-ਵੰਡ ਦਾ ਆਧਾਰ ਸੀ ਤਾਂ ਪੰਜਾਬ ਜੋ ਸਪਸ਼ਟ ਰੂਪ ਵਿਚ ਮੁਸਮਿਲ ਬਹੁਗਿਣਤੀ ਵਾਲਾ ਸੂਬਾ ਸੀ, ਸਾਰੇ ਦਾ ਸਾਰਾ ਪਾਕਿਸਤਾਨ ਵਿਚ ਕਿਉਂ ਨਹੀਂ ਗਿਆ? ਜੇ ਇਹ ਗੱਲ ਹੋ ਜਾਂਦੀ ਤਾਂ ਪਾਕਿਸਤਾਨ ਦੀ ਸਰਹੱਦ ਅੱਜ ਵਾਂਗ 500 ਕਿਲੋਮੀਟਰ ਦੂਰ ਹੋਣ ਦੀ ਬਜਾਏ ਐਨ ਦਿੱਲੀ ਦੇ ਮੁੱਢ ਵਿਚ ਹੁੰਦੀ। ਇਸ ਹਾਲਤ ਵਿਚ ਭਾਰਤ ਦੀ ਸੁਰੱਖਿਆ ਖ਼ਤਰੇ ਵਿਚ ਪੈ ਜਾਣੀ ਸੀ ਅਤੇ ਸਮੁੱਚੀ ਅਰਥ ਵਿਵਸਥਾ ਤਹਿਸ-ਨਹਿਸ ਹੋ ਜਾਣੀ ਸੀ। ਅਜਿਹੀ ਹਾਲਤ ਬਾਰੇ ਸੋਚ ਕੇ ਅੱਜ ਵੀ ਸਾਨੂੰ ਕੰਬਣੀ ਛਿੜ ਜਾਂਦੀ ਹੈ।

ਕੀ ਅਸੀਂ ਕਦੀ ਇਹ ਜਾਣਨ ਦੀ ਕੋਸ਼ਿਸ਼ ਕੀਤੀ ਹੈ ਕਿ ਇਸ ਸੰਕਟ ਨੂੰ ਟਾਲਣ ਵਾਲਾ ਕੌਣ ਸੀ ਅਤੇ ਅੱਧਾ ਪੰਜਾਬ ਤੇ ਅੱਧਾ ਬੰਗਾਲ ਪਾਕਿਸਤਾਨ ਵਿਚ ਜਾਣ ਤੋਂ ਕਿਸ ਨੇ ਬਚਾਇਆ? ਇਹ ਸਭ ਕੁਝ ਕੇਵਲ ਇਕ ਆਦਮੀ ਦੀ ਦੂਰਅੰਦੇਸ਼ੀ ਅਤੇ ਯਤਨਾਂ ਦਾ ਨਤੀਜਾ ਸੀ ਅਤੇ ਉਹ ਆਦਮੀ ਸੀ ਮਾਸਟਰ ਤਾਰਾ ਸਿੰਘ। ਮਾਸਟਰ ਜੀ ਅਕਾਲੀ ਪਾਰਟੀ ਦੇ ਲੀਡਰ ਅਤੇ ਸਮੁੱਚੀ ਸਿੱਖ ਕੌਮ ਦੇ ਬੁਲਾਰੇ ਸਨ। ਉਹ ਇਕ ਅਜਿਹੀ ਹਸਤੀ ਸਨ ਜਿਨ੍ਹਾਂ ਦੇ ਮੂੰਹੋਂ ਨਿਕਲਿਆ ਇਕ ਲਫ਼ਜ਼ ਲੱਖਾਂ ਹੀ ਹਿੰਦੂਆਂ ਅਤੇ ਸਿੱਖਾਂ ਦੀ ਕਿਸਮਤ ਦਾ ਫੈਸਲਾ ਕਰ ਸਕਦਾ ਸੀ।

ਅਜਿਹੇ ਵਿਅਕਤੀ ਦਾ ਨਾਂ ਅੱਜ ਇਤਿਹਾਸ ਦੇ ਵਿਦਿਆਰਥੀਆਂ ਲਈ ਓਪਰਾ ਬਣਿਆਂ ਹੋਇਆ ਹੈ। ਅਸੀਂ ਆਪਣੇ ਆਪ ਨੂੰ ਇਕ ਅਕ੍ਰਿਤਘਣ ਕੌਮ ਸਾਬਤ ਕਰ ਰਹੇ ਹਾਂ ਕਿਉਂਕਿ ਅਸੀਂ ਪੰਜਾਬ ਦੇ ਉਸ ਮਹਾਨ ਸਪੂਤ ਦੇ ਕਾਰਨਾਮਿਆਂ ਨੂੰ ਉੱਕਾ ਹੀ ਭੁੱਲ ਗਏ ਹਾਂ, ਜਿਸ ਨੇ ਪਾਕਿਸਤਾਨ ਬਣਨ ਦੀ ਦਿਲੋ-ਜਾਨ ਨਾਲ ਮੁਖਾਲਫ਼ਤ ਕੀਤੀ। ਇਤਿਹਾਸ ਦੀ ਕਿਸੇ ਵੀ ਪੁਸਤਕ ਵਿਚ ਮਾਸਟਰ ਤਾਰਾ ਸਿੰਘ ਦੇ ਯੋਗਦਾਨ ਦਾ ਕੋਈ ਜ਼ਿਕਰ ਨਹੀਂ ਮਿਲਦਾ ਕਿ ਉਨ੍ਹਾਂ ਨੇ ਕਿਵੇਂ ਅੱਧਾ ਪੰਜਾਬ (ਜੋ ਹੁਣ ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵਿਚ ਵੰਡਿਆ ਗਿਆ ਹੈ) ਭਾਰਤ ਵਿਚ ਸ਼ਾਮਲ ਕਰਵਾਇਆ।

ਮਾਸਟਰ ਤਾਰਾ ਸਿੰਘ 24 ਜੂਨ, 1885 ਨੂੰ ਰਾਵਲ ਪਿੰਡੀ ਦੇ ਨੇੜੇ ਇਕ ਪਿੰਡ ਹਰਿਆਲ ਦੇ ਇਕ ਹਿੰਦੂ ਪਰਿਵਾਰ ਵਿਚ ਪੈਦਾ ਹੋਏ। ਜਨਮ ਤੋਂ ਉਹ ਇਕ ਗ਼ੈਰ ਸਿੱਖ ਸਨ ਅਤੇ ਉਨ੍ਹਾਂ ਦਾ ਨਾਂ ਨਾਨਕ ਚੰਦ ਸੀ। 14 ਸਾਲ ਦੀ ਉਮਰ ਵਿਚ ਉਹ ਸਿੱਖ ਸੱਜ ਗਏ ਅਤੇ ਅੰਮ੍ਰਿਤ ਛੱਕਣ ਤੋਂ ਬਾਅਦ ਉਨ੍ਹਾਂ ਦਾ ਨਾਂ ਤਾਰਾ ਸਿੰਘ ਰੱਖਿਆ ਗਿਆ। ਇਸ ਵਿਲੱਖਣ ਵਿਅਕਤੀ ਨੇ ਆਪਣਾ ਤਨ, ਮਨ ਅਤੇ ਸਮੁੱਚਾ ਆਪਾ ਆਪਣੀ ਕੌਮ ਨੂੰ ਅਰਪਣ ਕਰ ਦਿਤਾ ਅਤੇ ਜਦੋਂ ਲੋੜ ਪਈ ਤਾਂ ਆਪਣੇ ਲੋਕਾਂ ਦੀ ਖ਼ਾਤਰ ਆਪਣੀ ਜਾਨ ਨੂੰ ਵੀ ਖ਼ਤਰੇ ਵਿਚ ਪਾਉਣ ਤੋਂ ਗੁਰੇਜ਼ ਨਹੀਂ ਕੀਤਾ। ਸੇਵਾ, ਸਮਰਪਣ ਅਤੇ ਕੁਰਬਾਨੀ ਨਾਲ ਉਹ ਇਕ ਸਧਾਰਨ ਵਿਅਕਤੀ ਤੋਂ ਉੱਪਰ ਉੱਠ ਕੇ ਇਕ ਅਜਿਹੀ ਹਸਤੀ ਬਣ ਗਏ ਕਿ ਸਿੱਖ ਰਾਜਨੀਤੀ ਵਿਚ ਉਨ੍ਹਾਂ ਦਾ ਰੁਤਬਾ ਵਿਵਾਦ ਰਹਿਤ ਅਤੇ ਸਰਬ ਪ੍ਰਵਾਨਿਤ ਬਣ ਗਿਆ।

ਕਿਹਾ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਸਿੱਖਾਂ ਉੱਤੇ ਕਿਸੇ ਇਕ ਵਿਅਕਤੀ ਦਾ ਏਨਾ ਪ੍ਰਭਾਵ ਨਹੀਂ ਰਿਹਾ ਜਿੰਨਾ ਕਿ ਮਾਸਟਰ ਤਾਰਾ ਸਿੰਘ ਦੇ ਹਿੱਸੇ ਆਇਆ। ਆਧੁਨਿਕ ਸਮੇਂ ਦਾ ਹਰ ਇਕ ਸਿੱਖ ਲੀਡਰ ਮਾਸਟਰ ਜੀ ਦੇ ਪ੍ਰਭਾਵ ਦੀ ਉਪਜ ਸੀ। ਇਕ ਸਮੇਂ ਪ੍ਰਤਾਪ ਸਿੰਘ ਕੈਰੋਂ ਉਹਨਾਂ ਦਾ ਸਕੱਤਰ ਹੁੰਦਾ ਸੀ। ਭਾਰਤ ਦਾ ਪਹਿਲਾ ਰੱਖਿਆ ਮੰਤਰੀ ਸ੍ਰੀ ਬਲਦੇਵ ਸਿੰਘ ਕੇਂਦਰ ਵਿਚ ਕੇਵਲ ਮਾਸਟਰ ਤਾਰਾ ਸਿੰਘ ਦਾ ਨੁਮਾਇੰਦਾ ਸੀ। ਸ. ਸਵਰਨ ਸਿੰਘ ਨੂੰ ਲਾਹੌਰ ਵਿਚ ਪਹਿਲੀ ਵਾਰ ਉਨ੍ਹਾਂ ਨੇ ਹੀ ਅਕਾਲੀ ਅਸੰਬਲੀ ਪਾਰਟੀ ਦਾ ਲੀਡਰ ਅਤੇ ਵਜ਼ੀਰ ਬਣਾਇਆ ਸੀ।

ਸ. ਹੁਕਮ ਸਿੰਘ ਜੋ ਪਿੱਛੋਂ ਤਰੱਕੀ ਕਰਕੇ ਲੋਕ ਸਭਾ ਦੇ ਸਪੀਕਰ ਦੀ ਕੁਰਸੀ ਤੱਕ ਪਹੁੰਚੇ, ਉਨ੍ਹਾਂ ਨੂੰ ਪਾਰਲੀਮੈਂਟ ਵਿਚ ਪਹਿਲੀ ਵਾਰ ਪ੍ਰਵੇਸ਼ ਕਰਵਾਉਣ ਵਾਲੇ ਮਾ. ਤਾਰਾ ਸਿੰਘ ਹੀ ਸਨ। ਸ. ਬੂਟਾ ਸਿੰਘ ਨੂੰ 1962 ਵਿਚ ਪਾਰਲੀਮੈਂਟ ਦਾ ਮੈਂਬਰ ਬਣਾ ਕੇ ਮਾਸਟਰ ਜੀ ਨੇ ਉਨ੍ਹਾਂ ਨੂੰ ਸਾਰੇ ਦੇਸ਼ ਦੀਆਂ ਨਜ਼ਰਾਂ ਵਿਚ ਲਿਆਂਦਾ। ਉਹ ਇਕ ਅਜਿਹੇ ਨਿਸ਼ਕਾਮ ਅਤੇ ਨਿਰਸੁਆਰਥ ਨੇਤਾ ਸਨ ਕਿ ਭਾਰਤ ਦੇ ਰਾਜਨੀਤਕ ਇਤਿਹਾਸ ਵਿਚ ਉਨ੍ਹਾਂ ਵਰਗੀ ਕੋਈ ਹੋਰ ਮਿਸਾਲ ਮੁਸ਼ਕਿਲ ਨਾਲ ਹੀ ਮਿਲਦੀ ਹੈ। ਉਨ੍ਹਾਂ ਨੇ ਸਾਰੀ ਉਮਰ ਕੋਈ ਸਰਕਾਰੀ ਅਹੁਦਾ ਪ੍ਰਵਾਨ ਨਹੀਂ ਕੀਤਾ ਅਤੇ ਅੰਮ੍ਰਿਤਸਰ ਦੇ ਇਕ ਮਾਮੂਲੀ ਮਕਾਨ ਵਿਚ ਉਮਰ ਭਰ ਇਕ ਬੇਲਾਗ ਅਤੇ ਇਮਾਨਦਾਰ ਵਿਅਕਤੀ ਵਾਲਾ ਜੀਵਨ ਬਤੀਤ ਕੀਤਾ।

ਉਨ੍ਹਾਂ ਨੇ ਕਈ ਸਕੂਲਾਂ ਵਿਚ ਪੜ੍ਹਾਇਆ। ਇਸ ਕਰਕੇ ਹੈਡਮਾਸਟਰ ਦਾ ਖ਼ਿਤਾਬ



ਜੀਵਨ ਭਰ ਲਈ ਉਨ੍ਹਾਂ ਦੇ ਨਾਂ ਨਾਲ ਜੁੜ ਗਿਆ, ਉਹ ਇਕ ਮਹਾਨ ਕੌਮ-ਪ੍ਰਸਤ ਨੇਤਾ ਸਨ। ਉਹ ਲੰਮੇਂ ਸਮੇਂ ਤੱਕ ਕਾਂਗਰਸ ਪਾਰਟੀ ਦੇ ਮੈਂਬਰ ਰਹੇ ਅਤੇ ਆਜ਼ਾਦੀ ਦੇ ਵੱਖ ਵੱਖ ਅੰਦੋਲਨਾਂ ਵਿਚ ਮੋਹਰੀ ਰੋਲ ਅਦਾ ਕੀਤਾ। ਉਹ ਆਲ ਇੰਡੀਆ ਕਾਂਗਰਸ ਕਮੇਟੀ ਦੇ ਵੀ ਮੈਂਬਰ ਰਹੇ, ਜਿਸ ਨੇ ਦੇਸ਼ ਲਈ ਤਰੰਗੇ ਝੰਡੇ ਦੀ ਚੋਣ ਕੀਤੀ। ਉਹ ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਵਜੋਂ ਕਾਂਗਰਸ ਦੇ ਸਾਰੇ ਸੈਸ਼ਨਾਂ ਵਿਚ ਸ਼ਾਮਲ ਹੋਏ। ਉਨ੍ਹਾਂ ਨੇ 1930 ਦੇ ਸਿਵਲ ਨਾ ਫ਼ੁਰਮਾਨੀ ਅੰਦੋਲਨ ਵਿਚ ਵਧ ਚੜ੍ਹ ਕੇ ਹਿੱਸਾ ਲਿਆ, ਜਿਸ ਵਿਚ 5000 ਅਕਾਲੀ ਵਲੰਟੀਅਰਾਂ ਨੇ ਗ੍ਰਿਫ਼ਤਾਰੀ ਦਿਤੀ। 1942 ਵਿਚ ਜਦ ਸਰ ਸਟੈਫੋਰਡ ਕ੍ਰਿਪਸ ਨੇ ਆਪਣੇ ਡੇਕਲੇਰੇਸ਼ਨ ਦਾ ਐਲਾਨ ਕੀਤਾ ਤਾਂ ਮਾ. ਤਾਰਾ ਸਿੰਘ ਵੱਲੋਂ ਪਹਿਲੀ ਵਾਰ ਪੰਜਾਬ ਵੰਡ ਦੀ ਮੰਗ ਕੀਤੀ ਗਈ।

ਕ੍ਰਿਪਸ ਮਿਸ਼ਨ ਨੂੰ ਦਿਤੇ ਗਏ ਮੈਮੋਰੰਡਮ ਵਿਚ ਮਾਸਟਰ ਜੀ ਨੇ ਲਿਖਿਆ ਕਿ ਸਿੱਖ ਉਨ੍ਹਾਂ ਚਿਰ ਆਪਣੀ ਹੱਕੀ ਪੁਜੀਸ਼ਨ ਹਾਸਲ ਨਹੀਂ ਕਰ ਸਕਦੇ ਹਨ, ਜਿਨ੍ਹਾਂ ਚਿਰ ਪੰਜਾਬ ਨੂੰ ਦੋ ਸੂਬਿਆਂ ਵਿਚ ਨਹੀਂ ਵੰਡ ਦਿਤਾ ਜਾਂਦਾ। ਦਰਿਆ ਰਾਵੀ ਇਨ੍ਹਾਂ ਦੋਹਾਂ ਸੂਬਿਆਂ ਵਿਚਕਾਰ ਹੱਦ ਹੋਣੀ ਚਾਹੀਦੀ ਹੈ। ਜੇਕਰ ਤੁਸੀਂ ਮੁਸਲਮਾਨਾਂ ਦੇ ਗ਼ਲਬੇ ਲਈ ਭਾਰਤ ਨਾਲੋਂ ਕੁਝ ਸੂਬੇ ਅਲੱਗ ਕਰ ਸਕਦੇ ਹੋ ਤਾਂ ਇਕ ਫਿਰਕੇ ਦੀ ਹਕੂਮਤ ਤੋਂ ਸਿੱਖਾਂ ਦੀ ਰਖਵਾਲੀ ਲਈ ਉਨ੍ਹਾਂ ਵਾਸਤੇ ਇਕ ਵੱਡਾ ਖਿੱਤਾ ਵੱਖ ਕਰਨ ਤੋਂ ਕਿਵੇਂ ਇਨਕਾਰ ਕਰ ਸਕਦੇ ਹੋ? ਮੁਸਲਮ ਲੀਗ ਦੀ ਆਜ਼ਾਦ ਮੁਸਲਿਮ ਰਾਜ ਦੀ ਮੰਗ ਦਾ ਮੁਕਾਬਲਾ ਕਰਨ ਲਈ ਅਕਾਲੀ ਦਲ ਨੇ ਸਿੱਖ ਸਟੇਟ ਦੀ ਮੰਗ ਕੀਤੀ। ਇਸ ਮੰਗ ਦਾ ਮੁੱਖ ਮੁੱਦਾ ਪੰਜਾਬ ਦੀ ਵੰਡ ਉੱਤੇ ਜ਼ੋਰ ਦੇਣਾ ਸੀ। ਬਾਅਦ ਵਿਚ ਆਪਣੀ ਮੰਗ ਨੂੰ ਵਧੇਰੇ ਸਪਸ਼ਟ ਕਰਨ ਲਈ ਅਕਾਲੀ ਦਲ ਨੇ ਆਜ਼ਾਦ ਪੰਜਾਬ ਦੀ ਯੋਜਨਾ ਪੇਸ਼ ਕੀਤੀ।

ਉਸ ਸਮੇਂ ਪੰਜਾਬ ਵਿਚ ਸਰ ਖਿਜ਼ਰ ਹਯਾਤ ਖਾਨ ਦੀ ਅਗਵਾਈ ਵਿਚ ਸੰਯੁਕਤ ਸਰਕਾਰ ਦੀ ਹਕੂਮਤ ਸੀ, ਜਿਸ ਵਿਚ ਕਾਂਗਰਸੀ ਤੇ ਅਕਾਲੀ ਮੰਤਰੀ ਵੀ ਸ਼ਾਮਲ ਸਨ। ਪੰਜਾਬ ਵਿਚ ਆਪਣੀ ਸਰਕਾਰ ਕਾਇਮ ਕਰਨ ਲਈ ਮੁਸਲਿਮ ਲੀਗ ਮਾਰਚ 1947 ਵਿਚ ਖਿਜ਼ਰ ਹਯਾਤ ਦੀ ਸਰਕਾਰ ਨੂੰ ਅਸਤੀਫ਼ਾ ਦੇਣ ਲਈ ਮਜਬੂਰ ਕਰਨ ਵਿਚ ਕਾਮਯਾਬ ਹੋ ਗਈ। 3 ਮਾਰਚ ਨੂੰ ਸਾਰੇ ਐਮ.ਪੀ. ਅਸੰਬਲੀ ਚੈਂਬਰ ਲਾਹੌਰ 'ਚ ਹਾਜ਼ਰ ਸਨ। ਉਸ ਵੇਲੇ ਪਾਕਿਸਤਾਨ ਜ਼ਿੰਦਾਬਾਦ ਦੇ ਨਾਅਰੇ ਲਾਉਂਦਿਆਂ ਮੁਸਲਮਾਨਾਂ ਦੇ ਇਕ ਵੱਡੇ ਹਜੂਮ ਨੇ ਚੈਂਬਰ ਨੂੰ ਘੇਰਾ ਪਾ ਲਿਆ। ਮਾ. ਤਾਰਾ ਸਿੰਘ ਨੇ ਉਸ ਸਮੇਂ ਬੜੀ ਦਲੇਰੀ ਦਿਖਾਈ। ਉਹ ਪੌੜੀਆਂ ਚੜ੍ਹ ਕੇ ਚੈਂਬਰ ਦੀ ਛੱਤ ਉੱਪਰ ਚਲੇ ਗਏ ਅਤੇ ਉਥੇ ਜਾ ਕੇ ਆਪਣੀ ਤਲਵਾਰ ਲਹਿਰਾਈ।

ਮੁਸਲਿਮ ਹਜੂਮ ਦੇ ਭੜਕਾਊ ਨਾਅਰਿਆਂ ਦੇ ਉੱਤਰ ਵਿਚ ਉਨ੍ਹਾਂ ਨੇ ਪਾਕਿਸਤਾਨ ਮੁਰਦਾਬਾਦ ਦਾ ਨਾਅਰਾ ਲਾਇਆ, ਜਿਸ ਦਾ ਇਹ ਅਰਥ ਸੀ ਕਿ ਸਿੱਖ ਦਿਲੋਂ ਜਾਨ ਨਾਲ ਹਰ ਹੀਲੇ ਪਾਕਿਸਤਾਨ ਦੀ ਮੁਖਾਲਫ਼ਤ ਕਰਨਗੇ। ਮਾ. ਤਾਰਾ ਸਿੰਘ ਦੀ ਇਸ ਦਲੇਰੀ ਦਾ ਹੀ ਨਤੀਜਾ ਸੀ ਕਿ ਮੁਸਲਿਮ ਲੀਗ ਪੰਜਾਬ ਵਿਚ ਆਪਣੀ ਸਰਕਾਰ ਨਾ ਬਣਾ ਸਕੀ। ਇਤਿਹਾਸ ਦੇ ਉਸ ਨਾਜ਼ੁਕ ਮੋੜ 'ਤੇ ਮਾ. ਤਾਰਾ ਸਿੰਘ ਨੇ ਆਪਣੀ ਜਾਨ ਨੂੰ

ਖ਼ਤਰੇ ਵਿਚ ਪਾਉਣ ਤੋਂ ਗੁਰੇਜ਼ ਨਹੀਂ ਕੀਤਾ। ਬਹੁਤ ਸਾਰੇ ਰਾਜਨੀਤਕ ਬੁੱਧੀਮਾਨਾਂ ਦਾ ਕਹਿਣਾ ਹੈ ਕਿ ਮਾ. ਤਾਰਾ ਸਿੰਘ ਦੇ ਇਸ ਦਲੇਰ ਕਦਮ ਨੇ ਭਾਰਤ ਦੇ ਇਤਿਹਾਸ ਦਾ ਰਾਹ ਬਦਲ ਦਿਤਾ। ਉਨ੍ਹਾਂ ਦੀ ਇਸ ਦਲੇਰੀ ਦੇ ਕਾਰਨ ਅੱਧਾ ਪੰਜਾਬ ਪਾਕਿਸਤਾਨ ਵਿਚ ਜਾਣ ਤੋਂ ਬਚ ਗਿਆ।

ਮੁਸਲਮਾਨਾਂ ਨੇ ਲਾਹੌਰ ਤੇ ਪੰਜਾਬ ਦੇ ਪੱਛਮੀ ਇਲਾਕਿਆਂ ਵਿਚ ਫਿਰਕੂ ਫ਼ਸਾਦ ਸ਼ੁਰੂ ਕਰ ਦਿਤੇ। ਹਜ਼ਾਰਾਂ ਹੀ ਹਿੰਦੂਆਂ ਅਤੇ ਸਿੱਖਾਂ ਨੂੰ ਕਤਲ ਕਰ ਦਿਤਾ ਗਿਆ ਅਤੇ ਉਨ੍ਹਾਂ ਦੇ ਘਰ-ਬਾਰ ਢਾਹ ਦਿਤੇ ਗਏ। ਉਨ੍ਹਾਂ ਨੇ ਬਦਲੇ ਦੀ ਭਾਵਨਾ ਨਾਲ ਹਰਿਆਲ ਵਿਚ ਮਾ. ਤਾਰਾ ਸਿੰਘ ਦਾ ਘਰ ਤਬਾਹ ਕਰ ਦਿਤਾ ਸੀ। ਸੰਕਟ ਦੇ ਇਸ ਸਮੇਂ ਬਹੁਤ ਸਾਰੇ ਹਿੰਦੂ ਲੀਡਰਾਂ ਨੇ ਜਿਨ੍ਹਾਂ ਵਿਚ ਭੀਮ ਸੈਨ ਸਚਰ, ਗੋਪੀ ਚੰਦ ਭਾਰਗੋ, ਮਹਾਸ਼ਾ ਕ੍ਰਿਸ਼ਨ ਅਤੇ ਮਹਾਸ਼ਾ ਖੁਸ਼ਾਲ ਚੰਦ ਸ਼ਾਮਲ ਸਨ, ਇਕ ਪਾਕਿਸਤਾਨ ਵਿਰੋਧੀ ਫਰੰਟ ਬਣਾਇਆ। ਮਾ. ਤਾਰਾ ਸਿੰਘ ਨੂੰ ਇਸ ਫਰੰਟ ਦਾ ਇਕੋ ਇਕ ਸਰਬ ਅਧਿਕਾਰਤ ਡਿਕਟੇਟਰ ਥਾਪਿਆ ਗਿਆ।

ਉਸ ਨੇ ਸਿੱਖਾਂ ਸਾਹਮਣੇ ਕੋਰਾ ਚੈੱਕ ਵੀ ਰੱਖਿਆ ਭਾਵ ਉਹ ਸਿੱਖਾਂ ਦੀ ਹਰ ਗੱਲ ਮੰਨਣ ਨੂੰ ਤਿਆਰ ਸਨ। ਉਸ ਦਾ ਨਿਸ਼ਾਨਾ ਸਿੱਖਾਂ ਨੂੰ ਆਪਣੇ ਨਾਲ ਮਿਲਾ ਕੇ ਪੂਰਾ ਪੰਜਾਬ ਪਾਕਿਸਤਾਨ ਵਿਚ ਸ਼ਾਮਲ ਕਰਨਾ ਸੀ ਪਰ ਮਾ. ਤਾਰਾ ਸਿੰਘ ਨੇ ਇਹ ਸਾਰੀਆਂ ਪੇਸ਼ਕਸ਼ਾਂ ਠੁਕਰਾ ਦਿਤੀਆਂ ਅਤੇ ਸਿੱਖਾਂ ਦੇ ਹਿੰਦੁਸਤਾਨ ਨਾਲ ਰਹਿਣ ਦੇ ਫੈਸਲੇ ਦਾ ਐਲਾਨ ਕਰ ਦਿਤਾ। ਮਾਸਟਰ ਜੀ ਨੇ ਸਰਹੱਦੀ ਸੂਬੇ ਅਤੇ ਰਾਵਲਪਿੰਡੀ ਡਵੀਜ਼ਨ ਦੇ ਸਿੱਖਾਂ ਨੂੰ ਸਲਾਹ ਦਿਤੀ ਕਿ ਉਹ ਸੁਰੱਖਿਅਤ ਇਲਾਕਿਆਂ ਵਿਚ ਚਲੇ ਜਾਣ।

ਇਹ ਬਹਾਦਰ ਯੋਧਾ ਆਜ਼ਾਦ ਭਾਰਤ ਵਿਚ ਵੀ ਬੋਲੀ ਦੇ ਆਧਾਰ ’ਤੇ ਪੰਜਾਬ ਦੀ ਹੱਦਬੰਦੀ ਕਰਾਉਣ ਲਈ ਲੰਮੇਂ ਸਮੇਂ ਤੱਕ ਸਰਗਰਮ ਰਿਹਾ ਅਤੇ ਉਨ੍ਹਾਂ ਨੂੰ ਕਈ ਵਾਰ ਜੇਲ੍ਹ ਵੀ ਜਾਣਾ ਪਿਆ।

(27 ਫਰਵਰੀ 1997)



# 14

# ਐਮਰਜੈਂਸੀ ਤੋਂ ਵੀਹ ਸਾਲ ਬਾਅਦ ਵੀ ਅਕਾਲੀਆਂ ਦਾ ਕੌਮੀ ਯੋਗਦਾਨ ਨਜ਼ਰਅੰਦਾਜ਼ ਕਿਉਂ ?

ਜਦੋਂ 26 ਜੂਨ, 1975 ਨੂੰ ਭਾਰਤ ਵਿਚ ਐਮਰਜੈਂਸੀ ਲਗਾਈ ਗਈ ਸੀ ਤਾਂ ਉਸ ਸਮੇਂ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਸਨ। ਉਹ ਸਾਰੇ ਸੀਨੀਅਰ ਕਾਂਗਰਸ ਆਗੂਆਂ ਵਾਂਗ ਵਿਚਾਰ ਵਟਾਂਦਰਾ ਕਰਨ ਅਤੇ ਹਦਾਇਤਾਂ ਲੈਣ ਲਈ ਦਿੱਲੀ ਵਿਖੇ ਹੀ ਸਨ। ਗਿਆਨੀ ਜ਼ੈਲ ਸਿੰਘ ਅਕਾਲੀ ਦਲ ਵੱਲੋਂ ਹੋਣ ਵਾਲੇ ਪ੍ਰਤੀਕਰਮ ਦਾ ਪੂਰਵ ਅਨੁਮਾਨ ਹੀ ਲਗਾ ਲੈਂਦੇ ਸਨ ਕਿਉਂਕਿ ਇਹ ਪਾਰਟੀ ਹਮੇਸ਼ਾ ਹੀ ਪਵਿੱਤਰ ਕਾਜ਼ ਦੀ ਰਾਖੀ ਲਈ ਮੈਦਾਨ ਵਿਚ ਕੁੱਦ ਪੈਂਦੀ ਹੈ। ਉਨ੍ਹਾਂ ਮੈਨੂੰ ਦਿੱਲੀ ਤੋਂ ਟੈਲੀਫ਼ੋਨ ਕੀਤਾ ਕਿ ਮੈਂ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਮਿਲ ਕੇ ਕੋਈ ਭੜਕਾਊ ਕਦਮ ਚੁੱਕਣ ਤੋਂ ਗੁਰੇਜ਼ ਕਰਨ ਲਈ ਕਹਾਂ। ਮੈਂ ਤੁਰੰਤ ਚੰਡੀਗੜ੍ਹ ਵਿਚਲੇ ਸ. ਬਾਦਲ ਦੇ ਸੈਕਟਰ 9 ਵਾਲੇ ਮਕਾਨ ਵਿਚ ਪਹੁੰਚ ਗਿਆ। ਉਨ੍ਹਾਂ ਦੇ ਦੁਆਲੇ ਬਹੁਤ ਸਾਰੇ ਅਕਾਲੀ ਆਗੂ ਜੁੜੇ ਹੋਏ ਸਨ। ਮੈਂ ਉਨ੍ਹਾਂ ਨੂੰ ਅੰਦਰ ਲੈ ਗਿਆ ਅਤੇ ਗਿਆਨੀ ਜ਼ੈਲ ਸਿੰਘ ਦਾ ਸੁਨੇਹਾ ਦਿਤਾ। ਉਨ੍ਹਾਂ ਬੜੇ ਸਪਸ਼ਟ ਸ਼ਬਦਾਂ ਵਿਚ ਕਿਹਾ ਕਿ ਅਕਾਲੀ ਹਰ ਹੀਲੇ ਐਮਰਜੈਂਸੀ ਦਾ ਵਿਰੋਧ ਕਰਨਗੇ ਅਤੇ ਆਪਣੀਆਂ ਕਾਰਵਾਈਆਂ ਦਾ ਫੈਸਲਾ ਇਕ ਜਾਂ ਦੋ ਦਿਨਾਂ ਵਿਚ ਕਰਨਗੇ। ਮੈਂ ਸ. ਬਾਦਲ ਦੇ ਘਰੋਂ ਹੀ ਟੈਲੀਫ਼ੋਨ ’ਤੇ ਦਿੱਲੀ ਗਿਆਨੀ ਜ਼ੈਲ ਸਿੰਘ ਨਾਲ ਸੰਪਰਕ ਕੀਤਾ ਅਤੇ ਉਨ੍ਹਾਂ ਦੋਵਾਂ ਵਿਚਕਾਰ ਕੁਝ ਮਿੰਟ ਗੱਲਬਾਤ ਹੋਈ। ਸ. ਬਾਦਲ ਨੇ ਉਨ੍ਹਾਂ ਨੂੰ ਦੱਸਿਆ ਕਿ ਨਿਰਣਾਇਕ ਫੈਸਲਾ ਲੈਣ ਲਈ ਅਕਾਲੀ ਦਲ ਵਰਕਿੰਗ ਕਮੇਟੀ ਦੀ ਮੀਟਿੰਗ ਅੰਮ੍ਰਿਤਸਰ ਵਿਚ ਸੱਦੀ ਗਈ ਹੈ। ਗਿਆਨੀ ਜੀ ਸਿੱਧੇ ਦਿੱਲੀਓਂ ਅੰਮ੍ਰਿਤਸਰ ਪੁੱਜੇ ਅਤੇ ਸਰਕਟ ਹਾਊਸ ਵਿਚ ਉਨ੍ਹਾਂ ਦੀ ਲੰਬੀ ਮੀਟਿੰਗ ਹੋਈ। ਗਿਆਨੀ ਜ਼ੈਲ ਸਿੰਘ ਨੇ ਹੋਰਨਾਂ ਅਕਾਲੀ ਆਗੂਆਂ ਨਾਲ ਵੀ ਆਪਣੀ ਨੇੜਤਾ ਦਾ ਲਾਹਾ ਲਿਆ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਜਦੋਂ ਵੱਖ ਵੱਖ ਸਿਆਸੀ ਪਾਰਟੀਆਂ ਦੇ ਸਾਰੇ ਸੀਨੀਅਰ ਆਗੂ ਗ੍ਰਿਫ਼ਤਾਰ ਕਰ ਲਏ ਗਏ ਸਨ ਤਾਂ ਸਿੱਖ ਆਗੂਆਂ ਨੂੰ ਹੱਥ ਨਹੀਂ ਸੀ ਪਾਇਆ ਗਿਆ।

ਇੰਦਰਾ ਗਾਂਧੀ ਸਿੱਖਾਂ ਨਾਲ ਪੰਗਾ ਨਹੀਂ ਸੀ ਲੈਣਾ ਚਾਹੁੰਦੀ। ਪਟਿਆਲਾ ਤੋਂ ਕਾਂਗਰਸ (ਉ) ਐਮ.ਪੀ. ਮਹਾਰਾਣੀ ਮਹਿੰਦਰ ਕੌਰ ਗ੍ਰਿਫ਼ਤਾਰ ਕਰ ਲਈ ਗਈ ਸੀ ਪਰੰਤੂ ਉਸ ਨੂੰ ਉਸੇ ਦਿਨ ਰਿਹਾਅ ਕਰ ਦਿਤਾ ਗਿਆ ਸੀ। ਗਿਆਨੀ ਜ਼ੈਲ ਸਿੰਘ ਨੇ ਸ. ਬਾਦਲ ਨੂੰ ਇਹ ਦੱਸ ਦਿਤਾ ਸੀ ਕਿ ਉਹ ਭੜਕਾਹਟ ਵਿਚ ਨਾ ਆਉਣ ਅਤੇ ਸਰਕਾਰ ਉਨ੍ਹਾਂ ਲਈ ਹਮਦਰਦੀ ਵਾਲਾ ਰਵੱਈਆ ਰੱਖਦੀ ਹੈ। ਅਕਾਲੀ ਪਾਰਟੀ ਦੀ ਮੀਟਿੰਗ ਦਰਬਾਰ ਸਾਹਿਬ ਕੰਪਲੈਕਸ ਵਿਚ ਹੋਈ। ਇਸ ਮੀਟਿੰਗ ਵਿਚ ਐਮਰਜੈਂਸੀ ਦੇ ਵਿਰੋਧ ਵਿਚ

ਸਤਿਆਗ੍ਰਹਿ ਸ਼ੁਰੂ ਕਰਨ ਦਾ ਫੈਸਲਾ ਕੀਤਾ ਗਿਆ। ਅਗਲੇ ਦਿਨ 30 ਜੂਨ ਨੂੰ ਪੰਜ ਸੀਨੀਅਰ ਆਗੂਆਂ ਸ. ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਆਤਮਾ ਸਿੰਘ, ਸ. ਜਗਦੇਵ ਸਿੰਘ ਤਲਵੰਡੀ ਤੇ ਸ. ਮੋਹਨ ਸਿੰਘ ਤੁੜ ਨੇ ਹਰਿਮੰਦਰ ਸਾਹਿਬ ਤੋਂ ਇਕ ਜਲੂਸ ਦੀ ਅਗਵਾਈ ਕੀਤੀ ਅਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ।

ਅਕਾਲੀ ਪਾਰਟੀ ਨੇ ਐਮਰਜੈਂਸੀ ਦੇ ਖ਼ਾਤਮੇ ਤੱਕ ਮੋਰਚਾ ਜਾਰੀ ਰੱਖਣ ਦਾ ਐਲਾਨ ਕਰ ਦਿਤਾ। ਉਨ੍ਹਾਂ 21 ਮਹੀਨਿਆਂ ਤੱਕ ਜਥੇ ਘੱਲ ਕੇ ਮਨਾਹੀ ਵਾਲੇ ਹੁਕਮਾਂ ਦੀ ਉਲੰਘਣਾ ਕੀਤੀ। ਇਨ੍ਹਾਂ ਜਥਿਆਂ ਵਿਚ ਸ਼ਾਮਲ ਸਿੰਘ ਆਪਣੇ-ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕਰਦੇ ਸਨ। ਇਹ ਸਭ ਕੁਝ ਹਰ ਰੋਜ਼ ਚਲਦਾ ਰਿਹਾ ਅਤੇ ਹਜ਼ਾਰਾਂ ਅਕਾਲੀ ਵਰਕਰ ਮੋਰਚੇ ਵਿਚ ਸ਼ਾਮਲ ਹੋ ਗਏ। ਕੋਈ ਦਿਨ ਅਜਿਹਾ ਨਹੀਂ ਸੀ ਹੁੰਦਾ ਜਿਸ ਵਿਚ ਕੋਈ ਜਨਤਕ ਜਲਸਾ ਜਾਂ ਮੁਜ਼ਾਹਰਾ ਨਾ ਹੁੰਦਾ ਹੋਵੇ ਅਤੇ ਇਨ੍ਹਾਂ ਵਿਚ ਐਮਰਜੈਂਸੀ ਖ਼ਿਲਾਫ਼ ਨਾਅਰੇਬਾਜ਼ੀ ਕੀਤੀ ਜਾਂਦੀ ਸੀ। ਇਹ ਸਭ ਕੁਝ 20 ਮਾਰਚ, 1977 ਨੂੰ ਐਮਰਜੈਂਸੀ ਹਟਾ ਲਏ ਜਾਣ ਵਾਲੇ ਦਿਨਾਂ ਤੱਕ ਜਾਰੀ ਰਿਹਾ।

ਸਮੁੱਚੇ ਦੇਸ਼ ਵਿਚ ਹੋਰ ਕੋਈ ਸਿਆਸੀ ਪਾਰਟੀ ਸਤਿਆਗ੍ਰਹਿ ਸ਼ੁਰੂ ਨਾ ਕਰ ਸਕੀ। ਸਰਕਾਰ ਵੱਲੋਂ ਦੇਸ਼ ਭਰ ਵਿਚ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ ਪਰੰਤੂ ਆਜ਼ਾਦੀ ਤੋਂ ਪਹਿਲਾਂ ਵਾਲੇ ਦਿਨਾਂ ਵਾਂਗ ਸੁਤੰਤਰਤਾ ਲਹਿਰ ਵਾਂਗ ਕੋਈ ਮੋਰਚਾ ਨਾ ਲੱਗ ਸਕਿਆ। ਕਿਤੇ ਵੀ ਕੋਈ ਜਨਤਕ ਜਲਸਾ ਨਾ ਕੀਤਾ ਗਿਆ ਅਤੇ ਨਾ ਹੀ ਕੋਈ ਜਲੂਸ ਕੱਢਿਆ ਗਿਆ। ਐਮਰਜੈਂਸੀ ਵਿਰੁੱਧ ਲੜਨ ਲਈ ਦਲੇਰੀ ਅਤੇ ਦ੍ਰਿੜਤਾ ਦਾ ਸਿਹਰਾ ਸਿਰਫ਼ ਅਕਾਲੀ ਪਾਰਟੀ ਦੇ ਸਿਰ ਹੀ ਬੱਝਾ। ਦੇਸ਼ ਦੀ ਆਜ਼ਾਦੀ ਲਈ ਅਕਾਲੀਆਂ ਦੀਆਂ ਕੁਰਬਾਨੀਆਂ ਦੀ ਦਾਸਤਾਨ ਇਕ ਵਾਰ ਫਿਰ ਦੁਹਰਾਈ ਗਈ। ਬਰਤਾਨਵੀ ਹਾਕਮਾਂ ਖ਼ਿਲਾਫ਼ ਅਕਾਲੀਆਂ ਦੇ ਅਹਿੰਸਕ ਮੋਰਚੇ ਕਿਸੇ ਤੋਂ ਭੁੱਲੇ ਨਹੀਂ। ਇਥੋਂ ਤੱਕ ਕਿ 1919 ਵਿਚ ਨਨਕਾਣਾ ਸਾਹਿਬ ਮੋਰਚੇ ਦੀ ਸਫ਼ਲਤਾ ਤੋਂ ਬਾਅਦ ਮਹਾਤਮਾ ਗਾਂਧੀ ਨੂੰ ਇਹ ਕਹਿਣਾ ਪਿਆ ਸੀ ਕਿ ਆਜ਼ਾਦੀ ਦੀ ਪਹਿਲੀ ਲੜਾਈ ਭਾਰਤ ਵਿਚ ਸਿੱਖਾਂ ਵੱਲੋਂ ਜਿੱਤ ਲਈ ਗਈ ਹੈ। ਪੰਡਿਤ ਜਵਾਹਰ ਲਾਲ ਨਹਿਰੂ ਨੂੰ ਵੀ ਜੈਤੋ ਦੇ ਅਹਿੰਸਕ ਮੋਰਚੇ ਨੂੰ ਵੇਖਣ ਸਮੇਂ ਗ੍ਰਿਫ਼ਤਾਰ ਕਰਕੇ ਨਾਭਾ ਜੇਲ੍ਹ ਵਿਚ ਬੰਦ ਕੀਤਾ ਗਿਆ ਸੀ। ਸਿੱਖ ਮੁਜ਼ਾਹਰਾਕਾਰੀਆਂ ਨੇ ਪੁਲਿਸ ਦੀਆਂ ਵਰ੍ਹਦੀਆਂ ਗੋਲੀਆਂ ਵਿਚ ਵੀ ਆਪਣਾ ਜਲੂਸ ਜਾਰੀ ਰੱਖਿਆ ਸੀ। ਮਾਸਟਰ ਤਾਰਾ ਸਿੰਘ ਅਤੇ ਬਾਬਾ ਖੜਕ ਸਿੰਘ ਵਰਗੇ ਪ੍ਰਮੁੱਖ ਅਕਾਲੀ ਆਗੂ ਉਸ ਸਮੇਂ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਸਨ। ਅੱਜ ਜਦੋਂ ਹਰ ਅਖ਼ਬਾਰ ਦੇ ਕਾਲਮ ਐਮਰਜੈਂਸੀ ਦੇ ਕਾਲੇ ਦਿਨਾਂ ਤੋਂ ਲੋਕਾਂ ਨੂੰ ਜਾਣੂੰ ਕਰਵਾਉਣ ਹਿੱਤ ਭਰੇ ਪਏ ਹਨ ਤਾਂ ਇਹ ਬੜੇ ਦੁੱਖ ਵਾਲੀ ਗੱਲ ਹੈ ਕਿ ਕਿਸੇ ਅਖ਼ਬਾਰ ਵਿਚ ਵੀ ਅਕਾਲੀਆਂ ਦੀ ਇੰਦਰਾ ਗਾਂਧੀ ਦੇ ਤਾਨਾਸ਼ਾਹ ਹੁਕਮਾਂ ਨੂੰ ਠੁਕਰਾਉਣ ਅਤੇ ਪੰਜਾਬ ਦੇ ਮੁੱਖ ਮੰਤਰੀ ਦੇ ਲਾਲਚ ਵਿਚ ਨਾ ਆਉਣ ਦੀ ਬੇਮਿਸਾਲ ਦੇਸ਼ ਭਗਤੀ ਵਾਲੀ ਭੂਮਿਕਾ ਦਾ ਕੋਈ ਜੱਸ ਨਾ ਗਾਇਆ ਗਿਆ। ਇਕ ਘੱਟ ਗਿਣਤੀ ਭਾਈਚਾਰੇ ਵੱਲੋਂ ਕੌਮੀ ਕਾਜ਼ ਲਈ ਕੀਤੀਆਂ ਗਈਆਂ ਕੁਰਬਾਨੀਆਂ ਲਈ ਰਿਣੀ ਹੋਣ ਦੀ ਥਾਂ 'ਤੇ ਉਨ੍ਹਾਂ ਦੀਆਂ ਕੁਰਬਾਨੀਆਂ ਦੀ ਦਾਸਤਾਨ ਨੂੰ ਹੀ ਨਜ਼ਰ ਅੰਦਾਜ਼ ਕਰ ਦਿਤਾ ਗਿਆ।

(27 ਜੁਲਾਈ 1997)



# 15

# ਅਕਾਲੀ ਲੀਡਰਾਂ ਦੀ ਫੁੱਟ: ਏਨਾ ਵਾਵੇਲਾ ਕਿਉਂ ?

ਅਕਾਲੀਆਂ ਦਾ ਬਾਬਾ ਆਦਮ ਹੀ ਨਿਰਾਲਾ ਹੈ। ਕਿਧਰੇ ਆਪਸ ਵਿਚ ਲੀਡਰ ਕਿਸੇ ਨਿੱਜੀ ਕਾਰਨ ਝਗੜਨ ਤਾਂ ਇੰਨਾ ਵੱਡਾ ਵਾਵੇਲਾ ਖੜ੍ਹਾ ਹੋ ਜਾਂਦਾ ਹੈ। ਅਖ਼ਬਾਰਾਂ ਵੀ ਅਕਾਲੀ ਲੀਡਰਾਂ ਦੀ ਫੁੱਟ ਨੂੰ ਇਤਨਾ ਉਛਾਲਦੀਆਂ ਹਨ ਜਿਵੇਂ ਭਾਰਤ-ਪਾਕਿਸਤਾਨ ਦੀ ਕੋਈ ਜੰਗ ਦਾ ਖ਼ਤਰਾ ਹੋਵੇ। ਅੱਜ ਭਾਰਤ ਵਿਚ ਹਰ ਪਾਰਟੀ ਵਿਚ ਖਿੱਚੋਤਾਣ ਚੱਲ ਰਹੀ ਹੈ। ਕਈ ਪਾਰਟੀਆਂ ਵਿਚ ਵੱਖਰੇ ਗਰੁੱਪ ਬਣ ਚੁੱਕੇ ਹਨ। ਕੁਝ ਦਿਨ ਹੋਏ ਅਰੁਣਾਚਲ ਪ੍ਰਦੇਸ਼ ਵਿਚ ਪਾਰਟੀ ਦੀ ਚਲ ਰਹੀ ਸਰਕਾਰ ਦੂਜੇ ਗਰੁੱਪ ਨੇ ਤੋੜ ਦਿਤੀ ਹੈ। ਪਿਛੇ ਜਿਹੇ ਕਾਂਗਰਸ ਪਾਰਟੀ ਦੀ ਗੋਆ ਵਿਚ ਅੰਦਰੂਨੀ ਫੁੱਟ ਨੇ ਕਾਂਗਰਸ ਸਰਕਾਰ ਤੁੜਵਾ ਦਿਤੀ। ਹੁਣੇ ਜਿਹੇ ਉੜੀਸਾ ਦੀ ਨਵੀਂ ਬਣੀ ਬੀਜੂ ਪਟਨਾਇਕ ਜਨਤਾ ਦਲ ਦੀ ਸਰਕਾਰ ਵਿਚ ਦੋ ਹਿੱਸੇ ਹੋ ਗਏ ਹਨ। ਇਸ ਸਭ ਕਾਸੇ ਬਾਰੇ ਸਮੇਂ ਸਮੇਂ ਖ਼ਬਰ ਛਪਦੀ ਰਹਿੰਦੀ ਹੈ।

ਇਹ ਸਾਰਾ ਕੁਝ ਵਿਸਥਾਰ ਇਸ ਲਈ ਦਿਤਾ ਹੈ ਕਿ ਅਕਾਲੀ ਪਾਰਟੀ ਵਿਚ ਫੁੱਟ ਹਰ ਸਮੇਂ ਪੈਂਦੀ ਰਹੀ ਹੈ। ਹਰ ਰਾਜਸੀ ਪਾਰਟੀ ਵਿਚ ਖਿਆਲਾਂ ਦੀ ਜੰਗ ਜਾਂ ਲੀਡਰਾਂ ਦੀ ਆਪਸੀ ਕਿੜ ਕਾਰਨ ਫੁੱਟ ਪੈਣੀ ਸੁਭਾਵਕ ਹੈ। ਪਿੜ ਓਹੋ ਹੀ ਜਿਤਦਾ ਹੈ, ਜਿਸ ਨਾਲ ਪਾਰਟੀ ਦੇ ਡੈਲੀਗੇਟ ਹੋਣ ਤੇ ਚੋਣਾਂ ਸਮੇਂ ਇਸ ਦਾ ਫੈਸਲਾ ਲੋਕ ਕਰਦੇ ਹਨ। ਇਸ ਵਕਤ ਬਾਜੀ ਸ੍ਰ: ਬਾਦਲ ਦੇ ਹੱਕ ਵਿਚ ਹੈ। ਇਸ ਬਾਰੇ ਕੋਈ ਸ਼ੱਕ ਨਹੀਂ ਰਿਹਾ। ਮਸਲਾ ਖਾਲਸਾ ਪੰਥ ਦਾ 300 ਸਾਲਾ ਜਸ਼ਨ ਮਨਾਉਣ ਦਾ ਹੈ। ਇਸ ਵਿਚ ਹੁਣ ਵਿਘਨ ਇਹ ਫੁੱਟ ਨਹੀਂ ਪਾ ਰਹੀ। ਪ੍ਰੋਗਰਾਮ ਤਾਂ ਉਲੀਕੇ ਹੀ ਨਹੀਂ ਗਏ। ਪਤਾ ਵੀ ਨਹੀਂ ਕੀ ਕਰਨਾ ਹੈ। ਪੰਜਾਬ ਸਰਕਾਰ ਨੇ ਤਾਂ ਅਜਾਇਬ ਘਰ ਤੇ ਨਿਸ਼ਾਨੇ ਖਾਲਸਾ ਬਣਾਉਣ ਦਾ ਐਲਾਨ ਕੀਤਾ ਹੋਇਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੇਵਲ ਮੀਟਿੰਗਾਂ ਹੀ ਕਰਦੀ ਰਹੀ, ਸ਼ਤਾਬਦੀ ਨੂੰ ਢਾਈ ਮਹੀਨੇ ਰਹਿ ਗਏ ਹਨ। ਲਗਦਾ ਹੈ ਲੋਕ ਆਪ ਹੀ ਸ਼ਰਧਾ ਅਨੁਸਾਰ ਇਹਨੂੰ ਮਨਾ ਲੈਣਗੇ। ਬਾਹਰਲੇ ਮੁਲਕਾਂ ਵਿਚ ਵਧੇਰੇ ਜੋਸ਼ ਤੇ ਸ਼ਰਧਾ ਹੈ। ਕੋਈ ਰਾਜਸੀ ਪਾਰਟੀ ਦੁਬਿਧਾ ਵਿਚ ਰਹਿ ਕੇ ਨਹੀਂ ਚਲ ਸਕਦੀ। ਜਦ ਲੀਡਰਾਂ ਦੇ ਦਿਲ ਟੁੱਟ ਜਾਣ, ਉਹ ਇਕੱਠੇ ਨਹੀਂ ਚਲ ਸਕਦੇ ਹੁੰਦੇ। ਆਪਸੀ ਇਤਬਾਰ ਖ਼ਤਮ ਹੋ ਚੁੱਕਾ ਹੈ। ਲੋਕ ਰਾਜ ਪ੍ਰਣਾਲੀ ਰਾਹੀਂ ਫੈਸਲਾ ਮੁਕਾ ਲੈਣਾ ਚਾਹੀਦਾ ਹੈ। ਅਕਾਲੀ ਤਾਂ ਆਮ ਰਾਜਸੀ ਪਾਰਟੀਆਂ ਤੋਂ ਹੋਰ ਅੱਗੇ ਹਨ ਤੇ ਇਹ ਪੰਥਕ ਮਸਲਾ ਬਣ ਜਾਂਦਾ ਹੈ। ਗੱਲ ਇਥੋਂ ਤੱਕ ਅਪੜ ਗਈ ਕਿ ਅਕਾਲੀ ਦਲ ਦੇ ਇਤਿਹਾਸ ਵਿਚ ਪਹਿਲੀ ਵੇਰ ਅਕਾਲੀ ਦਲ ਦੀ ਅੰਦਰੂਨੀ ਫੁੱਟ ਵਿਚ ਅਕਾਲ ਤਖ਼ਤ ਦੇ ਜਥੇਦਾਰ ਦਾ ਦਖ਼ਲ ਆ ਗਿਆ ਹੈ। ਕਿਸੇ ਰਾਜਸੀ ਸੰਸਥਾ ਵਿਚ

ਕੋਈ ਧਾਰਮਿਕ ਆਗੂ ਅੱਗੇ ਨਹੀਂ ਆਉਂਦਾ। ਸ਼ਿਵ ਸੈਨਾ ਕੱਟੜ ਹਿੰਦੂ ਪਾਰਟੀ ਹੈ ਪਰ ਕਦੇ ਸ਼ੰਕਰਚਾਰੀਆ ਨੇ ਦਖ਼ਲ ਨਹੀਂ ਦਿਤਾ। ਹਰ ਪਾਰਟੀ ਦਾ ਵਿਧਾਨ ਹੁੰਦਾ ਹੈ। ਉਸ ਦੀ ਕਾਪੀ ਚੋਣ ਕਮਿਸ਼ਨਰ ਨੂੰ ਦੇਣੀ ਪੈਂਦੀ ਹੈ। ਹਰ ਪਾਰਟੀ ਨੂੰ ਸਰਕਾਰੀ ਤੌਰ ’ਤੇ ਮਾਨਤਾ ਚੋਣ ਕਮਿਸ਼ਨ ਤੋਂ ਮਿਲਦੀ ਹੈ। ਅਕਾਲੀ ਦਲ ਦੇ ਵਿਧਾਨ ਅਨੁਸਾਰ ਸਭ ਤੋਂ ਸ਼ਕਤੀਸ਼ਾਲੀ ਜਨਰਲ ਬਾਡੀ ਹੈ ਜਿਸ ਦੇ ਮੈਂਬਰ ਪ੍ਰਧਾਨ ਚੁਣਦੇ ਹਨ ਤੇ ਹਟਾ ਵੀ ਸਕਦੇ ਹਨ। ਕਿਧਰੇ ਇਹ ਨਹੀਂ ਲਿਖਿਆ ਕਿ ਇਸ ਤੋਂ ਅੱਗੇ ਕੋਈ ਹੋਰ ਉਨ੍ਹਾਂ ਦੇ ਵਿਧਾਨ ਤੋਂ ਉੱਪਰ ਹੈ। ਜੋ ਰਾਜਸੀ ਪਾਰਟੀ ਧਾਰਮਿਕ ਸੰਸਥਾ ਬਣ ਜਾਵੇ ਉਸ ਨੂੰ ਰਾਜਸੀ ਕੰਮਾਂ ਵਿਚ ਦਖ਼ਲ ਲੈਣ ਤੋਂ ਭਾਵ ਚੋਣਾਂ ਲੜਨ ਤੋਂ ਵਾਂਝਿਆਂ ਰੱਖਿਆ ਜਾ ਸਕਦਾ ਹੈ। ਸ਼ੁਕਰ ਹੈ ਹਾਲੀਂ ਕਿਸੇ ਨੇ ਇਸ ਵਿਧਾਨਕ ਨੁਕਤੇ ’ਤੇ ਚੋਣ ਕਮਿਸ਼ਨ ਨੂੰ ਸ਼ਿਕਾਇਤ ਨਹੀਂ ਕੀਤੀ।

ਜੋ ਅੰਦਰੂਨੀ ਲੜਾਈ ਅੱਜ ਅਕਾਲੀ ਦਲ ਵਿਚ ਹੈ ਜੇ ਇਤਿਹਾਸ ਵਿਚ ਪਹਿਲਾਂ ਵਾਪਰੀਆਂ ਘਟਨਾਵਾਂ ਵਲ ਵੇਖਿਆ ਜਾਵੇ ਤਾਂ ਬਹੁਤ ਛੋਟੀ ਹੈ। ਅਕਾਲੀ ਦਲ 1920 ਵਿਚ ਹੋਂਦ ਵਿਚ ਆਇਆ। ਇਸ ਦਾ ਮਕਸਦ ਰਾਜਸੀ ਹੀ ਸੀ। ਧਾਰਮਿਕ ਜਥੇਬੰਦੀ ਸ਼੍ਰੋਮਣੀ ਕਮੇਟੀ ਵੱਖਰੀ ਸੰਸਥਾ ਸੀ। ਦੋਵਾਂ ਦੇ ਕੰਮ ਕਾਜ਼ ਵੱਖਰੇ ਸਨ ਤੇ ਆਪਣੇ ਦਾਇਰੇ ਵੀ ਨਿਸ਼ਚਿਤ ਸਨ ਕਿਉਂਕਿ ਅਕਾਲੀ ਪਾਰਟੀ ਕੇਵਲ ਸਿੱਖਾਂ ਦੀ ਹੀ ਸੀ ਇਸ ਲਈ ਇਸ ਨੇ ਗੁਰਦੁਆਰਿਆਂ ਨੂੰ ਆਪਣੀ ਸਟੇਜ ਵਜੋਂ ਵਰਤਿਆ। ਅੱਜ ਬੜੇ ਲੋਕ ਇਹ ਲਿਖ ਕੇ ਕਹਿ ਰਹੇ ਹਨ ਕਿ ਇਹ ਅਕਾਲ ਤਖ਼ਤ ਦੇ ਹੁਕਮ ਨਾਲ ਬਣੀ। ਅਸੀਂ ਇਹ ਵਿਚਾਰ ਦੇਣ ਲੱਗਿਆਂ ਸਿੱਖ ਸਿਧਾਂਤ ਤੋਂ ਵੀ ਦੂਰ ਚਲੇ ਜਾਂਦੇ ਹਾਂ। ਇਹ ਸੁਭਾਵਿਕ ਹੈ ਕਿ ਅਕਾਲੀ ਦਲ ਨੇ ਹਮੇਸ਼ਾ ਮੀਟਿੰਗਾਂ ਗੁਰਦੁਆਰਿਆਂ ਵਿਚ ਕੀਤੀਆਂ। ਉਦੋਂ ਇਹਦੀ ਪਹਿਲੀ ਮੀਟਿੰਗ ਅਕਾਲ ਤਖ਼ਤ ’ਤੇ ਹੋ ਸਕਦੀ ਸੀ। ਉਦੋਂ ਗੁਰਦੁਆਰਾ ਲਹਿਰ ਵਿਚ ਸਾਰੀ ਕਾਰਵਾਈ ਦਰਬਾਰ ਸਾਹਿਬ ਦੀ ਹੱਦ ਅੰਦਰ ਹੀ ਹੁੰਦੀ ਸੀ। ਲੀਡਰ ਵੀ ਸਾਂਝੇ ਸਨ। ਇਸ ਲਈ ਵਕਤ ਦੀ ਲੋੜ ਅਨੁਸਾਰ ਸਿੱਖ ਲੀਡਰਾਂ ਨੇ ਰਾਜਸੀ ਪਾਰਟੀ ਦੀ ਹੋਂਦ ਲਿਆਂਦੀ।

ਬਾਬਾ ਖੜਕ ਸਿੰਘ ਅਕਾਲੀ ਦਲ ਦੇ ਪ੍ਰਧਾਨ ਰਹੇ। ਉਹਨਾਂ ਦੀ ਇਤਨੀ ਕੁਰਬਾਨੀ ਤੇ ਸਿੱਖਾਂ ਵਿਚ ਮਾਨਤਾ ਸੀ ਕਿ ਉਨ੍ਹਾਂ ਨੂੰ ਸਿੱਖਾਂ ਦਾ ਬੇਤਾਜ ਬਾਦਸ਼ਾਹ ਮੰਨਿਆ ਜਾਂਦਾ ਸੀ। ਪਰ ਵਕਤ ਆਉਣ ’ਤੇ ਉਹ ਵੱਖਰੀ ਪਾਰਟੀ ਬਣਾ ਕੇ ਅਕਾਲੀ ਦਲ ਛੱਡ ਗਏ। ਕੀ ਉਦੋਂ ਇਸ ਨੂੰ ਪੰਥਕ ਲੜਾਈ ਨਾ ਸਮਝਿਆ ਗਿਆ? ਅੱਗੇ ਜਾ ਕੇ ਮਾਸਟਰ ਤਾਰਾ ਸਿੰਘ ਤੇ ਗਿਆਨੀ ਸ਼ੇਰ ਸਿੰਘ ਵਿਚਕਾਰ ਝਗੜਾ ਵਧ ਗਿਆ। ਸਾਰੀ ਲੀਡਰਸ਼ਿਪ ਵੰਡੀ ਗਈ। ਦੋਫਾੜ ਹੋਣ ਲੱਗਾ ਪਰ ਮਾਸਟਰ ਤਾਰਾ ਸਿੰਘ ਨੇ ਵਕਤ ਦੀ ਨਜ਼ਾਕਤ ਸਮਝਦੇ ਹੋਏ, ਅਗਿਆਤ ਵਾਸ ਲੈ ਲਿਆ। ਉਹ ਭਾਰਤ ਛੱਡ ਕੇ ਬਾਹਰ ਚਲੇ ਗਏ। ਜਦ ਸਭ ਪਾਸੇ ਸ਼ਾਂਤ ਹੋ ਗਿਆ ਤੇ ਅਪੀਲਾਂ ਹੋਈਆਂ ਤਾਂ ਮੁੜਕੇ ਵਾਪਸ ਆਏ। ਇਹ ਇਕ ਐਸੀ ਮਿਸਾਲ ਹੈ ਜੋ ਅੱਜ ਵੀ ਵਰਤੀ ਜਾ ਸਕਦੀ ਹੈ। ਜਥੇਦਾਰ ਟੌਹੜਾ ਕਰਕੇ ਹੀ ਫੁੱਟ ਪਈ ਹੈ। ਲਗਭਗ ਸਾਰੀ ਸ਼੍ਰੋਮਣੀ ਕਮੇਟੀ ਇਕ ਪਾਸੇ ਖੜ੍ਹੀ ਹੈ। ਸਾਰੇ ਐਮ. ਐਲ. ਏ. ਵੀ ਉਨ੍ਹਾਂ ਤੋਂ ਪਰ੍ਹੇ ਹੋ ਗਏ ਹਨ। ਜਮਹੂਰੀਅਤ ਤਰੀਕੇ ਜੇ ਮੰਨੀਏ ਤਾਂ ਬੇਪਰਤੀਤੀ ਸਾਹਮਣੇ ਹੈ। ਕਿਸੇ ਪਾਰਲੀਮੈਂਟ ਜਾਂ ਅਸੈਂਬਲੀ ਵਿਚ ਏਦਾਂ ਹੋਵੇ ਤਾਂ ਸਰਕਾਰ ਨੂੰ ਅਸਤੀਫ਼ਾ ਦੇਣਾ ਪੈਂਦਾ ਹੈ, ਰਾਸ਼ਟਰਪਤੀ ਜਾਂ ਗਵਰਨਰ ਸਰਕਾਰ ਭੰਗ ਕਰ ਸਕਦਾ ਹੈ ਪਰ ਟੌਹੜਾ ਸਾਹਿਬ ਇਸ ਗੱਲ ’ਤੇ ਕਾਇਮ ਹਨ



ਕਿ ਧਾਰਮਿਕ ਆਗੂ ਦਾ ਦਖ਼ਲ ਆ ਗਿਆ ਹੈ, ਉਹ ਪਹਿਲਾਂ ਮੰਨੇ। ਜੇ ਇਹ ਪੰਥਕ ਫੁੱਟ ਹੈ ਤੇ ਸਿੱਖਾਂ ਦਾ ਨੁਕਸਾਨ ਹੈ ਫਿਰ ਤਾਂ ਫੈਸਲਾ ਵੋਟਾਂ ਦਾ ਹੈ। ਤਿੰਨ ਚੌਥਾਈ ਤੋਂ ਵੱਧ ਮੈਂਬਰ ਉਨ੍ਹਾਂ ਵਿਰੁੱਧ ਹਨ। ਹੋਰ ਬਖੇੜਾ ਰੋਕਣ ਲਈ ਉਹ ਮਾਸਟਰ ਤਾਰਾ ਸਿੰਘ ਵਾਲਾ ਰਾਹ ਆਪਣਾ ਸਕਦੇ ਹਨ। ਕੌਮਾਂ ਵਿਚ ਤਿਆਗ ਦੀ ਪ੍ਰਸ਼ੰਸਾ ਹੁੰਦੀ ਹੈ।

1942 ਵਿਚ ਅਕਾਲੀ ਦਲ ਅੰਦਰ ਫਿਰ ਸੰਕਟ ਆਇਆ। ਦੂਜੀ ਵੱਡੀ ਜੰਗ ਵਿਚ ਅੰਗਰੇਜ਼ ਦੀ ਮਦਦ ਅਕਾਲੀ ਦਲ ਨੇ ਕੀਤੀ। ਕਾਂਗਰਸ ਨੇ ਵਿਰੋਧ ਕੀਤਾ। ਇਕ ਵੱਡਾ ਧੜਾ ਗਿਆਨੀ ਗੁਰਮੁੱਖ ਸਿੰਘ ਮੁਸਾਫ਼ਰ, ਸ੍ਰੀ ਪਰਤਾਪ ਸਿੰਘ ਕੈਰੋਂ ਤੇ ਅਨੇਕਾਂ ਲੀਡਰ ਅਕਾਲੀ ਦਲ ਛੱਡ ਕੇ ਕਾਂਗਰਸ ਵਿਚ ਸ਼ਾਮਲ ਹੋ ਗਏ। ਆਜ਼ਾਦੀ ਪਿਛੋਂ ਛੇਤੀ ਹੀ ਅਕਾਲੀ ਦਲ ਦੇ ਥੰਮ੍ਹ ਜਥੇਦਾਰ ਊਧਮ ਸਿੰਘ ਨਾਗੋਕੇ, ਸ: ਈਸ਼ਰ ਸਿੰਘ ਮਝੈਲ, ਜਥੇਦਾਰ ਸੋਹਣ ਸਿੰਘ ਜਲਾਲਉਸਮਾ ਆਦਿ ਵੱਖਰਾ ਅਕਾਲੀ ਦਲ ਬਣਾ ਗਏ। ਉਨ੍ਹਾਂ ਹੋਰ ਤਾਂ ਹੋਰ ਸ਼੍ਰੋਮਣੀ ਕਮੇਟੀ ਵਿਚ ਵੀ ਫੁੱਟ ਪਾ ਕੇ ਉਥੇ ਜਿੱਤ ਪ੍ਰਾਪਤ ਕਰ ਲਈ। ਕੁਝ ਚਿਰ ਪਿਛੋਂ ਸ੍ਰੀ ਬਲਦੇਵ ਸਿੰਘ ਰੱਖਿਆ ਮੰਤਰੀ ਤੇ ਗਿਆਨੀ ਕਰਤਾਰ ਸਿੰਘ ਵੀ ਅਕਾਲੀ ਦਲ ਛੱਡ ਗਏ।

1953 ਵਿਚ ਪੈਪਸੂ ਵਿਚ ਜਥੇਦਾਰ ਸੰਪੂਰਨ ਸਿੰਘ ਰਾਮਾ ਨੇ ਅਕਾਲੀ ਦਲ (ਰਾਮਾ) ਬਣਾ ਲਿਆ ਤੇ 1954 ਦੀਆਂ ਚੋਣਾਂ ਵਿਚ ਅਕਾਲੀ ਦਲ ਨੂੰ ਪੈਪਸੂ ਅਸੈਂਬਲੀ ਵਿਚ ਹਰਵਾ ਦਿਤਾ। ਜੇ ਇਸ ਵੱਲ ਚੰਗੀ ਤਰ੍ਹਾਂ ਘੋਖੀਏ ਤਾਂ ਸਭ ਤੋਂ ਵੱਧ ਸਿੱਖਾਂ ਦਾ ਨੁਕਸਾਨ ਇਸ ਫੁੱਟ ਨੇ ਕੀਤਾ। ਅਕਾਲੀ 1952 ਵਿਚ ਵਜ਼ਾਰਤ ਬਣਾ ਗਏ। ਸ੍ਰੀ ਗਿਆਨ ਸਿੰਘ ਰਾੜੇਵਾਲਾ ਮੁੱਖ ਮੰਤਰੀ ਬਣੇ। ਦੁਬਾਰਾ ਵਧੇਰੇ ਜਿੱਤ ਹੋਣੀ ਸੀ ਪਰ ਜਥੇਦਾਰ ਰਾਮਾ ਗਰੁੱਪ ਨੇ ਹਰ ਸੀਟ ’ਤੇ ਆਪਣਾ ਉਮੀਦਵਾਰ ਖੜ੍ਹਾ ਕਰਕੇ ਕਾਂਗਰਸ ਨੂੰ ਜਿਤਵਾ ਦਿਤਾ। ਉਸ ਵਕਤ ਗੁਰਚਰਨ ਸਿੰਘ ਟੌਹੜਾ ਰਾਮਾ ਗਰੁੱਪ ਨਾਲ ਸਨ। ਜੇ ਅਕਾਲੀ ਜਿੱਤ ਕੇ ਪੈਪਸੂ ਵਿਚ ਵਜ਼ਾਰਤ ਬਣਾ ਜਾਂਦੇ ਤਾਂ ਅੱਜ ਪੰਜਾਬ ਦਾ ਨਕਸ਼ਾ ਹੋਰ ਹੀ ਹੋਣਾ ਸੀ। ਉਸ ਵਕਤ ਸਾਰੇ ਸਿੱਖ ਵਿਦਵਾਨ ਇਤਨੇ ਨਿਰਾਸ਼ ਹੋਏ ਕਿ ਕਿਵੇਂ ਘਰ ਦੀ ਫੁੱਟ ਨੇ ਸਿੱਖੀ ਸ਼ਾਨ ਗਵਾ ਦਿਤੀ ਹੈ।

1956 ਵਿਚ ਸ੍ਰੀ ਗਿਆਨ ਸਿੰਘ ਰਾੜੇਵਾਲਾ, ਸ੍ਰੀ ਭੁਪਿੰਦਰ ਸਿੰਘ, ਬਾਵਾ ਹਰਨਾਮ ਸਿੰਘ ਭੁਲੱਥ ਆਦਿ 15 ਐਮ. ਐਲ. ਏ. ਅਕਾਲੀ ਦਲ ਤੋਂ ਵੱਖ ਹੋ ਗਏ।

ਸਭ ਤੋਂ ਵੱਡੀ ਫੁੱਟ ਸੰਤ ਫਤਹਿ ਸਿੰਘ ਕਾਰਨ ਪਈ। ਮਾਸਟਰ ਤਾਰਾ ਸਿੰਘ ਨੇ ਆਪਣਾ ਜਾਨ-ਨਸ਼ੀਨ ਸੰਤ ਜੀ ਨੂੰ ਚੁਣਿਆਂ। ਗੰਗਾ ਨਗਰ ਤੋਂ ਉਨ੍ਹਾਂ ਨੂੰ ਲੈ ਕੇ ਆਏ। ਹਰ ਥਾਂ ਇਨ੍ਹਾਂ ਨੂੰ ਅੱਗੇ ਕੀਤਾ ਪਰ ਬਹੁਤ ਵੱਡੀ ਸਾਜਿਸ਼ ਨਾਲ (ਜਿਸ ਵਿਚ ਸ੍ਰੀ ਪਰਤਾਪ ਸਿੰਘ ਕੈਰੋਂ ਤੇ ਅਕਾਲੀ ਆਗੂ ਵੀ ਸ਼ਾਮਲ ਸਨ) ਮਾਸਟਰ ਤਾਰਾ ਸਿੰਘ ਵਿਰੁੱਧ ਸੰਤ ਫਤਹਿ ਸਿੰਘ ਤੋਂ ਬਗਾਵਤ ਕਰਵਾ ਕੇ ਦੋ ਅਕਾਲੀ ਦਲ ਬਣਵਾ ਦਿਤੇ। ਸ੍ਰੀ ਕੈਰੋਂ ਮਰਨ ਤੋਂ ਪਹਿਲਾਂ ਆਪ ਇਹ ਗਲਤੀ ਮੰਨ ਕੇ ਗਏ ਤੇ ਇਸ ’ਤੇ ਪਛਤਾਵਾ ਕਰਦੇ ਰਹੇ। ਇਹ ਦੋ ਅਕਾਲੀ ਦਲ ਸ਼੍ਰੋਮਣੀ ਕਮੇਟੀ ਵਿਚ ਵੀ ਲੜੇ। ਇਕ ਵੋਟ ’ਤੇ ਮਾਸਟਰ ਜੀ ਹਾਰ ਗਏ। ਇਸ ਲੜਾਈ ਨੂੰ ਕਿਸੇ ਧਾਰਮਿਕ ਆਗੂ ਨੇ ਨਾ ਰੋਕਿਆ ਹਾਲਾਂਕਿ ਪੰਜਾਬ ਸੂਬੇ ਦਾ ਮੋਰਚਾ ਸਿਖ਼ਰ ’ਤੇ ਸੀ। ਪੰਜਾਬ ਦੀ ਕਾਣੀ ਵੰਡ ਇਸ ਫੁੱਟ ਦਾ ਹੀ ਨਤੀਜਾ ਸੀ। ਸੰਤ ਫਤਹਿ

ਸਿੰਘ ਨੂੰ ਸਰਕਾਰ ਨੇ ਵਡਿਆ ਕੇ ਲੰਡਨ ਦੀ ਸੈਰ ਕਰਨ ਭੇਜ ਦਿਤਾ ਤੇ ਕੱਟਿਆ ਵੱਢਿਆ ਪੰਜਾਬ ਲੋਕਾਂ ਦੇ ਗਲ ਮੜ੍ਹ ਦਿਤਾ। ਸੰਤ ਜੀ ਨੇ ਇਕ ਵੀ ਇਤਰਾਜ਼ ਨਾ ਕੀਤਾ। ਮਾਸਟਰ ਜੀ ਦੀ ਤਾਂ ਪੁੱਛ ਨਹੀਂ ਸੀ।

ਪੰਜਾਬੀ ਸੂਬਾ ਬਣਨ ਪਿਛੋਂ ਤਿੰਨ ਵਾਰ ਅਕਾਲੀ ਮੁੱਖ ਮੰਤਰੀ ਅਕਾਲੀ ਦਲ ਦੀ ਫੁੱਟ ਕਾਰਨ ਹੀ ਹਟੇ। ਪਹਿਲਾਂ ਸ੍ਰੀ ਲਛਮਣ ਸਿੰਘ ਗਿੱਲ ਨੇ ਸਰਕਾਰ ਤੋੜੀ। ਫਿਰ ਜਸਟਿਸ ਗੁਰਨਾਮ ਸਿੰਘ ਨੇ ਆਪ ਬਗਾਵਤ ਕਰ ਦਿਤੀ। 1979 ਵਿਚ ਸ੍ਰੀ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵਿਰੁੱਧ ਜਥੇਦਾਰ ਟੌਹੜਾ ਦੀ ਸਰਕਾਰ ਕੋਲ ਚਾਰਜਸ਼ੀਟ ਦਿਤੀ। ਇਸ ਦੌਰਾਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਨੇ ਵੀ ਇਕ ਵੱਖਰਾ ਅਕਾਲੀ ਦਲ ਬਣਾਇਆ ਸੀ। ਮੋਰਚਾ ਵੀ ਲਾਇਆ।

1984 ਦੇ ਦਰਬਾਰ ਸਾਹਿਬ ਦੇ ਹਮਲੇ ਪਿਛੋਂ ਲੌਂਗੋਵਾਲ-ਰਾਜੀਵ ਸਮਝੌਤੇ ਅਨੁਸਾਰ ਸ. ਸੁਰਜੀਤ ਸਿੰਘ ਬਰਨਾਲਾ ਸਰਕਾਰ ਬਣੀ। ਬਾਦਲ, ਟੌਹੜਾ ਦੋਵੇਂ ਨਾਲ ਹੀ ਸਨ। ਛੇਤੀ ਹੀ ਫੁੱਟ ਵਧ ਗਈ ਤੇ ਬਰਨਾਲਾ ਅਕਾਲੀ ਦਲ ਵੱਖ ਹੋ ਗਿਆ। ਅਗਲੀਆਂ ਚੋਣਾਂ ਵਿਚ ਅਕਾਲੀ ਦਲ ਨੇ ਬਾਈਕਾਟ ਕੀਤਾ। ਬਰਨਾਲਾ ਅਕਾਲੀ ਦਲ ਨੇ ਚੋਣਾਂ ਲੜੀਆਂ। ਮਹਾਰਾਜਾ ਪਟਿਆਲਾ ਅਮਰਿੰਦਰ ਸਿੰਘ ਨੇ ਵੀ ਪੰਥਕ ਅਕਾਲੀ ਦਲ ਬਣਾ ਕੇ ਚੋਣਾਂ ਵਿਚ ਹਿੱਸਾ ਲਿਆ। ਇਨ੍ਹਾਂ ਦਿਨਾਂ ਵਿਚ ਸੰਤ ਭਿੰਡਰਾਂਵਾਲਾ ਦੇ ਪਿਤਾ ਦੀ ਪ੍ਰਧਾਨਗੀ ਹੇਠ ਇਕ ਅਕਾਲੀ ਦਲ ਬਣਿਆਂ। ਸ੍ਰੀ ਸਿਮਰਨਜੀਤ ਸਿੰਘ ਮਾਨ ਵਾਲਾ ਅਕਾਲੀ ਦਲ ਕਾਇਮ ਹੈ। ਜਥੇਦਾਰ ਵਡਾਲਾ ਵੀ ਵੱਖ ਹੋ ਕੇ ਇਕ ਨਵੀਂ ਪਾਰਟੀ ਬਣਾ ਗਏ।

(5 ਫਰਵਰੀ 1999)



# 16

# ਸਿੱਖ ਧਾਰਮਿਕ ਆਗੂਆਂ ਦੇ ਵਿਚਾਰਨ ਲਈ ਕੁਝ ਨੁਕਤੇ

'ਅਜੀਤ' ਅਖ਼ਬਾਰ ਦੇ 14 ਅਗਸਤ ਵਾਲੇ ਅੰਕ ਵਿਚ ਇਕ ਉੱਘੇ ਸਿੱਖ ਆਗੂ ਦਾ ਬਿਆਨ ਛਪਿਆ ਹੈ ਜਿਸ ਦਾ ਸਿਰਲੇਖ ਹੈ ਕਿ 'ਤਖ਼ਤ ਸ੍ਰੀ ਪਟਨਾ ਸਾਹਿਬ 'ਤੇ ਰਿਸ਼ਵਤ ਰਾਹੀਂ ਆਹਲੂਵਾਲੀਏ ਦਾ ਕਬਜ਼ਾ'। ਇਸ ਵਿਚ ਸ. ਕ੍ਰਿਪਾਲ ਸਿੰਘ ਪ੍ਰਧਾਨ ਚੀਫ਼ ਖਾਲਸਾ ਦੀਵਾਨ, ਸ. ਕਮਿੱਕਰ ਸਿੰਘ ਕਲਕੱਤਾ ਵਾਸੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੁਮਾਇੰਦੇ ਸ. ਕਲਬਾਨ ਸਿੰਘ ਦੇ ਨਾਂ ਹਨ ਜਿਨ੍ਹਾਂ ਨੇ ਇਹ ਦੋ ਮਹੱਤਵਪੂਰਨ ਨੁਕਤੇ ਸਿੱਖ ਸੰਗਤਾਂ ਸਾਹਮਣੇ ਰੱਖੇ ਹਨ-(1) ਕਿ ਤਖ਼ਤ ਸ੍ਰੀ ਪਟਨਾ ਸਾਹਿਬ ਵਿਚ ਜੋ ਚੋਣ 29 ਜੁਲਾਈ ਨੂੰ ਹੋਈ, ਉਸ ਵਿਚ ਕਾਂਗਰਸ ਦਾ ਹੱਥ ਹੈ ਅਤੇ ਮੈਂਬਰਾਂ ਨੂੰ ਰਿਸ਼ਵਤ ਦੇ ਕੇ ਵੋਟ ਪਵਾਈ ਗਈ ਹੈ, (2) ਬਿਹਾਰ ਭਾਵ ਪਟਨਾ ਸਾਹਿਬ ਦੇ ਵਾਸੀ ਮੈਂਬਰਾਂ ਨੇ ਇਕ ਪ੍ਰਚਾਰ ਕੀਤਾ ਕਿ ਗ਼ੈਰ ਬਿਹਾਰੀ ਨੂੰ ਤਖ਼ਤ ਸ੍ਰੀ ਪਟਨਾ ਸਾਹਿਬ ਦਾ ਪ੍ਰਧਾਨ ਨਹੀਂ ਬਣਨ ਦਿਤਾ ਜਾਵੇਗਾ।

ਇਸੇ ਬਿਆਨ ਵਿਚ ਇਹ ਵੀ ਲਿਖਿਆ ਗਿਆ ਹੈ ਕਿ ਪੰਥ ਦੇ ਸਤਿਕਾਰਯੋਗ ਬਾਬਾ ਹਰਬੰਸ ਸਿੰਘ (ਦਿੱਲੀ ਵਾਲਿਆਂ) ਨੇ ਆਪਣਾ ਰਸੂਲ ਆਹਲੂਵਾਲੀਆ ਦੇ ਹੱਕ ਵਿਚ ਵਰਤਿਆ ਹੈ। ਬਾਬਾ ਜੀ ਅੱਜ ਕੱਲ੍ਹ ਸ੍ਰੀ ਪਟਨਾ ਸਾਹਿਬ ਦੀ ਬਣ ਰਹੀ ਦਰਸ਼ਨੀ ਡਿਉੜੀ ਦੀ ਸੇਵਾ ਕਰ ਰਹੇ ਹਨ।

ਮੈਂ ਇਕ ਨਿਮਾਣਾ ਜਿਹਾ ਸਿੱਖ ਹੋਣ ਦੇ ਨਾਤੇ ਇਸ ਲੇਖ ਰਾਹੀਂ ਧਾਰਮਿਕ ਆਗੂਆਂ ਤੋਂ ਇਸ ਵਿਸ਼ੇ 'ਤੇ ਕੁਝ ਸਵਾਲ ਕਰਦਾ ਹਾਂ ਤੇ ਬੇਨਤੀ ਕਰਦਾ ਹਾਂ ਕਿ ਇਸ ਬਾਰੇ ਉਹ ਸੋਚਕੇ ਨਿਰਣਾ ਕਰਨ। ਧਾਰਮਿਕ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਵੀ ਕ੍ਰਿਪਾ ਕਰਕੇ ਇਨ੍ਹਾਂ ਬਾਰੇ ਰਾਇ ਬਣਾਉਣ:-

1. ਗੁਰਦੁਆਰਾ ਹਰ ਸਿੱਖ ਲਈ ਸਾਂਝਾ ਹੈ। ਗੁਰਦੁਆਰਾ ਐਕਟ ਅਨੁਸਾਰ ਜੋ ਸਿੱਖ ਗੁਰੂ ਵਿਚ ਪੂਰਾ ਵਿਸ਼ਵਾਸ ਰੱਖਦਾ ਹੈ, ਉਹ ਮੈਂਬਰ ਬਣ ਸਕਦਾ ਹੈ। ਫਿਰ ਜੋ ਸਿੱਖ ਪੂਰਾ ਸੱਜਿਆ ਹੋਇਆ ਹੈ ਭਾਵ ਪਤਿਤ ਨਹੀਂ, ਉਹ ਗੁਰਦੁਆਰਾ ਚੋਣਾਂ ਲੜ ਸਕਦਾ ਹੈ। ਕਿਧਰੇ ਇਹ ਨਹੀਂ ਲਿਖਿਆ ਗਿਆ ਕਿ ਉਹ ਕਿਹੜੀ ਸਿਆਸੀ ਪਾਰਟੀ ਦਾ ਮੈਂਬਰ ਹੋਵੇ, ਕਿਸੇ ਅਕਾਲੀ, ਕਾਂਗਰਸੀ, ਜਨਤਾ ਦਲ ਦੇ ਵਿਚਾਰਾਂ ਵਾਲੇ ਸਿੱਖ ਨੂੰ ਮਨਾਹੀ ਨਹੀਂ ਕਿ ਉਹ ਚੋਣਾਂ ਵਿਚ ਹਿੱਸਾ ਨਾ ਲਵੇ। ਫਿਰ ਇਹ ਜੋ ਸ੍ਰੀ ਪਟਨਾ ਸਾਹਿਬ ਬਾਰੇ ਸਵਾਲ ਉੱਠਿਆ ਹੈ ਕਿ ਪ੍ਰਧਾਨ ਕਾਂਗਰਸੀ ਹੈ। ਇਹ ਕਿਉਂ ? ਕੀ ਪੰਜਾਬ ਤੋਂ ਬਾਹਰ ਜੋ ਸਿੱਖ ਹਨ, ਉਹ ਅਗਰ ਕਿਸੇ ਪਾਰਟੀ ਨਾਲ ਸੰਬੰਧਤ ਹਨ ਤਾਂ

ਉਹ ਗੁਰਦੁਆਰਾ ਪ੍ਰਬੰਧ ਤੋਂ ਵਾਂਝੇ ਰਹਿਣ। ਇਕ ਗੱਲ ਦਾ ਅਹਿਸਾਸ ਰੱਖੋ ਜਿਸ ਸਿੱਖ ਨੇ ਪੰਜਾਬ ਤੋਂ ਬਾਹਰ ਸਿਆਸਤ ਵਿਚ ਅੱਗੇ ਵਧਣਾ ਹੈ, ਉਹ ਅਕਾਲੀ ਦਲ ਦਾ ਮੈਂਬਰ ਬਣ ਕੇ ਅੱਗੇ ਨਹੀਂ ਆ ਸਕਦਾ। ਸਾਰੇ ਭਾਰਤ ਵਿਚ ਕਈ ਸਿੱਖ ਵਜ਼ੀਰ ਹਨ, ਮੈਂਬਰ ਪਾਰਲੀਮੈਂਟ ਹਨ, ਐਮ. ਐਲ. ਏ. ਹਨ। ਉਹ ਗ਼ੈਰ ਅਕਾਲੀ ਹਨ। ਫੈਸਲਾ ਕਰੋ ਕਿ ਕੀ ਉਹ ਗੁਰਦੁਆਰੇ ਵਿਚ ਆਪਣਾ ਯੋਗਦਾਨ ਪਾਉਣ ਜਾਂ ਵਰਜਿਤ ਕਰ ਦਿਤੇ ਜਾਣ।

2. ਤਖ਼ਤ ਪਟਨਾ ਸਾਹਿਬ ਦੇ ਬੋਰਡ ਵਿਚ 14 ਮੈਂਬਰ ਹਨ। ਇਨ੍ਹਾਂ ਵਿਚ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ, ਦਿੱਲੀ ਗੁਰਦੁਆਰਾ ਐਕਟ, ਚੀਫ਼ ਖਾਲਸਾ ਦੀਵਾਨ, ਕਲਕੱਤਾ ਸਿੰਘ ਸਭਾ, ਬੰਬਈ ਸਿੰਘ ਸਭਾ ਨੂੰ ਇਕ ਇਕ ਨੁਮਾਇੰਦਾ ਭੇਜਣ ਲਈ ਨਿਯਮ ਰੱਖਿਆ ਹੈ, 9 ਮੈਂਬਰ ਸ੍ਰੀ ਪਟਨਾ ਸਾਹਿਬ ਦੇ ਹਨ ਅਤੇ ਇਨ੍ਹਾਂ ਵਿਚ ਇਕ ਬਨਾਰਸ ਤੋਂ ਸ. ਅਜੀਤ ਸਿੰਘ ਸਭਰਵਾਲ ਸਾਬਕਾ ਪ੍ਰਧਾਨ ਯੂ. ਪੀ. ਸਿੱਖ ਪ੍ਰਤੀਨਿਧ ਬੋਰਡ ਹਨ। ਇਨ੍ਹਾਂ 9 ਮੈਂਬਰਾਂ ਅਤੇ ਬੰਬਈ ਦੇ ਮੈਂਬਰ ਨੇ ਮਿਲ ਕੇ ਫੈਸਲਾ ਕੀਤਾ ਹੈ ਕਿ ਸ. ਸੁਰਿੰਦਰ ਸਿੰਘ ਆਹਲੂਵਾਲੀਆ ਨੇ ਤਖ਼ਤ ਦੀ ਬੜੀ ਸੇਵਾ ਕੀਤੀ ਹੈ। ਸਾਰੀਆਂ ਤੰਗ ਗਲੀਆਂ ਢਾਹ ਕੇ ਰਸਤੇ ਸਾਫ਼ ਕਰਵਾਏ ਹਨ। ਨਵੀਂ ਦਰਸ਼ਨੀ ਡਿਉੜੀ ਆਰੰਭ ਕੀਤੀ ਹੈ। ਗੁਰਦੁਆਰਾ ਪ੍ਰਬੰਧ ਠੀਕ ਚਲਾਇਆ ਹੈ। ਕੋਈ ਸਿਆਸੀ ਲਾਭ ਨਹੀਂ ਉਠਾਇਆ ਅਤੇ ਬੜੇ ਰਸੂਖ਼ ਵਾਲੇ ਹਨ, ਕਿਉਂ ਨਾ ਉਨ੍ਹਾਂ ਨੂੰ ਦੁਬਾਰਾ ਚੁਣ ਲਿਆ ਜਾਵੇ। ਸਵਾਲ ਇਹ ਹੈ ਕਿ ਬਾਹਰੋਂ ਗਏ ਚਾਰ ਮੈਂਬਰ ਜਿਨ੍ਹਾਂ ਦੀ ਡਿਊਟੀ ਪ੍ਰਬੰਧ ਦੀ ਮਦਦ ਕਰਨਾ ਹੈ, ਨਾ ਕਿ ਆਪ ਕਬਜ਼ਾ ਕਰਨਾ, ਉਨ੍ਹਾਂ ਸ੍ਰੀ ਪਟਨਾ ਸਾਹਿਬ ਦੇ ਸਮੇਤ ਸਾਰੇ ਚੁਣੇ ਮੈਂਬਰਾਂ ਦੇ ਖ਼ਿਲਾਫ਼ ਕਿਉਂ ਫੁੱਟ ਦਾ ਬੀਜ ਬੀਜਿਆ? ਲੋੜ ਹੈ ਪੰਜਾਬੋਂ ਬਾਹਰ ਸਿੱਖਾਂ ਵਿਚ ਏਕਤਾ ਹੋਵੇ, ਸਿੱਖੀ ਵੱਕਾਰ ਵਧੇ ਪਰ ਵੱਡੀਆਂ ਜਥੇਬੰਦੀਆਂ ਦੇ ਨੁਮਾਇੰਦੇ ਆਪ ਲਾਲਚ ਵਿਚ ਆ ਜਾਣ ਕਰਕੇ ਕਿ ਸਾਨੂੰ ਪ੍ਰਧਾਨ ਬਣਾਓ, ਇਸ ਬਾਰੇ ਪੱਕਾ ਨਿਰਣਾ ਕਰੋ – ਆਪ ਤਾਂ ਅਸੀਂ ਭਾਰਤ ਤੋਂ ਆਟੋਨਮੀ ਦੀ ਮੰਗ ਕਰਦੇ ਹਾਂ ਪਰ ਲੋਕਲ ਸੰਗਤ ਨੂੰ ਆਪਣੇ ਨੁਮਾਇੰਦੇ ਸਰਬਸੰਮਤੀ ਨਾਲ ਚੁਣ ਲੈਣ ’ਤੇ ਰਿਸ਼ਵਤ ਦੇ ਇਲਜ਼ਾਮ ਲਾਉਂਦੇ ਹਾਂ। ਕੀ ਇਹ ਕੁਝ ਕਰਕੇ ਇਨ੍ਹਾਂ ਵੱਡੀਆਂ ਸੰਸਥਾਵਾਂ ਦੇ ਲੀਡਰਾਂ ਨੇ ਸਿੱਖ ਵੱਕਾਰ ਨੂੰ ਸੱਟ ਨਹੀਂ ਮਾਰੀ?

3. ਚੀਫ਼ ਖਾਲਸਾ ਦੀਵਾਨ ਦੀ ਬਣਤਰ ਕੇਵਲ ਵਿਦਿਅਕ ਅਤੇ ਸਮਾਜਿਕ ਉਨਤੀ ਲਈ ਕੀਤੀ ਗਈ ਸੀ। ਇਸ ਦਾ ਇਤਿਹਾਸ ਗਵਾਹ ਹੈ ਕਿ ਕਿਤਨੀ ਸੇਵਾ ਇਸ ਸੰਸਥਾ ਨੇ ਕੀਤੀ। ਕੀ ਇਸ ਸੰਸਥਾ ਦਾ ਨੁਮਾਇੰਦਾ ਗੁਰਦੁਆਰਾ ਦੇ ਸਿਆਸੀ ਟਕਰਾਅ ਜਾਂ ਧੜੇਬੰਦੀ ਵਿਚ ਹਿੱਸਾ ਲੈ ਸਕਦਾ ਹੈ? ਮੈਂ ਸ. ਕ੍ਰਿਪਾਲ ਸਿੰਘ ਦੀ ਬੜੀ ਇੱਜ਼ਤ ਕਰਦਾ ਹਾਂ। ਬੜਾ ਉੱਚਾ ਜੀਵਨ ਹੈ, ਬੜੀ ਸੇਵਾ ਤੇ ਦਲੇਰੀ ਹੈ ਪਰ ਅਸੂਲਨ ਫੈਸਲਾ ਕਰਨਾ ਪਵੇਗਾ। ਇਸ ਸੰਸਥਾ ਦੇ ਗੁਰਦੁਆਰੇ ਦੀਆਂ ਚੋਣਾਂ ਵਿਚ ਦਖ਼ਲ ਦੇਣ ਬਾਰੇ। ਹਾਂ ਜੇ ਸਰਬਸੰਮਤੀ ਨਾਲ ਕੋਈ ਇਨ੍ਹਾਂ ਨੂੰ ਬੇਨਤੀ ਕਰਨ ਤਾਂ ਹੋਰ ਗੱਲ ਹੈ ਪਰ ਇਸ ਸੰਸਥਾ ਨੂੰ ਵੋਟਾਂ ਦੇ ਚੱਕਰ ਵਿਚ ਪੈਣ ’ਤੇ ਪਾਬੰਦੀ ਲਗਾਉਣੀ ਚਾਹੀਦੀ ਹੈ। ਸੰਸਥਾ ਦਾ ਸਤਿਕਾਰ ਰੱਖਣ ਲਈ ਇਹ ਨਿਰਣਾ ਹਮੇਸ਼ਾ ਲਈ ਕਰਨਾ ਪਵੇਗਾ ਕਿ ਅਸੀਂ ਪੰਜਾਬ ਤੋਂ ਬਾਹਰ ਸੰਗਤਾਂ ਨੂੰ ਸ੍ਰੀ ਅੰਮ੍ਰਿਤਸਰ ਦੇ ਨਾਲ ਜੋੜਨ ਲਈ ਕੀ ਕੀ ਉਪਰਾਲੇ ਕਰੀਏ। ਇਹ ਭਾਵਨਾ ਪੈਦਾ ਨਾ ਹੋਣ ਦਾ ਮੌਕਾ ਦਈਏ ਕਿ ਅਸੀਂ ਕਬਜ਼ਾ ਕਰਨਾ ਚਾਹੁੰਦੇ ਹਾਂ। ਅੱਗੇ ਬੜਾ ਨੁਕਸਾਨ ਹੋ ਚੁੱਕਾ ਹੈ, ਸਿੰਧੀ ਸੰਗਤ ਨੂੰ ਦੂਰ ਕਰਕੇ, ਨਿਰਮਲ ਸੰਤਾਂ ਨੂੰ ਛੱਡ ਕੇ, ਬਾਬਾ ਸ੍ਰੀ ਚੰਦ ਦੀ ਸੰਗਤ ਨੂੰ ਤੋੜ ਕੇ ਇਤਿਆਦਿ। ਮੇਰਾ ਕਿਸੇ ਵਿਅਕਤੀ ਦੀ ਉਸਤਤ ਜਾਂ ਮਦਦ ਕਰਨ ਦਾ ਵਿਚਾਰ ਨਹੀਂ, ਅਸੂਲ ਦੀ ਰੱਖਿਆ ਦੀ ਮੰਗ ਹੈ। ਸਿੱਖੀ ਦੇ ਫੈਲਾਅ ਅਤੇ ਹਰ ਇਕ ਨੂੰ ਨਾਲ ਰੱਖ ਲੈਣ ਦੀ ਤੀਬਰ ਇੱਛਾ ਹੈ। ਤੁਸੀਂ ਸੈਂਕੜੇ ਮੀਲ ਦੂਰ ਬੈਠੇ ਰਿਮੋਟ ਕੰਟਰੋਲ ਨਾਲ ਪ੍ਰਬੰਧ ਨਹੀਂ ਚਲਾ ਸਕਦੇ।

(28 ਸਤੰਬਰ 1996)

# 17

# ਸਿੱਖ ਪੰਥ ਆਪਣੇ ਇਤਿਹਾਸਕ ਵਿਰਸੇ ਦੀ ਸੰਭਾਲ ਕਰੇ

ਪਿਛਲੇ 30 ਸਾਲਾਂ ਤੋਂ ਗੁਰੂ ਘਰ ਦੇ ਪ੍ਰੇਮੀ ਸੰਤ ਮਹਾਂਪੁਰਸ਼ਾਂ ਦੀ ਕ੍ਰਿਪਾ ਨਾਲ ਤੇ ਲੱਖਾਂ ਸਿੱਖ ਸ਼ਰਧਾਲੂਆਂ ਦੀ ਅਣਥੱਕ ਹਿੰਮਤ ਨਾਲ ਹਰ ਇਤਿਹਾਸਕ ਥਾਂ 'ਤੇ ਨਵੇਂ ਨਕੋਰ ਦੁੱਧ ਚਿੱਟੇ ਗੁਰਦੁਆਰੇ ਨਜ਼ਰ ਆਉਂਦੇ ਹਨ। ਇਹ ਸਾਰੇ ਨਵੇਂ ਬਣੇ ਗੁਰਦੁਆਰੇ ਮਕਰਾਨਾ (ਰਾਜਸਥਾਨ) ਤੋਂ ਲਿਆਂਦੇ ਸਫ਼ੈਦ ਸੰਗਮਰਮਰ ਦੇ ਬਣੇ ਹੋਏ ਹਨ। ਅਥਾਹ ਸ਼ਰਧਾ ਨੂੰ ਮੁੱਖ ਰੱਖਦਿਆਂ ਹਰ ਥਾਂ 'ਤੇ ਉਪਰਾਲਾ ਕੀਤਾ ਗਿਆ ਕਿ ਵਧੀਆ ਤੋਂ ਵਧੀਆ ਬਿਲਡਿੰਗ ਬਣੇ। ਕਈ ਰੰਗਾਂ ਦੇ ਪੱਥਰ ਵੀ ਲਾਏ ਜਾਂਦੇ ਹਨ। ਖੁੱਲ੍ਹੇ ਵਿਹੜੇ ਅਤੇ ਦੂਰ ਤੋਂ ਨਜ਼ਰ ਆਉਂਦੇ ਨਿਸ਼ਾਨ ਸਾਹਿਬ। ਬਿਲਡਿੰਗ ਦਾ ਨਕਸ਼ਾ ਤਕਰੀਬਨ ਇਕੋ ਜਿਹਾ ਹੀ ਹੁੰਦਾ ਹੈ। ਗੁੰਬਦ ਤੇ ਚਾਰ ਦਰਵਾਜ਼ੇ, ਦਰਮਿਆਨ ਜਾਂ ਇਕ ਕਿਨਾਰੇ ਤੇ ਸੰਗਮਰਮਰ ਦੀ ਬਣੀ ਸੁੰਦਰ ਪਾਲਕੀ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਇਹ ਸੇਵਾ ਸੰਤਾਂ ਨੂੰ ਸ਼੍ਰੋਮਣੀ ਕਮੇਟੀ ਵੀ ਸੌਂਪਦੀ ਹੈ ਤੇ ਕਈ ਥਾਵਾਂ ਤੇ ਲੋਕ ਵੀ ਬੇਨਤੀ ਕਰਕੇ ਕੰਮ ਕਰਵਾਉਂਦੇ ਹਨ।

ਸੇਵਾ ਦੇ ਫਲਸਰੂਪ ਅੱਜ ਸਾਰੇ ਸਿੱਖ ਇਤਿਹਾਸਕ ਅਸਥਾਨ ਇਕੋ ਜਿਹੇ ਲੱਗਦੇ ਹਨ। ਤੁਸੀਂ ਜਦ ਯਾਤਰਾ ਲਈ ਜਾਵੋ ਤਾਂ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਸਾਰੀ ਥਾਂ ਉਹੋ ਜਿਹਾ ਹੀ ਦਰਸ਼ਨ ਅਸਥਾਨ ਹੈ। ਕੇਵਲ ਭਾਵਨਾ ਹੀ ਰਹਿ ਗਈ ਹੈ ਇਹ ਜਾਨਣ ਦੀ ਕਿ ਅਸੀਂ ਕਿਹੜੀ ਥਾਂ 'ਤੇ ਯਾਤਰਾ ਕਰ ਰਹੇ ਹਾਂ। ਮੈਂ ਕਈ ਵਿਦੇਸ਼ ਤੋਂ ਆਏ ਦੋਸਤਾਂ ਨੂੰ ਗੁਰਧਾਮਾਂ ਦੀ ਯਾਤਰਾ ਲਈ ਭੇਜਿਆ ਹੈ। ਪਿਛੇ ਜਿਹੇ ਅਮਰੀਕਾ ਤੋਂ ਸਿੱਖ ਬੱਚਿਆਂ ਦਾ ਇਕ ਗਰੁੱਪ ਵੀ ਆਇਆ ਸੀ। ਉਨ੍ਹਾਂ ਦਾ ਪ੍ਰਭਾਵ ਇਹੋ ਹੈ ਕਿ ਹਰ ਥਾਂ ਸਫ਼ੈਦ ਸੰਗਮਰਮਰ ਦੀ ਪ੍ਰਭਾਵਸ਼ਾਲੀ ਬਿਲਡਿੰਗ 'ਤੇ ਇਕੋ ਜਿਹਾ ਨਕਸ਼ਾ ਹੁੰਦਾ ਹੈ। ਬਾਹਰ ਵੱਡੇ ਬੋਰਡ ਉੱਤੇ ਉਸ ਥਾਂ ਦੀ ਮਹਾਨਤਾ ਕਿ ਕਿਹੜੇ ਗੁਰੂ ਸਾਹਿਬ ਦੀ ਉਥੇ ਆਮਦ ਸੀ ਤੇ ਕੀ ਕੌਤਕ ਹੋਇਆ। ਤੁਸੀਂ ਆਪ ਅਨੁਭਵ ਕਰਕੇ ਆਨੰਦ ਮਾਣੋ ਤੇ ਬੀਤ ਚੁੱਕੇ ਇਤਿਹਾਸ ਤੇ ਅੱਖਾਂ ਮੀਚ ਕੇ ਆਪਣਾ ਧਿਆਨ ਲਾਵੋ। ਇਤਿਹਾਸਕ ਗਵਾਹੀ ਉਥੇ ਹੁਣ ਖ਼ਤਮ ਹੈ।

ਅੱਜ ਸਾਰੀ ਮਨੁੱਖਤਾ ਪੁਰਾਤਨਤਾ ਨੂੰ ਬਚਾਉਣ ਵਿਚ ਲੱਗੀ ਹੈ। ਹਰ ਪੁਰਾਣੀ ਵਸਤੂ ਦਾ ਮੁੱਲ ਪੈਂਦਾ ਹੈ। ਪੁਰਾਣੀਆਂ ਯਾਦਗਾਰਾਂ ਨੂੰ ਸੰਭਾਲਣ ਲਈ ਲੱਖਾਂ-ਕਰੋੜਾਂ ਡਾਲਰ ਦੇ ਫੰਡ ਕਾਇਮ ਕੀਤੇ ਗਏ ਹਨ। 1968 ਦੀ ਗੱਲ ਹੈ, ਮੈਂ ਇਸ ਵਿਸ਼ੇ 'ਤੇ ਆਪਣੇ ਵਿਚਾਰ ਸ. ਸਾਧੂ ਸਿੰਘ ਹਮਦਰਦ ਹੁਰਾਂ ਨਾਲ ਸਾਂਝੇ ਕੀਤੇ ਸਨ। ਉਨ੍ਹਾਂ ਮੈਨੂੰ ਇਸ 'ਤੇ ਲੇਖ ਲਿਖਣ ਲਈ ਕਿਹਾ, ਜੋ 'ਅਜੀਤ' ਵਿਚ ਛਪਿਆ। ਮੈਂ ਉਦੋਂ ਇਹ ਲਿਖਿਆ, ਕਿ ਇਸ



ਸਦੀ ਦੇ ਅਖੀਰ ਵਿਚ ਸ਼੍ਰੋਮਣੀ ਕਮੇਟੀ ਇਹ ਐਲਾਨ ਕਰੇਗੀ ਕਿ ਖਾਲਸਾ ਜੀ ਅਸੀਂ ਬੜੀ ਵਿਉਂਤ ਕਰਕੇ ਪੈਸਾ ਲਗਾ ਕੇ ਗੁਰੂ ਸਾਹਿਬਾਨ ਦੇ ਕਰ ਕਮਲਾਂ ਨਾਲ ਸੁਸ਼ੋਭਿਤ ਘਰ, ਬਿਲਡਿੰਗਾਂ ਜਾਂ ਅਦਾਰੇ ਸਾਰੇ ਢਾਹ ਕੇ ਨਵੇਂ ਸੰਗਮਰਮਰ ਦੇ ਬਣਾ ਦਿਤੇ ਹਨ। ਜੇ ਕੋਈ ਗਲਤੀ ਨਾਲ ਬਚ ਗਿਆ ਹੋਵੇ, ਉਸ ਲਈ ਸਾਨੂੰ ਮੁਆਫ਼ ਕਰਨਾ, ਕਈਆਂ ਨੂੰ ਇਹ ਅੱਖਰ ਮਾੜੇ ਲੱਗੇ। ਉਦੋਂ ਰਾਮਗੜ੍ਹੀਆ ਦਾ ਬੁੰਗਾ ਢਾਹ ਕੇ ਪ੍ਰਕਰਮਾ ਚੌੜੀ ਕਰਨ ਦਾ ਵਿਚਾਰ ਸੀ। ਮੇਰੇ ਲਿਖਣ 'ਤੇ ਇਹ ਫੈਸਲਾ ਰੁਕ ਗਿਆ ਅਤੇ ਸਿੱਖਾਂ ਦਾ ਦਿੱਲੀ 'ਤੇ ਕਬਜ਼ੇ ਦਾ ਪ੍ਰਤੱਖ ਪ੍ਰਮਾਣ ਰਾਮਗੜ੍ਹੀਆ ਬੁੰਗਾ ਜੋ ਲਾਲ ਕਿਲ੍ਹਾ ਦਿੱਲੀ ਦੇ ਪੱਥਰ ਨਾਲ ਬਣਾਇਆ ਗਿਆ ਸੀ ਬਚ ਗਿਆ।

ਹੁਣ ਧਿਆਨ ਨਾਲ ਸੋਚੋ-ਯਹੂਦੀਆਂ ਦੀ ਯੋਰੋਸ਼ਲਮ ਵਿਖੇ ਵੇਲਿੰਗ ਵਾਲ ਹਜ਼ਾਰਾਂ ਸਾਲ ਪੁਰਾਣੀ ਉਦਾਂ ਹੀ ਕਾਇਮ ਹੈ। ਉਥੇ ਜਾ ਕੇ ਹਰ ਯਹੂਦੀ ਦਰਸ਼ਨ ਕਰਦਾ ਹੈ। ਏਥਨ (ਯੂਨਾਨ) ਵਿਖੇ ਦੁਨੀਆਂ ਦੇ ਸਭ ਤੋਂ ਪੁਰਾਣੇ ਖੰਡਰ, ਸਭ ਤੋਂ ਪਹਿਲੀ ਬਣੀ ਬਿਲਡਿੰਗ ਜੋ ਸ਼ਹਿਰ ਦੇ ਦਰਮਿਆਨ ਪਹਾੜੀ 'ਤੇ ਹਨ, ਨੂੰ ਉਸੇ ਤਰ੍ਹਾਂ ਕਾਇਮ ਰੱਖਿਆ ਗਿਆ ਹੈ। ਲੱਖਾਂ ਲੋਕ ਵੇਖਣ ਜਾਂਦੇ ਹਨ। ਮੈਂ ਬੀਜਿੰਗ (ਚੀਨ) ਵਿਚ ਮਹਾਤਮਾ ਬੁੱਧ ਦੇ ਬਣੇ ਮੰਦਰ ਉਸੇ ਹਾਲਤ ਵਿਚ ਦਰਸ਼ਕਾਂ ਦੀ ਖਿੱਚ ਦਾ ਕਾਰਨ ਵੇਖੇ ਹਨ। ਸੈਂਕੜੇ ਮੀਲ ਚੀਨ ਦੀ ਦੀਵਾਰ ਦੁਨੀਆਂ ਦਾ ਅਜੂਬਾ ਹੈ। ਰੋਮ ਵਿਚ ਈਸਾਈਆਂ ਦਾ ਇਕ ਹਜ਼ਾਰ ਸਾਲ ਪੁਰਾਣਾ ਚਰਚ ਕਿਸੇ ਨੇ ਢਾਹ ਕੇ ਨਵਾਂ ਬਣਾਉਣ ਬਾਰੇ ਸੋਚਿਆ ਵੀ ਨਹੀਂ। ਮਾਸਕੋ ਵਿਚ ਕਰੈਮਲਿਨ ਵਿਚ ਬਣੇ ਚਰਚ ਸੈਂਕੜੇ ਸਾਲ ਪੁਰਾਣੇ ਅਤੇ ਕਿਲ੍ਹੇ ਅੰਦਰ ਮਹੱਲ ਜਿਥੇ ਜ਼ਾਰ ਰਹਿੰਦਾ ਸੀ, ਉਸੇ ਤਰ੍ਹਾਂ ਹੀ ਖੜ੍ਹਾ ਹੈ। ਭਾਰਤ ਵਿਚ ਤੁਸੀਂ ਮੰਦਰ ਜੋ ਦੱਖਣ ਦੇ ਸ਼ਹਿਰਾਂ ਵਿਚ ਹਨ, ਜਾ ਕੇ ਦਰਸ਼ਨ ਕਰੋ ਹਜ਼ਾਰਾਂ ਸਾਲ ਪੁਰਾਣੇ ਹਨ। ਅੰਦਰ ਰੌਸ਼ਨੀ ਵੀ ਨਹੀਂ ਹੈ ਪਰ ਕਿਸੇ ਨੇ ਉਨ੍ਹਾਂ ਦੀ ਥਾਂ ਨਵਾਂ ਮੰਦਰ ਨਹੀਂ ਬਣਾਇਆ। ਮੈਂ ਤਾਂ ਕਿਧਰੇ ਪੁਰਾਣੇ ਮੰਦਰ ਨੂੰ ਢਾਹ ਕੇ ਨਵਾਂ ਬਣਿਆਂ ਮੰਦਰ ਵੇਖਿਆ ਹੀ ਨਹੀਂ।

ਸਾਡੇ ਆਪਣੇ ਇਤਿਹਾਸ 'ਤੇ ਨਜ਼ਰ ਮਾਰੋ। ਕੇਵਲ 500 ਸਾਲ ਪਹਿਲਾਂ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ। ਗੁਰੂ ਗੋਬਿੰਦ ਸਿੰਘ ਜੀ ਦਾ ਮਹਾਰਾਜ ਦਾ ਤਾਂ ਕੇਵਲ 300 ਸਾਲ ਪਹਿਲਾਂ ਆਗਮਨ ਹੋਇਆ ਸੀ। ਇਕ ਵੀ ਅਸਲ ਸਥਾਪਤ ਥਾਂ ਸਾਰੇ ਪੰਜਾਬ ਵਿਚ ਅਸੀਂ ਰਹਿਣ ਨਹੀਂ ਦਿਤੀ। ਮੈਂ 1946 ਵਿਚ ਪਹਿਲੀ ਵਾਰ ਆਪਣੇ ਪਿੰਡ ਢੁੱਡਿਆਲ (ਪਾਕਿਸਤਾਨ) ਤੋਂ ਯਾਤਰਾ ਲਈ ਆਪਣੇ ਪਰਿਵਾਰ ਨਾਲ ਅੰਮ੍ਰਿਤਸਰ ਆਇਆ। ਉਦੋਂ ਖਡੂਰ ਸਾਹਿਬ, ਵਡਾਲੀ, ਸੰਨ ਸਾਹਿਬ, ਬਾਸਰਕੇ, ਗੋਇੰਦਵਾਲ ਸਾਹਿਬ ਅਸੀਂ ਗਏ। ਪੁਰਾਣੇ ਘਰ ਕਾਇਮ ਸਨ ਜਿਥੇ ਸਾਡੇ ਗੁਰੂ ਜਨਮੇ, ਜਿਥੇ ਉਹ ਬੈਠੇ, ਉਨ੍ਹਾਂ ਦੇ ਪਾਏ ਨਿਸ਼ਾਨ ਮੌਜੂਦ ਸਨ। ਅੱਜ ਕੋਈ ਪੁਰਾਣਾ ਘਰ, ਪੁਰਾਣੀ ਨਾਨਕ ਸ਼ਾਹੀ ਇੱਟ ਤਾਂ ਕਿਧਰੇ ਵੇਖਣ ਜੋਗੀ ਵੀ ਨਹੀਂ ਛੱਡੀ। ਸਰਹੰਦ ਸਾਰਾ ਛੋਟੀ ਇੱਟ ਦਾ ਕਾਇਮ ਸੀ। ਪਤਾ ਲਗਦਾ ਸੀ ਕਿ ਇਥੇ ਇਤਿਹਾਸ ਲਿਖਿਆ ਗਿਆ ਹੈ। ਕਿਧਰੇ ਕੋਈ ਨਿਸ਼ਾਨ ਨਹੀਂ ਰਿਹਾ। ਸਾਰਾ ਕੁਝ ਢਾਹ ਕੇ ਮਲੀਆਮੇਟ ਕਰ ਦਿਤਾ ਗਿਆ ਹੈ। ਉਪਰ ਸਾਰਾ ਸੰਗਮਰਮਰ ਲਾ ਦਿਤਾ ਗਿਆ ਹੈ। ਅਨੰਦਪੁਰ ਸਾਹਿਬ ਕਿਹੜੀ ਥਾਂ ਹੈ ਜੋ ਤੁਸੀਂ ਪੁਰਾਣੀ ਆਖ ਸਕੋਗੇ। ਸਿੱਖੀ ਨਾਲ ਤੇ ਸਿੱਖ ਇਤਿਹਾਸ ਨਾਲ ਜ਼ੁਲਮ ਕੀਤਾ ਗਿਆ ਕਿ ਆਉਂਦੀਆਂ ਨਸਲਾਂ

ਸਾਨੂੰ ਕੋਸਣਗੀਆਂ। ਦੁਨੀਆਂ ਪੁਰਾਤਨ ਇਮਾਰਤਾਂ ਦੀ ਸੰਭਾਲ ਕਰਨ ਵਿਚ ਲੱਗੀ ਹੋਈ ਹੈ। ਅਸੀਂ ਢਾਹੁਣ ਵਿਚ ਲੱਗੇ ਹੋਏ ਹਾਂ। ਅਸੀਂ ਇਸ ਵਿਸ਼ੇ ਨੂੰ ਸਮਝ ਹੀ ਨਹੀਂ ਸਕੇ। ਜਾ ਕੇ ਵੇਖੋ ਬੈਂਕਾਕ ਵਿਚ, ਮਲੇਸ਼ੀਆ ਦੇ ਬਾਲੀ ਟਾਪੂ ਵਿਚ ਕਿਵੇਂ ਮੰਦਰ ਸੰਭਾਲ ਕੇ ਅੱਜ ਉਹ ਦਰਸ਼ਕਾਂ ਦੀ ਖਿੱਚ ਦੇ ਕੇਂਦਰ ਬਣੇ ਹਨ। ਗਵਾਲੀਅਰ ਦਾ ਕਿਲ੍ਹਾ ਤਾਂ ਪੁਰਾਣਾ ਹੈ ਉਹ ਕਮਰਾ ਜਿਥੇ ਗੁਰੂ ਸਾਹਿਬ ਛੇਵੇਂ ਪਾਤਸ਼ਾਹ ਕੈਦ ਹੋਏ, ਉਸ ਥਾਂ ਅੱਜ ਆਲੀਸ਼ਾਨ ਸੰਗਮਰਮਰ ਦਾ ਗੁਰਦੁਆਰਾ ਖੜ੍ਹਾ ਹੈ। ਅੱਜ ਅੰਡੇਮਾਨ ਕਾਲੇ ਪਾਣੀ ਵਾਲੀ ਜੇਲ੍ਹ ਭਾਰਤ ਸਰਕਾਰ ਨੇ ਜਿਉਂ ਦੀ ਤਿਉਂ ਰੱਖੀ ਹੋਈ ਹੈ ਜਿਥੇ ਸਾਡੇ ਲੀਡਰ ਕੈਦ ਰਹੇ।

ਕਦੇ ਸੋਚੋ ਕਿਵੇਂ ਅਸੀਂ ਗੁਰੂਆਂ ਦੇ ਸ਼ਸਤਰਾਂ ਤੇ ਬਸਤਰਾਂ ਦੇ ਦਰਸ਼ਨ ਲਈ ਵਿਆਕੁਲ ਹੁੰਦੇ ਹਾਂ- ਇਹੋ ਹੀ ਹੋਣਾ ਸੀ ਜੇ ਉਹ ਅਸਥਾਨ ਉਸੇ ਤਰ੍ਹਾਂ ਹੀ ਰੱਖਦੇ, ਨਾਲ ਭਾਵੇਂ ਕੋਈ ਹਾਲ ਉਸਾਰ ਲੈਂਦੇ। ਜੋ ਹੋ ਗਿਆ ਉਹ ਮੁੜ ਨਹੀਂ ਸਕਦਾ। ਮੈਂ ਹੁਣ ਬੇਨਤੀ ਕਰਦਾ ਹਾਂ ਟੌਹੜਾ ਸਾਹਿਬ ਨੂੰ। ਤੁਸੀਂ ਵਿਦੇਸ਼ ਵੀ ਗਏ ਹੋ, ਆਪ ਵੇਖ ਆਏ ਹੋ, ਜੋ ਬਚ ਗਿਆ ਹੁਣ ਤੱਕ ਸੰਭਾਲ ਲਵੋ। ਕਿਧਰੇ ਕੋਈ ਕੱਚਾ ਕੋਠਾ, ਕਿਧਰੇ ਦੀਵਾਰ, ਜਾਂ ਕੋਈ ਖੰਡਰ ਹੋਵੇ-ਸੰਭਾਲ ਰੱਖੋ। ਪੁਰਾਤਨਤਾ ਵਿਭਾਗ ਤੋਂ ਮਦਦ ਲਵੋ- ਕਈ ਗੁਰਦੁਆਰਿਆਂ ਵਿਚ ਦੀਵਾਰਾਂ 'ਤੇ ਪੁਰਾਣੇ ਚਿੱਤਰ ਸਨ। ਉਨ੍ਹਾਂ ਨੂੰ ਵੀ ਬਚਾਓ। ਬਾਬਾ ਅਟੱਲ ਵਿਚ ਹਨ, ਅਕਾਲ ਤਖ਼ਤ 'ਤੇ ਹਨ, ਕਈ ਹੋਰ ਗੁਰਦੁਆਰਿਆਂ ਵਿਚ ਹਨ, ਜਿਤਨੇ ਸ਼ਸਤਰ ਬਸਤਰ, ਹੱਥ ਲਿਖਤਾਂ ਕਿਧਰੇ ਵੀ ਹਨ, ਉਹ ਸਾਰੀਆਂ ਨੂੰ ਸੰਭਾਲਣ ਲਈ ਮਾਡਰਨ ਤਰੀਕਾ ਅਪਣਾਓ। ਦਵਾਈਆਂ ਮਿਲਦੀਆਂ ਹਨ। ਸਰਕਾਰ ਮੁਫ਼ਤ ਸੇਵਾ ਦਿੰਦੀ ਹੈ। ਇਨ੍ਹਾਂ ਨੂੰ ਲਿਸਟ ਵਿਚ ਸ਼ਾਮਲ ਕਰੋ ਤੇ ਉਨ੍ਹਾਂ ਨੂੰ ਬੇਨਤੀ ਕਰੋ ਕਿ ਉਹ ਵੀ ਸੰਭਾਲ ਲਈ ਯੋਗ ਤਰੀਕਾ ਵਰਤਣ। ਅੱਜ ਕੱਲ੍ਹ ਖ਼ਰਾਬ ਵਾਤਾਵਰਣ ਦਾ ਡਰ ਵੀ ਹੈ, ਉਸ ਤੋਂ ਵੀ ਇਤਿਹਾਸਕ ਚੀਜ਼ਾਂ ਬਚਾਓ। ਪਟਨਾ ਸਾਹਿਬ, ਹਜ਼ੂਰ ਸਾਹਿਬ ਵੀ ਸਭ ਪੁਰਾਣੀਆਂ ਇਮਾਰਤਾਂ ਢਹਿ ਚੁੱਕੀਆਂ ਹਨ। ਸਾਰੇ ਭਾਰਤ ਵਿਚ ਨਿਗ੍ਹਾ ਮਾਰੋ ਜੇ ਕਿਧਰੇ ਕੋਈ ਹੈ ਤਾਂ ਕਾਇਮ ਰੱਖੋ। ਬਾਉਲੀਆਂ ਤੇ ਸੰਗਮਰਮਰ ਨਾ ਲਗਵਾਓ। ਇਵੇਂ ਹੀ ਉਨ੍ਹਾਂ ਨੂੰ ਰੱਖੋ। ਇਸ ਕੰਮ ਲਈ ਕੋਈ ਸੈੱਲ ਆਪਣੇ ਦਫ਼ਤਰ ਵਿਚ ਬਣਾਓ। ਬੜੇ ਰਿਟਾਇਰਡ ਅਫ਼ਸਰ ਮਿਲ ਜਾਣਗੇ। ਲਾਹੌਰ ਵਿਚ ਪਾਕਿਸਤਾਨ ਸਰਕਾਰ ਨੇ ਮਹਾਰਾਜਾ ਰਣਜੀਤ ਸਿੰਘ ਦਾ ਕਿਲ੍ਹਾ ਉਸੇ ਤਰ੍ਹਾਂ ਹੀ ਰੱਖਿਆ ਹੈ। ਕਿਧਰੇ ਉਸ ਨੂੰ ਹੁਣ ਕਿਸੇ ਸੇਵਾ ਵਿਚ ਲੈ ਕੇ ਢਾਹ ਨਾ ਦੇਣਾ। ਵੇਖੋ ਕਿਵੇਂ ਉਹ ਚੰਗਾ ਲਗਦਾ ਹੈ। ਰਾਮਗੜ੍ਹ ਕਿਲ੍ਹਾ ਤੇ ਰਾਮ ਬਾਗ ਮਹਾਰਾਜਾ ਰਣਜੀਤ ਸਿੰਘ ਜੀ ਨੇ ਬਣਵਾਏ ਸਨ। ਨਕਸ਼ੇ ਕਢਵਾ ਕੇ ਇਨ੍ਹਾਂ ਨੂੰ ਉਹੋ ਜਿਹਾ ਸਥਾਪਤ ਕਰੋ।

ਪਾਠਕਾਂ ਦੀ ਗਿਆਤ ਲਈ ਲਿਖ ਦੇਵਾਂ ਕਿ ਦੂਜੀ ਵੱਡੀ ਜੰਗ ਵਿਚ ਤਬਾਹ ਹੋ ਗਏ ਸ਼ਹਿਰ ਤੇ ਇਮਾਰਤਾਂ ਮੁੜ ਉਸੇ ਤਰ੍ਹਾਂ ਬਹਾਲ ਕੀਤੇ ਗਏ ਹਨ। ਪੋਲੈਂਡ ਦੀ ਰਾਜਧਾਨੀ ਵਾਰਸ ਸ਼ਹਿਰ ਜਾ ਕੇ ਵੇਖੋ, ਸੈਂਕੜੇ ਸਾਲ ਪੁਰਾਣਾ ਪਰ ਬਣਾਇਆ ਗਿਆ 1950 ਵਿਚ। ਡਰੈਸਡਨ (ਜਰਮਨੀ) ਵਿਚ ਯੂਰਪ ਦਾ ਆਰਟ ਸੈਂਟਰ ਹੈ। ਉਹ ਸਾਰੀਆਂ ਬਿਲਡਿੰਗਾਂ ਉਨ੍ਹਾਂ ਹੀ ਇੱਟਾਂ ਨਾਲ ਜੰਗ ਪਿਛੋਂ ਮੁੜ ਉਸਾਰੀਆਂ ਗਈਆਂ। ਅੱਜ ਦਵਾਰਕਾ ਸ਼ਹਿਰ ਸਮੁੰਦਰ ਵਿਚੋਂ ਲੱਭਿਆ ਜਾ ਰਿਹਾ ਹੈ। ਤੁਰਕੀ, ਲਿਬਨਾਨ, ਜਾਰਡਨ ਵਾਲੇ ਸਾਰੀਆਂ ਪੁਰਾਣੀਆਂ



ਮੀਨਾਰਾਂ ਸੰਭਾਲੀ ਬੈਠੇ ਹਨ। ਯਮਨ ਵਿਚ ਸਾਨਾ ਸ਼ਹਿਰ ਤੋਂ 150 ਮੀਲ 'ਤੇ ਦੁਨੀਆਂ ਦੀ ਦੂਜੀ ਸਭ ਤੋਂ ਪੁਰਾਣੀ ਮਸਜਿਦ, ਉਸੇ ਤਰ੍ਹਾਂ 1300 ਸਾਲ ਪੁਰਾਣੀ ਕਾਇਮ, ਮੈਂ ਆਪ ਵੇਖੀ ਹੈ। ਮੱਕਾ ਸ਼ਰੀਫ਼ ਵਿਚ ਕਾਲਾ ਪੱਥਰ ਤੇ ਆਸ ਪਾਸ ਸਾਰੀ ਇਮਾਰਤ ਉੱਤੇ ਤਰ੍ਹਾਂ ਹੀ ਰੱਖੀ ਹੋਈ ਹੈ।

ਸਾਨੂੰ ਅੱਜ ਦੁਨੀਆਂ ਦੀਆਂ ਉੱਠ ਰਹੀਆਂ ਭਾਵਨਾਵਾਂ ਨੂੰ ਸਮਝਣ ਦੀ ਲੋੜ ਹੈ। ਟੂਰਿਜ਼ਮ ਅੱਜ ਸਭ ਤੋਂ ਵੱਧ ਪੈਸਾ ਕਮਾਉਣ ਦਾ ਸਾਧਨ ਹੈ-ਟੂਰਿਸਟ ਪੁਰਾਣਾ ਇਤਿਹਾਸ ਜਿਵੇਂ ਦਿੱਲੀ ਵਿਚ ਕੁਤਬ ਮੀਨਾਰ, ਹਮਾਯੂੰ ਦਾ ਮਕਬਰਾ, ਲਾਲ ਕਿਲ੍ਹਾ ਵੇਖਣ ਲਈ ਆਉਂਦੇ ਹਨ। ਫਿਰ ਰਾਜਸਥਾਨ ਜਾਂਦੇ ਹਨ। ਇਥੋਂ ਹੀ ਸਮਝ ਲਵੋ ਕਿ ਮੰਗ ਕੀ ਹੈ ਅਤੇ ਕੋਸ਼ਿਸ਼ ਕੀ ਹੈ। ਅਸੀਂ ਇਸ ਪੱਖੋਂ ਪਿੱਛੇ ਰਹਿ ਗਏ ਹਾਂ।

(23 ਜਲਾਈ 1995)

# 18

# ਅਕਾਲੀ ਦਲ ਦੀ ਅੰਦਰੂਨੀ ਲੜਾਈ: ਅਸਲ ਦੋਸ਼ੀ ਕੌਣ ?

ਮੈਂ ਇਕ ਲੇਖ ਵਿਚ ਵਿਸਤਾਰ ਪੂਰਵਕ ਲਿਖਿਆ ਸੀ ਕਿ ਅਕਾਲੀ ਦਲ ਇਕ ਰਾਜਸੀ ਪਾਰਟੀ ਹੈ ਅਤੇ ਇਸ ਵਿਚ ਵੱਡੇ ਲੀਡਰਾਂ ਦੇ ਖਿਆਲੀ ਟਕਰਾ ਕਰਕੇ ਅਨੇਕਾਂ ਵਾਰ ਪਾਰਟੀ ਵਿਚ ਘੋਲ ਹੁੰਦਾ ਰਿਹਾ ਹੈ। ਇਸ ਦੀਆਂ ਕਈ ਮਿਸਾਲਾਂ ਮੈਂ ਦਿਤੀਆਂ ਕਿ ਪਿਛਲੇ 75 ਸਾਲਾਂ ਵਿਚ ਵੱਡੇ ਤੋਂ ਵੱਡੇ ਲੀਡਰ ਅਕਾਲੀ ਦਲ ਤੋਂ ਵੱਖ ਵੀ ਹੋਏ ਪਰ ਕਦੇ ਵੀ ਇਹ ਮਸਲੇ ਕਿਸੇ ਧਾਰਮਿਕ ਅਸਥਾਨ 'ਤੇ ਪੰਥ ਮਸਲੇ ਵਜੋਂ ਨਹੀਂ ਵਿਚਾਰੇ ਗਏ। ਇਤਿਹਾਸ ਵਿਚ ਮੇਰੀ ਜਾਣਕਾਰੀ ਅਨੁਸਾਰ ਅਕਾਲ ਤਖ਼ਤ 'ਤੇ ਕਦੇ ਵੀ ਕਿਸੇ ਅਕਾਲੀ ਲੀਡਰ ਨੂੰ ਅਕਾਲੀ ਦਲ ਦੇ ਝਗੜੇ ਕਾਰਨ ਨਹੀਂ ਬੁਲਾਇਆ ਗਿਆ ਨਾ ਹੀ ਕੋਈ ਹੁਕਮਨਾਮਾ ਜਾਰੀ ਹੋਇਆ। ਸੰਤ ਫਤਹਿ ਸਿੰਘ ਦਾ ਵਰਤ ਤੋੜਨ ਸਮੇਂ ਤਖ਼ਤ 'ਤੇ ਖਾਧੀ ਸਹੁੰ ਤੋੜਨ ਸਬੰਧੀ ਲੀਡਰਾਂ ਨੂੰ ਸਜ਼ਾ ਮਿਲੀ। ਸ. ਸੁਰਜੀਤ ਸਿੰਘ ਬਰਨਾਲਾ ਨੂੰ ਦਰਬਾਰ ਸਾਹਿਬ ਵਿਚ ਪੁਲਿਸ ਭੇਜਣ ਲਈ ਸਜ਼ਾ ਮਿਲੀ। ਤਿੰਨ ਸਾਲ ਪਹਿਲਾਂ ਅਕਾਲ ਤਖ਼ਤ ਨੇ ਸਾਰੇ ਅਕਾਲੀ ਦਲਾਂ ਵਿਚ ਏਕਤਾ ਕਰਵਾ ਕੇ ਇਕ ਲੀਡਰ ਹੇਠਾਂ ਸਾਰੇ ਗਰੁੱਪ ਇਕੱਠੇ ਕਰਨ ਦਾ ਯਤਨ ਕੀਤਾ ਪਰ ਇਸ ਦਾ ਵਿਰੋਧ ਹੋਇਆ ਤੇ ਅਖੀਰ ਅਕਾਲ ਤਖ਼ਤ ਦੇ ਜਥੇਦਾਰ ਨੇ ਆਪ ਹੀ ਇਹ ਵਾਪਸ ਲੈ ਲਿਆ। ਇਕ ਵਾਰ ਇਸੇ ਵਿਸ਼ੇ 'ਤੇ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਬੁਲਾਇਆ ਗਿਆ ਕਿ ਉਹ ਅਕਾਲੀ ਦਲ ਦੇ ਇਕ ਬਣੇ ਲੀਡਰ ਨੂੰ ਮੰਨੇ ਪਰ ਇਹ ਵੀ ਵਾਪਸ ਲੈ ਲਿਆ ਗਿਆ। ਪ੍ਰੋਫੈਸਰ ਮਨਜੀਤ ਸਿੰਘ ਉਸ ਵਕਤ ਜਥੇਦਾਰ ਅਕਾਲ ਤਖ਼ਤ ਸਨ। ਪ੍ਰੋਫੈਸਰ ਸਾਹਿਬ ਦੀ ਇਸ ਵਿਚ ਵਿਸ਼ੇ 'ਤੇ ਉਸਤਤ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਆਪਣੇ ਵਿਚਾਰ ਲੋਕ ਰਾਏ ਦੇ ਸਾਹਮਣੇ ਬਦਲ ਲਏ। ਕਿਸੇ ਜ਼ਿੱਦ 'ਤੇ ਨਹੀਂ ਅੜੇ। ਹਾਲਾਂਕਿ ਜਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਨ੍ਹਾਂ ਤੋਂ ਬਾਦਲ ਵਿਰੁੱਧ ਫਤਵਾ ਕਰਵਾਉਣ ਲਈ ਬਜ਼ਿੱਦ ਦੱਸੇ ਜਾਂਦੇ ਸਨ। ਪ੍ਰੋਫੈਸਰ ਮਨਜੀਤ ਸਿੰਘ ਦੀ ਨਿਯੁਕਤੀ ਵੀ ਜਥੇਦਾਰ ਟੌਹੜਾ ਵੱਲੋਂ ਕੀਤੀ ਗਈ ਸੀ। ਜੇ ਉਸ ਵਕਤ ਅਕਾਲ ਤਖ਼ਤ ਦੇ ਜਥੇਦਾਰ ਆਪਣੀ ਜ਼ਿੱਦ ਦੇ ਪੱਕੇ ਰਹਿੰਦੇ ਤੇ ਬਾਦਲ ਦੇ ਸਾਥੀ, ਜਿਵੇਂ ਹਾਲਾਤ ਬਣੇ ਰਹੇ ਸਨ, ਉਹ ਹੁਕਮ ਦੀ ਪਾਲਣਾ ਨਾ ਕਰਦੇ ਤਾਂ ਆਉਂਦੀਆਂ ਅਸੰਬਲੀ ਦੀਆਂ ਚੋਣਾਂ ਵਿਚ ਅਕਾਲੀ ਦਲ ਨੂੰ ਜੋ ਕਾਮਯਾਬੀ ਮਿਲੀ ਹੈ ਉਹ ਨਹੀਂ ਸੀ ਮਿਲਣੀ। ਅਕਾਲੀ ਸਰਕਾਰ ਬਣਨ ਵਿਚ ਅਕਾਲ ਤਖ਼ਤ ਦਾ ਫੈਸਲਾ ਰੁਕਾਵਟ ਬਣ ਜਾਣਾ ਸੀ। ਅਸੀਂ ਕਦੇ ਇਤਿਹਾਸ ਨੂੰ ਪੜ੍ਹ ਕੇ ਉਸ 'ਤੇ ਵਿਚਾਰ ਨਹੀਂ ਕਰਦੇ। ਹਰ ਪਾਰਟੀ ਹਰ ਕੌਮ ਆਪਣੇ ਪਿਛੋਕੜ ਨੂੰ ਵਾਚਦੀ ਹੈ ਤੇ ਸਬਕ ਸਿੱਖਦੀ ਹੈ। ਇਹ ਸਾਰੀ ਘਟਨਾ ਮੈਂ ਇਸ ਲਈ ਲਿਖ ਰਿਹਾ ਹਾਂ ਕਿ ਫੈਸਲਾ ਕਰਨ ਵਾਲੇ ਜੇ ਠੰਡੇ ਸੁਭਾਅ ਨਾਲ ਉਸ ਦੇ ਹਿੱਤ



ਨੂੰ ਸੋਚ ਲੈਣ ਤਾਂ ਉਸ ਦੇ ਨਤੀਜੇ ਕਿਵੇਂ ਨਿਕਲਦੇ ਹਨ। ਸਿਆਣੇ ਕਹਿੰਦੇ ਹਨ ਜਦ ਗੁੱਸਾ ਆਵੇ ਤਾਂ ਠੰਡਾ ਪਾਣੀ ਪੀ ਲਵੋ। ਪ੍ਰੋਫੈਸਰ ਮਨਜੀਤ ਸਿੰਘ ਬਾਰੇ ਜਥੇਦਾਰ ਟੌਹੜਾ ਦੇ ਸਾਥੀਆਂ ਦਾ ਨਜ਼ਰੀਆ ਉਸ ਦਿਨ ਤੋਂ ਹੀ ਬਦਲ ਗਿਆ। ਅੱਜ ਜੋ ਘਟਨਾਵਾਂ ਛਪ ਰਹੀਆਂ ਹਨ ਤੇ ਜਿਸ ਵਿਚ ਜਥੇਦਾਰ ਸਾਹਿਬਾਨ ਦੀ ਚਰਚਾ ਹੈ ਇਸ ਦਾ ਪਿਛੋਕੜ ਉਪਰ ਕੀਤੇ ਵਰਨਣ ਦਾ ਇਕ 'ਆਫ਼ ਸ਼ੂਟ' ਹੈ।

ਇਹ ਪਾਠਕ ਨਾ ਭੁੱਲਣ ਕਿ ਇਕ ਵਾਰ 1954 ਵਿਚ ਅਕਾਲੀ ਦਲ ਦੀ ਫੁੱਟ ਨੇ ਆਇਆ ਰਾਜ ਪੈਪਸੂ ਦੀਆਂ ਚੋਣਾਂ ਵਿਚ ਗਵਾਇਆ। ਉਦੋਂ ਰਾਮਾ 'ਜਥੇਦਾਰ ਸੰਪੂਰਨ ਸਿੰਘ ਰਾਮਾ' ਗਰੁੱਪ ਜਿਸ ਵਿਚ ਜਥੇਦਾਰ ਟੌਹੜਾ ਸ਼ਾਮਲ ਸਨ, ਨੇ ਵੱਖਰਾ ਗਰੁੱਪ ਬਣਾ ਕੇ ਚੋਣ ਲੜੀ ਤੇ ਅਕਾਲੀ ਦਲ ਦੀ ਹਾਰ ਦਾ ਕਾਰਨ ਬਣੇ ਤੇ ਕਾਂਗਰਸ ਦੀ ਵਜ਼ਾਰਤ ਬਣਵਾ ਦਿਤੀ ਜਿਸ ਕਰਕੇ ਬਹੁ ਸੰਮਤੀ ਸਿੱਖ ਪੈਪਸੂ ਦੀ ਹੋਂਦ ਖ਼ਤਮ ਹੋਈ।

ਆਓ ਹੁਣ ਜੋ ਇਕ ਮਹੀਨੇ ਵਿਚ ਵਾਪਰਿਆ ਹੈ, ਜਿਸ ਦੀ ਚਿੰਤਾ ਹਰ ਇਕ ਸਿੱਖ ਨੂੰ ਹੈ ਉਸ ਬਾਰੇ ਕੁਝ ਰੌਸ਼ਨੀ ਪਾਈ ਜਾਵੇ।

ਦਸੰਬਰ ਦੇ ਅਖੀਰ ਵਿਚ ਜਦ ਜਥੇਦਾਰ ਟੌਹੜਾ ਨੇ ਬਾਦਲ ਜੀ ਨੂੰ ਅਖ਼ਬਾਰਾਂ ਰਾਹੀਂ ਕਿਹਾ ਕਿ ਉਹ ਅਕਾਲੀ ਦਲ ਦੀ ਪ੍ਰਧਾਨਗੀ ਛੱਡ ਦੇਣ ਤਾਂ ਝੱਟ ਅਕਾਲੀ ਦਲ ਦੇ ਸਾਰੇ ਆਗੂਆਂ ਨੇ ਜਥੇਦਾਰ ਟੌਹੜਾ ਵਿਰੁੱਧ ਬਿਆਨ ਦੇ ਦਿਤੇ, ਜੋ ਦੱਸਿਆ ਜਾਂਦਾ ਹੈ ਕਿ ਟੌਹੜਾ ਗਰੁੱਪ ਦੇ ਲੀਡਰਾਂ ਨੇ ਇਹ ਸੋਚੀ ਸਮਝੀ ਰਾਏ ਅਨੁਸਾਰ ਬਾਦਲ 'ਤੇ ਹਮਲਾ ਕੀਤਾ। ਉਨ੍ਹਾਂ ਨੂੰ ਉਮੀਦ ਸੀ ਕਿ ਇਕ ਤਕੜਾ ਗਰੁੱਪ ਐਮ.ਐਲ.ਏਜ਼ ਦਾ ਬਾਦਲ ਵਿਰੁੱਧ ਖੜ੍ਹਾ ਹੋ ਜਾਵੇਗਾ। ਇਹ ਨਾ ਹੋਇਆ। ਇਸ ਨਿਰਾਸ਼ਾ ਨੂੰ ਦੂਰ ਕਰਨ ਲਈ ਅਗਲਾ ਹਮਲਾ 5 ਵਜ਼ੀਰਾਂ ਦੇ ਅਸਤੀਫ਼ੇ ਦੇਣ ਦਾ ਹੋ ਗਿਆ। ਖ਼ਿਆਲ ਸੀ ਕਿ ਬਾਦਲ ਡਰ ਕੇ ਟੌਹੜਾ ਦੀ ਮਿੰਨਤ ਕਰਨਗੇ ਪਰ ਹੋਇਆ ਉਲਟ। ਅਸਤੀਫ਼ੇ ਮਨਜ਼ੂਰ ਹੋ ਗਏ। ਬਾਕੀ ਸਮਰਥਕ ਐਮ.ਐਲ.ਏ. ਚੁੱਪ ਕਰਕੇ ਦੜ ਵੱਟ ਗਏ। ਬਾਦਲ ਗਰੁੱਪ ਦਾ ਜਦ ਦਬਾਅ ਵਧ ਗਿਆ, ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਵਿਚ ਟੌਹੜਾ 'ਤੇ ਸਿੱਧਾ ਹਮਲਾ ਕਰ ਦਿਤਾ। ਐਗਜ਼ੈਕਟਿਵ ਕਮੇਟੀ ਦੇ 10 ਮੈਂਬਰਾਂ ਨੇ ਟੌਹੜਾ ਜੀ ਨੂੰ ਚੈਲੰਜ ਕਰ ਦਿਤਾ, ਕੇਵਲ 5 ਮੈਂਬਰ ਟੌਹੜਾ ਗਰੁੱਪ ਦੇ ਰਹਿ ਗਏ। ਜਦ ਸਾਰੇ ਪੰਜਾਬ ਵਿਚ ਜਥੇਦਾਰ ਟੌਹੜਾ ਦੀ ਸਾਖ਼ ਡਿੱਗ ਗਈ ਤੇ ਲੋਕਾਂ ਵਿਚ ਉਸ ਦੀ ਤਾਕਤ ਦਾ ਭਰਮ ਖ਼ਤਮ ਹੋ ਗਿਆ ਤਾਂ ਕਾਇਦੇ ਅਨੁਸਾਰ ਜਥੇਦਾਰ ਟੌਹੜਾ ਨੂੰ ਚਾਹੀਦਾ ਸੀ ਕਿ ਉਹ ਆਪਣਾ ਅਸਤੀਫ਼ਾ ਸ਼੍ਰੋਮਣੀ ਕਮੇਟੀ ਤੋਂ ਦੇ ਦਿੰਦੇ। ਇਥੇ ਸਾਰੀ ਗੱਲ ਮੁੱਕ ਜਾਣੀ ਸੀ ਪਰ ਟੌਹੜਾ ਬੜੇ ਸਮੇਂ ਤੋਂ ਸਿਆਸੀ ਚਾਲਾਂ ਲਈ ਪ੍ਰਸਿੱਧ ਹਨ। ਉਨ੍ਹਾਂ ਆਪਣੀ ਹਾਰ ਵੇਖ ਕੇ ਅਕਾਲ ਤਖ਼ਤ ਦਾ ਸਹਾਰਾ ਲਿਆ। ਜਥੇਦਾਰ ਅਕਾਲ ਤਖ਼ਤ ਜੀ ਨੇ ਉਸੇ ਵਕਤ ਇਕ ਹੁਕਮਨਾਮਾ ਕੱਢ ਦਿਤਾ ਕਿ 15 ਅਪ੍ਰੈਲ ਤੱਕ ਕੋਈ ਹੋਰ ਕਾਰਵਾਈ ਨਾ ਕੀਤੀ ਜਾਵੇ ਤੇ ਅਕਾਲੀ ਦਲ ਟੌਹੜੇ ਦੇ ਬਿਆਨਾਂ 'ਤੇ ਕੋਈ ਓਨੀ ਦੇਰ ਤੱਕ ਅੰਕੁਸ਼ ਨਾ ਕਰੇ। ਬਾਦਲ ਦੇ ਸਮਰਥਕਾਂ ਵੱਲੋਂ ਇਹ ਟੌਹੜਾ ਪੱਖੀ ਹੁਕਮਨਾਮਾ ਸਮਝਿਆ ਗਿਆ। ਜਥੇਦਾਰ ਦੇ ਅਨੁਸਾਰ ਖਾਲਸੇ ਦੇ ਜਨਮ ਦੇ 300 ਸਾਲਾ ਪ੍ਰੋਗਰਾਮ 15 ਅਪ੍ਰੈਲ ਤੱਕ ਖ਼ਤਮ ਹੋ ਜਾਣਗੇ। ਇਸ ਲਈ ਇਸ 'ਤੇ ਰੋਕ ਉਦੋਂ ਤੱਕ ਲਗਾਈ ਗਈ ਹੈ।

ਟੌਹੜਾ ਜੀ ਨੇ ਉਸੇ ਦਿਨ ਤੋਂ ਹਰ ਪਾਸੇ ਆਪ ਤੇ ਆਪਣੇ ਸਾਥੀਆਂ ਵੱਲੋਂ ਬਿਆਨ ’ਤੇ ਬਿਆਨ ਦੇ ਕੇ ਹੁਕਮਨਾਮਾ ਆ ਗਿਆ, ਉਸ ਮਤੇ ਦਾ ਪ੍ਰਚਾਰ ਆਰੰਭ ਕਰ ਦਿਤਾ।

ਇਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 130 ਮੈਂਬਰਾਂ ਨੇ ਲਿਖਤੀ ਦਰਖ਼ਾਸਤ ਜਥੇਦਾਰ ਅਕਾਲ ਤਖ਼ਤ ਕੋਲ ਭੇਜੀ ਕਿ ਹੁਕਮਨਾਮਾ ’ਤੇ ਮੁੜ ਵਿਚਾਰ ਕੀਤਾ ਜਾਵੇ। ਸ਼੍ਰੋਮਣੀ ਕਮੇਟੀ ਦੇ ਕੁਲ 150 ਮੈਂਬਰ ਹਨ। ਇਸ ਤਰ੍ਹਾਂ ਇਹ ਸਾਬਤ ਹੋ ਗਿਆ ਕਿ 25 ਸਾਲ ਤੋਂ ਲਗਾਤਾਰ ਚਲੇ ਆ ਰਹੇ ਪ੍ਰਧਾਨ ਟੌਹੜਾ ਸਾਹਿਬ ਦੀ ਕਮੇਟੀ ਦੇ ਮੈਂਬਰਾਂ ਵਿਚ ਸਾਖ਼ ਇਤਨੀ ਘੱਟ ਗਈ ਹੈ ਕਿ ਕੇਵਲ ਦੋ ਦਰਜਨ ਮੈਂਬਰ ਹੀ ਉਨ੍ਹਾਂ ਨਾਲ ਹਨ। ਸਾਰੀ ਜਨਤਾ ਵਿਚ ਹੈਰਾਨਗੀ ਸੀ ਕਿ ਹਰ ਇਕ ਟੌਹੜਾ ਸਾਹਿਬ ਨੂੰ ਇਕ ਸ਼ਕਤੀਸ਼ਾਲੀ ਤੇ ਮਜਬੂਤ ਲੀਡਰ ਮੰਨਦਾ ਆ ਰਿਹਾ ਸੀ। ਪਰ ਨਾ ਐਮ.ਐਲ.ਏਜ਼. ਵਿਚ ਤੇ ਨਾ ਹੀ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਵਿਚ ਉਨ੍ਹਾਂ ਦਾ ਕੋਈ ਬਹੁਮਤ ਹੈ, ਇਹ ਗੱਲ ਪ੍ਰਤੱਖ ਹੋ ਕੇ ਸਾਹਮਣੇ ਆ ਗਈ। ਇਸ ਨਾਲ ਵੀ ਜਥੇਦਾਰ ਟੌਹੜਾ ਆਪ ਇਕੋ ਗੱਲ ਆਖੀ ਗਏ, ਹੁਕਮਨਾਮਾ ਮੰਨੋ। ਸਿਧਾਂਤਕ ਤੌਰ ’ਤੇ ਜਥੇਦਾਰ ਟੌਹੜਾ ਦਾ ਫਰਜ਼ ਬਣਦਾ ਸੀ ਕਿ ਜਦ ਕਮੇਟੀ ਦੀ ਪ੍ਰਧਾਨਗੀ ’ਤੇ ਉਨ੍ਹਾਂ ਦਾ ਹੱਕ ਨਹੀਂ ਬਣਦਾ, ਅਸਤੀਫ਼ਾ ਦੇਣ ਲਈ ਉਨ੍ਹਾਂ ਨੂੰ ਪਹਿਲ ਕਰਨੀ ਚਾਹੀਦੀ ਸੀ। ਉਹ ਇਸ ਤੋਂ ਕਤਰਾ ਗਏ। ਜੇ ਉਹ ਉਸ ਵਕਤ ਅਸਤੀਫ਼ਾ ਦੇ ਦਿੰਦੇ ਤਾਂ ਸਾਰਾ ਝਗੜਾ ਜੋ ਅੱਗੇ ਚੱਲ ਕੇ ਹੋਇਆ ਉਹ ਉਥੇ ਹੀ ਰੁਕ ਜਾਂਦਾ। ਉਨ੍ਹਾਂ ਦੀ ਹੱਠ ਧਰਮੀ ਕਾਰਨ ਕਮੇਟੀ ਦੇ ਚੁਣੇ ਹੋਏ ਮੈਂਬਰਾਂ ਦਾ ਅਤੇ ਅਕਾਲ ਤਖ਼ਤ ਦੇ ਜਥੇਦਾਰ ਸਾਹਿਬ ਦਾ ਟਕਰਾਓ ਵਧ ਗਿਆ।

ਐਗਜ਼ੈਕਟਿਵ ਕਮੇਟੀ ਦੇ 10 ਮੈਂਬਰਾਂ ਨੇ ਮੀਟਿੰਗ ਬੁਲਾਉਣ ਦਾ ਨੋਟਿਸ ਦਿਤਾ ਜੋ ਟੌਹੜਾ ਜੀ ਨੇ ਇਕ ਮਹੀਨਾ ਲਮਕਾਈ ਰੱਖਿਆ। ਅਖੀਰ ਗੁਰਦੁਆਰਾ ਜੁਡੀਸ਼ਲ ਕਮੇਟੀ ਨੇ ਹੁਕਮ ਕੀਤਾ ਕਿ ਮੀਟਿੰਗ ਬੁਲਾਈ ਜਾਵੇ ਜਦ ਮੀਟਿੰਗ ਨਿਸ਼ਚਿਤ ਹੋਈ ਤਾਂ ਟੌਹੜਾ ਸਾਹਿਬ ਨੇ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਹੀ ਤਿੰਨ ਦਿਨ ਲਈ ਬੰਦ ਕਰ ਦਿਤੇ। ਜੁਡੀਸ਼ਲ ਕਮਿਸ਼ਨ ਨੂੰ ਸਰਕਾਰ ਮੁਕੱਰਰ ਕਰਦੀ ਹੈ। ਵੇਲੇ ਦਾ ਮੁੱਖ ਮੰਤਰੀ ਹੀ ਜੁਡੀਸ਼ਲ ਕਮਿਸ਼ਨ ਦੇ ਮੈਂਬਰ ਮੁਕੱਰਰ ਕਰਦਾ ਹੈ। ਇਸ ਕਰਕੇ ਟੌਹੜਾ ਸਾਹਿਬ ਇਹ ਕਹਿ ਰਹੇ ਹਨ ਕਿ ਬਾਦਲ ਨੇ ਜੁਡੀਸ਼ਲ ਕਮਿਸ਼ਨ ਵਿਚ ਆਪਣੇ ਬੰਦੇ ਲਾਏ ਹੋਏ ਹਨ। ਇਸ ਦਲੀਲ ਵਿਚ ਕੋਈ ਵਜ਼ਨ ਨਹੀਂ। ਇਸ ਦੌਰਾਨ ਜਥੇਦਾਰ ਸਾਹਿਬ ਨੇ 25 ਜਨਵਰੀ ਨੂੰ ਇਕ ਮੀਟਿੰਗ ਵਿਚ ਫੈਸਲਾ ਕਰਕੇ ਜਥੇਦਾਰ ਪ੍ਰੋਫੈਸਰ ਮਨਜੀਤ ਸਿੰਘ ਤੇ ਸ. ਬਰਜਿੰਦਰ ਸਿੰਘ ਹਮਦਰਦ ਨੂੰ 11 ਫਰਵਰੀ ਨੂੰ ਅਕਾਲ ਤਖ਼ਤ ’ਤੇ ਪੇਸ਼ ਹੋਣ ਦਾ ਹੁਕਮ ਕੀਤਾ। ਇਸ ਨਾਲ ਇਕ ਹੋਰ ਹੁਕਮ ਵੀ ਕੀਤਾ ਕਿ ਸਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਦੱਸਣ ਕਿ ਉਨ੍ਹਾਂ ਜੋ ਹੁਕਮਨਾਮਾ ਬਦਲਣ ਲਈ ਦਰਖ਼ਾਸਤ ਦਿਤੀ ਹੈ, ਉਹ ਸ. ਬਾਦਲ ਦੇ ਕਹਿਣ ’ਤੇ ਦਿਤੀ ਹੈ। ਇਸ ਨਾਲ ਬਾਦਲ ਪੱਖੀ ਮੈਂਬਰਾਂ ਵਿਚ ਇਕ ਟਕਰਾਓ ਦੀ ਭਾਵਨਾ ਵਧ ਗਈ। ਉਹ ਸਮਝ ਗਏ ਕਿ ਅਕਾਲ ਤਖ਼ਤ ਤੋਂ ਸਾਰੇ ਮੈਂਬਰਾਂ ਨੂੰ ਅਤੇ ਸ. ਬਾਦਲ ਨੂੰ ਤਨਖ਼ਾਹੀਆ ਕਰਾਰ ਦੇਣ ਦਾ ਵਿਚਾਰ ਚੱਲ ਰਿਹਾ ਹੈ। ਇਸ ਡਰ ਨਾਲ ਉਨ੍ਹਾਂ ਮੈਂਬਰਾਂ ਨੇ ਐਗਜ਼ੈਕਟਿਵ ਕਮੇਟੀ ਦੀ ਮੀਟਿੰਗ ਇਕ ਦਿਨ ਪਹਿਲਾਂ ਕਰਕੇ ਨਵਾਂ ਅਕਾਲ ਤਖ਼ਤ ਦਾ ਜਥੇਦਾਰ ਨਿਯੁਕਤ ਕਰ ਦਿਤਾ। ਗਿਆਨੀ ਪੂਰਨ ਸਿੰਘ ਦਰਬਾਰ ਸਾਹਿਬ ਦੇ ਗ੍ਰੰਥੀ ਹਨ। ਉਨ੍ਹਾਂ ਦੀ



ਜਥੇਦਾਰ ਅਕਾਲ ਤਖ਼ਤ ਦੀ ਨਿਯੁਕਤੀ 15 ਜਨਵਰੀ ਨੂੰ ਅਕਾਲ ਤਖ਼ਤ ’ਤੇ ਕਰ ਦਿਤੀ ਗਈ। ਉਸ ਤਾਜਪੋਸ਼ੀ ਨੂੰ ਵੱਡੇ ਸਕੇਲ ’ਤੇ ਕੀਤਾ ਗਿਆ। ਹਜ਼ਾਰਾਂ ਲੋਕ ਇਕੱਠੇ ਹੋਏ। ਅਕਾਲ ਤਖ਼ਤ ਦੇ ਹੈਡ ਗ੍ਰੰਥੀ ਗਿਆਨੀ ਮੋਹਨ ਸਿੰਘ ਹੁਣ ਤੱਕ ਛੁੱਟੀ ’ਤੇ ਹਨ। ਸਿੱਖਾਂ ਦੀ ਸਭ ਤੋਂ ਪੁਰਾਣੀ ਸੰਸਥਾ ਚੀਫ਼ ਖਾਲਸਾ ਦੀਵਾਨ ਦੇ ਪ੍ਰਧਾਨ ਸ. ਕ੍ਰਿਪਾਲ ਸਿੰਘ, ਦਿੱਲੀ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਜਸਵੰਤ ਸਿੰਘ ਸੇਠੀ ਸ਼ਾਮਲ ਹੋਏ। ਹਜ਼ੂਰ ਸਾਹਿਬ ਦੇ ਤਖ਼ਤ ਵੱਲੋਂ ਸਿਰੋਪਾ ਦਿਤਾ ਗਿਆ। ਆਨੰਦਪੁਰ ਸਾਹਿਬ ਤੇ ਦਮਦਮਾ ਸਾਹਿਬ ਦੇ ਜਥੇਦਾਰ ਆਪ ਸ਼ਾਮਲ ਹੋਏ। ਕੇਵਲ ਦਮਦਮੀ ਟਕਸਾਲ ਤੇ ਸੰਤ ਸਰਬਜੋਤ ਸਿੰਘ ਬੇਦੀ ਨੂੰ ਛੱਡ ਕੇ ਸਿੱਖ ਸੱਤਾ ਦੀ ਵੱਡੀ ਗਿਣਤੀ ਆਈ। ਪਰ ਜਥੇਦਾਰ ਟੌਹੜਾ ਹਾਲੀ ਵੀ ਜ਼ਿੱਦ ’ਤੇ ਅੜੇ ਹੋਏ ਹਨ। ਇਸ ਕਰਕੇ ਉਨ੍ਹਾਂ ਵਿਰੁੱਧ ‘ਨੋ ਕੋਨਫੀਡੈਂਸ’ ਦਾ ਮਤਾ 101 ਮੈਂਬਰਾਂ ਨੇ 16 ਫਰਵਰੀ ਨੂੰ 15 ਦਿਨ ਤੇ ਮੀਟਿੰਗ ਬੁਲਾਉਣ ਦਾ ਦੇ ਦਿਤਾ ਹੈ। ਪਰ ਜੋ ਲੱਗ ਰਿਹਾ ਹੈ ਟੌਹੜਾ ਵੱਲੋਂ ਮੀਟਿੰਗ ਨਹੀਂ ਬੁਲਾਈ ਗਈ। ਇਸ ਕਰਕੇ ਖ਼ਬਰਾਂ ਹੋਰ ਛਪਣਗੀਆਂ। 15 ਦਿਨ ਪਿਛੋਂ ਮੈਂਬਰ ਆਪ ਮੀਟਿੰਗ ਬੁਲਾ ਸਕਦੇ ਹਨ। ਇਸ ਕਰਕੇ 15 ਮਾਰਚ ਤੱਕ ਇਹ ਮੀਟਿੰਗ ਹੋਵੇਗੀ, ਜਿਸ ਵਿਚ ਸ਼੍ਰੋਮਣੀ ਕਮੇਟੀ ਦਾ ਨਵਾਂ ਪ੍ਰਧਾਨ ਬਣ ਜਾਵੇਗਾ। ਇਸ ਸਾਰੀ ਲੜਾਈ ਨੂੰ ਆਮ ਸਿੱਖ ਚੰਗਾ ਨਹੀਂ ਸਮਝਦਾ। ਅਸੀਂ ਕਿਉਂ ਲੜਦੇ ਹਾਂ। ਸਾਰੇ ਚਿੰਤਾ ਵਿਚ ਹਨ ਪਰ ਜਦ ਸੱਚ ਨੂੰ ਸੱਚ ਕਹਿ ਕੇ ਸੁਣੀਏ ਤਾਂ ਸਾਰੀ ਲੜਾਈ ਦੀ ਜੜ੍ਹ ਜਥੇਦਾਰ ਟੌਹੜਾ ਦੀ ਹੱਠ ਧਰਮੀ ਹੈ। ਜਦ ਉਨ੍ਹਾਂ ਕਰਕੇ ਵਿਵਾਦ ਹੈ ਤਾਂ ਉਨ੍ਹਾਂ ਗੱਲ ਵਧਣ ਕਿਉਂ ਦਿਤੀ। ਫਿਰ ਵਕਤ ਆਵੇਗਾ। ਕੁਰਬਾਨੀ ਕਰਕੇ ਆਪ ਪਾਸੇ ਹੋ ਜਾਂਦੇ ਤਾਂ ਪ੍ਰਸ਼ੰਸਾ ਹੋਣੀ ਸੀ। ਅਕਾਲ ਤਖ਼ਤ ਦੀ ਸ਼ਰਧਾ ਸਾਰਿਆਂ ਨੂੰ ਹੀ। ਇਸ ਵਿਰੁੱਧ ਹੋਈ ਕਾਰਵਾਈ ਨੂੰ ਉਹ ਰੋਕ ਸਕਦੇ ਸਨ।

(ਮਾਰਚ 1999)

## 19

# ਸਿੱਖ ਨੌਜਵਾਨ ਕਿਸ ਦੋਰਾਹੇ 'ਤੇ ?

ਅੱਜ ਮੇਰੇ ਵਾਸਤੇ ਮਾਣ ਅਤੇ ਫ਼ਖ਼ਰ ਦਾ ਦਿਨ ਹੈ ਕਿ ਮੈਨੂੰ 'ਆਤਮ ਸਾਇੰਸ' ਦੇ ਐਡੀਟਰ ਸ. ਜਸਬੀਰ ਸਿੰਘ ਬੀਰ ਨੇ ਆਪਣੇ ਪਿਤਾ ਸਵ. ਸ. ਰਘਬੀਰ ਸਿੰਘ ਬੀਰ ਦੀ ਯਾਦ ਵਿਚ 'ਬੀਰ ਮੈਮੋਰੀਅਲ ਲੈਕਚਰ' ਦੇਣ ਲਈ ਆਮੰਤ੍ਰਿਤ ਕੀਤਾ ਹੈ। ਮੈਨੂੰ ਅਜੀਬ ਜਿਹਾ ਲਗਦਾ ਹੈ ਕਿ ਲੈਕਚਰ ਦੇਣ ਵਾਸਤੇ ਮੈਨੂੰ ਕਿਉਂ ਬੁਲਾਇਆ ਗਿਆ ਹੈ। ਮੈਂ ਤਾਂ ਕੋਈ ਵਿਦਵਾਨ ਨਹੀਂ। ਏਥੇ ਉੱਚ ਕੋਟੀ ਦੇ ਵਿਦਵਾਨ ਆਉਂਦੇ ਰਹੇ ਹਨ ਜਿਨ੍ਹਾਂ ਦੇ ਮੈਂ ਆਪ ਲੈਕਚਰ ਸੁਣਦਾ ਰਿਹਾ ਹਾਂ। ਪਰ ਕਿਉਂਕਿ ਮੈਨੂੰ ਹੁਕਮ ਸਰਦਾਰ ਸਰਨ ਸਿੰਘ, ਐਡੀਟਰ, 'ਸਿੱਖ ਰਵਿਊ' ਨੇ ਕੀਤਾ ਹੈ, ਜਿਨ੍ਹਾਂ ਨੂੰ ਮੈਂ ਇਨਕਾਰ ਨਹੀਂ ਕਰ ਸਕਦਾ। ਸ. ਸਰਨ ਸਿੰਘ ਬਹੁਤ ਹੀ ਆਦਰਯੋਗ ਹਨ। ਮੇਰੀ ਉਨ੍ਹਾਂ ਨਾਲ ਬਹੁਤ ਪੁਰਾਣੀ ਸਾਂਝ ਹੈ। ਮੈਂ ਪਹਿਲੀ ਵਾਰੀ ਉਨ੍ਹਾਂ ਨੂੰ 1980 ਵਿਚ ਉਦੋਂ ਮਿਲਿਆ ਸਾਂ ਜਦੋਂ ਉਹ ਭਾਰਤ ਸਰਕਾਰ ਵਿਚ ਸਕੱਤਰ ਸਨ। ਉਦੋਂ ਗਿਆਨੀ ਜ਼ੈਲ ਸਿੰਘ ਜੀ ਭਾਰਤ ਦੇ ਗ੍ਰਹਿ ਮੰਤਰੀ ਬਣੇ ਸਨ। ਸਰਦਾਰ ਸਰਨ ਸਿੰਘ ਜੀ ਦੀ ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਉਨ੍ਹਾਂ ਨੇ ਆਪਣੀ ਨੌਕਰੀ ਦੇ ਦੌਰਾਨ ਹਰ ਥਾਂ 'ਤੇ ਕਾਮਯਾਬੀ ਹਾਸਲ ਕੀਤੀ ਹੈ। ਉਹ ਆਈ.ਏ.ਐਸ. ਅਧਿਕਾਰੀ ਹੁੰਦੇ ਹੋਏ ਬਹੁਤ ਉੱਚੀਆਂ ਪਦਵੀਆਂ 'ਤੇ ਸੁਸ਼ੋਭਿਤ ਰਹੇ ਹਨ, ਉਨ੍ਹਾਂ ਸਿਖ਼ਰਾਂ ਛੋਹੀਆਂ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਉਨ੍ਹਾਂ ਨੇ ਨੌਕਰੀ ਕਰਦਿਆਂ ਹੋਇਆਂ ਵੀ ਸਿੱਖੀ ਦਾ ਪੱਲਾ ਨਹੀਂ ਛੱਡਿਆ। ਆਮ ਲੋਕਾਂ ਵਿਚ ਇਹ ਆਦਤ ਹੈ ਕਿ ਉਹ Hesitate ਕਰਦੇ ਹਨ, ਝਿਜਕਦੇ ਰਹਿੰਦੇ ਹਨ ਕਿ ਅਸੀਂ ਸਿੱਖ ਅਖਵਾਈਏ। ਪਰ ਸਰਦਾਰ ਸਰਨ ਸਿੰਘ ਨੇ ਕਦੀ ਵੀ ਅਜਿਹੀ ਹੀਣ ਭਾਵਨਾ ਮਹਿਸੂਸ ਨਹੀਂ ਕੀਤੀ, ਸਗੋਂ ਸਿੱਖ ਹੋਣ 'ਤੇ ਫ਼ਖ਼ਰ ਮਹਿਸੂਸ ਕੀਤਾ ਅਤੇ ਹਮੇਸ਼ਾ ਸਿੱਖੀ ਜੀਵਨ ਜੀਵਿਆ। ਰਿਟਾਇਰਡ ਹੋਣ ਤੋਂ ਬਾਅਦ ਲੋਕੀਂ ਮੌਜਾਂ ਮਾਣਦੇ ਹਨ, ਨੌਕਰੀਆਂ ਲੱਭਦੇ ਹਨ, ਪਰ ਸਰਦਾਰ ਸਰਨ ਸਿੰਘ ਨੇ ਆਪਣਾ ਜੀਵਨ ਸਿੱਖੀ ਦੇ ਲੇਖੇ ਲਾ ਦਿਤਾ। ਇਨ੍ਹਾਂ ਨੇ 'ਸਿੱਖ ਰਵਿਊ' ਦਾ ਐਡੀਟਰ ਬਣਨਾ ਕਬੂਲ ਕੀਤਾ। ਇਸ ਨੂੰ ਸਭ ਤੋਂ ਪਹਿਲਾਂ ਕੈਪਟਨ ਭਾਗ ਸਿੰਘ ਨੇ ਸ਼ੁਰੂ ਕੀਤਾ ਸੀ। 'ਸਿੱਖ ਰਵਿਊ' ਹੀ ਦੁਨੀਆ ਦਾ ਇਕੋ ਇਕ ਸਿੱਖ ਮੈਗਜ਼ੀਨ ਹੈ ਜਿਹੜਾ ਏਨਾ Papular ਹੈ। ਉਸ ਵਿਚ ਸਿੱਖ ਧਰਮ, ਸਿਧਾਂਤਾਂ ਤੇ ਗੁਰਬਾਣੀ ਨਾਲ ਸਬੰਧਤ ਗਿਆਨ ਭਰਪੂਰ ਜਾਣਕਾਰੀ ਮਿਲਦੀ ਹੈ। ਅੰਗਰਜ਼ੀ ਵਿਚ ਹੋਣ ਕਰਕੇ, ਇਸ ਦੇ ਪਾਠਕਾਂ ਦੇ ਘੇਰਾ ਵੀ ਵਸੀਹ ਹੈ ਅਤੇ ਵਿਦੇਸ਼ਾਂ ਵਿਚ ਜਿਹੜੇ ਪੰਜਾਬੀ ਨਹੀਂ ਜਾਣਦੇ ਅਤੇ ਦੂਜੇ ਧਰਮਾਂ ਦੇ ਲੋਕਾਂ ਵਿਚ ਸਿੱਖ ਧਰਮ ਦਾ ਸਭ ਤੋਂ ਵੱਡਾ ਸਪੋਕਸਮੈਨ ਹੈ, ਜਿਹੜਾ ਪਾਠਕਾਂ ਨੂੰ ਸਿੱਖ ਧਰਮ ਸੰਬੰਧੀ ਸਹੀ ਤੇ ਠੋਸ ਜਾਣਕਾਰੀ



ਦੇਂਦਾ ਹੈ। ਸਰਦਾਰ ਸਰਨ ਸਿੰਘ ਜੀ ਦਾ ਕਲਕੱਤੇ ਵਿਚ ਬੰਗਾਲੀਆਂ ਵਿਚ ਏਨਾ ਮਾਣ ਤੇ ਸਤਿਕਾਰ ਹੈ ਕਿ ਇਸ ਦਾ ਫਾਇਦਾ ਸਿੱਖ ਕੌਮ ਨੂੰ ਹੀ ਹੋਵੇਗਾ।

ਸਵਰਗਵਾਸੀ ਸਰਦਾਰ ਰਘਬੀਰ ਸਿੰਘ ਜੀ, ਜਿਨ੍ਹਾਂ ਦੀ ਯਾਦ ਵਿਚ ਅੱਜ ਦਾ ਮੈਮੋਰੀਅਲ ਲੈਕਚਰ ਕਰਾਇਆ ਜਾ ਰਿਹਾ ਹੈ, ਪੰਥ ਦੀ ਇਕ ਮਹਾਨ ਹਸਤੀ ਸਨ। ਉਨ੍ਹਾਂ ਨੇ ਆਪਣੀਆਂ ਲਿਖਤਾਂ ਰਾਹੀਂ ਸਿੱਖ ਧਰਮ, ਸਿੱਖ ਸਿਧਾਂਤਾਂ ਅਤੇ ਸਿੱਖੀ ਜੀਵਨ ਬਾਰੇ ਲੋਕਾਂ ਨੂੰ ਗਿਆਨ ਦਿਤਾ ਹੈ ਅਤੇ ਸਿੱਖੀ ਦਾ ਰਾਹ ਦਿਖਾਇਆ ਹੈ। ਜਿਸ ਤਰ੍ਹਾਂ 'ਸਿੱਖ ਰਵਿਊ' ਸਿੱਖੀ ਦੀ ਸੇਵਾ ਕਰ ਰਿਹਾ ਹੈ, ਓਸੇ ਤਰ੍ਹਾਂ ਉਨ੍ਹਾਂ ਵੱਲੋਂ ਪ੍ਰਕਾਸ਼ਤ 'ਆਤਮ ਸਾਇੰਸ' ਰਸਾਲੇ ਨੇ ਵੀ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਕਰਨ ਦਾ ਬੀੜਾ ਚੁੱਕਿਆ ਹੈ। 'ਆਤਮ ਸਾਇੰਸ' ਮੈਗਜ਼ੀਨ ਦੋ ਭਾਸ਼ਾਵਾਂ ਪੰਜਾਬੀ ਅਤੇ ਅੰਗਰੇਜ਼ੀ ਵਿਚ ਛਪਦਾ ਹੈ ਜਿਸ ਵਿਚ ਗੁਰਬਾਣੀ ਦੀ ਵਿਆਖਿਆ ਤੋਂ ਇਲਾਵਾ ਸਿੱਖ ਧਰਮ ਸੰਬੰਧੀ ਜਾਣਕਾਰੀ ਭਰਪੂਰ ਸਮੱਗਰੀ ਪ੍ਰਕਾਸ਼ਿਤ ਹੁੰਦੀ ਹੈ।

ਸਰਦਾਰ ਰਘਬੀਰ ਸਿੰਘ ਦਾ ਜੀਵਨ ਸਿੱਖੀ ਨੂੰ ਸਮਰਪਿਤ ਸੀ। ਉਹ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਅਸਲੇ ਦੇ ਇੰਚਾਰਜ, ਚੀਫ਼ ਇੰਜੀਨੀਅਰ ਸ੍ਰੀ ਜਵਾਹਰ ਮੱਲ੍ਹ ਆਹਲੂਵਾਲੀਆ ਦੇ ਉੱਘੇ ਘਰਾਣੇ ਵਿਚੋਂ ਸਨ। ਉਨ੍ਹਾਂ ਦਾ ਜਨਮ 7 ਅਕਤੂਬਰ 1896 ਹੋਇਆ ਸੀ। ਉਨ੍ਹਾਂ ਦਾ ਛੋਟੀ ਉਮਰ ਤੋਂ ਹੀ ਗੁਰਬਾਣੀ ਵੱਲ ਝੁਕਾਅ ਹੋ ਗਿਆ ਸੀ। ਉਨ੍ਹਾਂ ਨੇ ਦੇਸ਼ ਭਗਤੀ ਦੇ ਗੀਤ ਲਿਖੇ ਤੇ ਇਸ ਤਰ੍ਹਾਂ ਉਹ ਲੋਕਾਂ ਦੇ ਕਵੀ ਬਣ ਗਏ। ਉਨ੍ਹਾਂ ਦਾ ਗੀਤ 'ਬਾਜਾਂ ਵਾਲਿਆ ਤੇਰੇ ਸਕੂਲ ਅੰਦਰ, ਅਸਾਂ ਸੁਣਿਆ ਲਗਦੀ ਫੀਸ ਕੋਈ ਨਾ' ਜਿਹੜਾ ਉਨ੍ਹਾਂ ਲਾਹੌਰ ਵਿਚ ਹੋਈ ਸਿੱਖ ਐਜੂਕੇਸ਼ਨ ਕਾਨਫਰੰਸ ਵਿਚ ਗਾ ਕੇ ਸੁਣਾਇਆ ਸੀ, ਬਹੁਤ ਮਕਬੂਲ ਹੋਇਆ ਸੀ। ਉਨ੍ਹਾਂ ਦੀ ਪਹਿਲੀ ਕਿਤਾਬ 'ਬੀਰ ਦੇ ਤੀਰ' ਉੱਤੇ ਅੰਗਰੇਜ਼ ਸਰਕਾਰ ਨੇ ਪਾਬੰਦੀ ਲਾ ਦਿਤੀ ਸੀ, 'ਕਿ ਇਹ ਨੌਜਵਾਨ ਮਨਾਂ ਉੱਤੇ ਗਹਿਰਾ ਅਸਰ ਪਾਉਂਦੀ ਹੈ।' ਉਨ੍ਹਾਂ ਨੇ ਅਕਾਲੀ ਲਹਿਰ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਤੇ ਉਨ੍ਹਾਂ ਨੂੰ ਅੰਗਰੇਜ਼ ਹਕੂਮਤ ਵਿਰੁੱਧ ਕੰਮ ਕਰਨ ਬਦਲੇ ਕਈ ਵਾਰ ਰੂਪੋਸ਼ ਵੀ ਹੋਣਾ ਪਿਆ। ਉਹ 1922 ਵਿਚ ਕਲਕੱਤੇ ਚਲੇ ਗਏ। 1940 ਵਿਚ ਉਨ੍ਹਾਂ ਨੇ ਇਕ ਮਾਸਿਕ (Monthly) ਮੈਗਜ਼ੀਨ 'ਆਤਮ ਸਾਇੰਸ' ਕੱਢਣਾ ਸ਼ੁਰੂ ਕੀਤਾ। ਉਨ੍ਹਾਂ ਨੇ ਗੁਰਬਾਣੀ ਅਤੇ ਕੀਰਤਨ ਦੇ ਪ੍ਰਚਾਰ ਲਈ 1940 ਵਿਚ ਇਕ ਗੁਰਮਤਿ ਪ੍ਰਚਾਰ ਕਮੇਟੀ ਵੀ ਬਣਾਈ ਜਿਹੜੀ ਅੱਜ ਕੱਲ੍ਹ ਵੀ ਚੱਲ ਰਹੀ ਹੈ। ਉਦੋਂ ਹੀ ਉਨ੍ਹਾਂ ਨੇ ਆਤਮ ਸਾਇੰਸ ਟਰੱਸਟ ਦੀ ਵੀ ਸਥਾਪਨਾ ਕੀਤੀ ਤਾਂ ਕਿ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਜਾਰੀ ਰੱਖਿਆ ਜਾ ਸਕੇ।

ਏਥੇ ਹੀ ਬੱਸ ਨਹੀਂ, ਉਨ੍ਹਾਂ ਨੇ 1957 ਵਿਚ ਡਿਗਸ਼ਾਈ ਵਿਖੇ ਸਭ ਤੋਂ ਪਹਿਲਾ ਸਿੱਖ ਪਬਲਿਕ ਸਕੂਲ ਸ਼ੁਰੂ ਕੀਤਾ। ਬਾਅਦ ਵਿਚ ਉਨ੍ਹਾਂ ਨੇ ਦਿੱਲੀ ਵਿਚ 1969 ਵਿਚ 'ਗੁਰਮਤਿ ਪ੍ਰਚਾਰ ਟਰੱਸਟ' ਕਾਇਮ ਕੀਤਾ ਤਾਂ ਕਿ ਸਿੱਖ ਧਰਮ ਤੇ ਗੁਰਬਾਣੀ ਦਾ ਪ੍ਰਚਾਰ ਪ੍ਰਸਾਰ ਕੀਤਾ ਜਾ ਸਕੇ। ਉਨ੍ਹਾਂ ਨੇ ਆਦਰਸ਼ ਜੀਵਨ ਜੀਉਣ ਬਾਰੇ ਪੰਜਾਬੀ ਵਿਚ ਦਰਜਨਾਂ ਕਿਤਾਬਾਂ ਲਿਖੀਆਂ ਹਨ ਜਿਹੜੀਆਂ ਸਹੀ ਸਿੱਖੀ ਜੀਵਨ ਜੀਉਣ ਦਾ ਸਲੀਕਾ ਸਿਖਾਉਂਦੀਆਂ ਹਨ। ਉਹ ਮਹਾਨ ਹਸਤੀ ਸਾਥੋਂ 14 ਅਪ੍ਰੈਲ 1974 ਨੂੰ ਵਿਛੜ ਗਈ।

ਮੈਨੂੰ ਇਸ ਗੱਲ ਦਾ ਵੀ ਪਤਾ ਹੈ ਕਿ ਸਵ. ਸ. ਮਹਿਤਾਬ ਸਿੰਘ ਨੇ ਇਸ ਸੰਸਥਾ ਨੂੰ ਦਿੱਲੀ ਵਿਚ ਸਥਾਪਤ ਕਰਨ ਵਿਚ ਬਹੁਤ ਯੋਗਦਾਨ ਪਾਇਆ ਸੀ। ਸ. ਮਹਿਤਾਬ ਸਿੰਘ ਸਿੱਖ ਕੌਮ ਦੇ ਇਕ ਉੱਚ ਕੋਟੀ ਦੇ ਚਿੰਤਕ ਸਨ ਜਿਨ੍ਹਾਂ ਨੇ 1969 ਵਿਚ Guru Nanak 5th Century School ਮਸੂਰੀ ਵਿਚ ਖੋਲ੍ਹ ਕੇ ਸਾਰੀ ਦੁਨੀਆ ਦੇ ਸਿੱਖ ਬੱਚਿਆਂ ਨੂੰ ਉਥੇ ਦਾਖ਼ਲ ਕਰਨ ਦੀ ਸੇਵਾ ਦਾ ਕੁੰਭ ਆਰੰਭ ਕੀਤਾ। ਉਨ੍ਹਾਂ ਦੇ ਲੜਕੇ ਸ. ਜਸਪਾਲ ਸਿੰਘ ਸਿੱਖੀ ਸੇਵਾ ਵਿਚ ਲੱਗੇ ਹੋਏ ਹਨ ਤੇ ਉਨ੍ਹਾਂ ਦਾ ਹਰ ਯਤਨ ਨਿਰੋਲ ਧਰਮ ਦੇ ਕੰਮ ਵਿਚ ਹਿੱਸਾ ਪਾਉਣਾ ਤੇ ਹਰ ਚੰਗੇ ਉੱਦਮ ਦੀ ਹਰ ਪੱਖੋਂ ਮਦਦ ਕਰਨਾ ਹੈ।

ਅੱਜ ਉਸ ਮਹਾਨ ਹਸਤੀ ਦੀ ਯਾਦ ਵਿਚ ਅਸੀਂ ਇਥੇ ਸਾਰੇ ਇਕੱਠੇ ਹੋਏ ਹਾਂ। ਉਨ੍ਹਾਂ ਨੇ ਸਾਰੀ ਉਮਰ ਸਿੱਖ ਧਰਮ ਤੇ ਸਿੱਖ ਸਿਧਾਂਤਾਂ ਦਾ ਪ੍ਰਚਾਰ ਕੀਤਾ ਤੇ ਸਿੱਖ ਨੌਜਵਾਨਾਂ ਨੂੰ ਸਹੀ ਜੀਵਨ ਜੀਉਣ ਦੀ ਰਾਹ ਦੱਸੀ। ਇਸੇ ਕਰਕੇ ਹੀ ਮੈਂ ਅੱਜ ਦੇ ਲੈਕਚਰ ਦਾ ਵਿਸ਼ਾ ਚੁਣਿਆ ਹੈ:–

Sikh Youth at the Cross-Roads! ਭਾਵ ਸਿੱਖ ਨੌਜਵਾਨ ਕਿਸ ਦੋਰਾਹੇ ’ਤੇ ?– ਸਾਡਾ ਅੱਜ ਦਾ ਸਭ ਤੋਂ ਵੱਡਾ ਸਰੋਕਾਰ ਆਪਣੀ ਨੌਜਵਾਨ ਪੀੜ੍ਹੀ ਨੂੰ ਸੰਭਾਲਣ ਦਾ ਹੈ, ਜਿਹੜੀ ਸਾਡੀ ਕੱਲ੍ਹ ਦੀ ਵਾਰਸ ਹੈ, ਜਿਸ ਨੇ ਕੌਮ ਤੇ ਦੇਸ਼ ਦੀ ਵਾਗਡੋਰ ਸੰਭਾਲਣੀ ਹੈ।

## ਪਿਛੋਕੜ - ਅਮੀਰ ਵਿਰਸਾ - ਸਿੱਖ ਗੁਰੂ ਸਾਹਿਬਾਨ ਦੀ ਦੇਣ

ਸਭ ਤੋਂ ਪਹਿਲਾਂ ਜਦੋਂ ਅਸੀਂ ਆਪਣੇ ਵਿਰਸੇ ਉੱਤੇ ਝਾਤ ਮਾਰਦੇ ਹਾਂ ਤਾਂ ਸਾਨੂੰ ਇਹ ਜਾਣ ਕੇ ਬੜਾ ਫ਼ਖ਼ਰ ਮਹਿਸੂਸ ਹੁੰਦਾ ਹੈ ਕਿ ਸਾਡਾ ਨੌਜਵਾਨ ਵਿਰਸਾ ਕਿੰਨਾ ਅਮੀਰ ਤੇ ਅਨਮੋਲ ਰਿਹਾ ਹੈ। ਸਿੱਖ ਧਰਮ ਦੀ ਨੀਂਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ। ਗੁਰੂ ਨਾਨਕ ਦੇਵ ਜੀ ਨੇ ਬਚਪਨ ਤੋਂ ਹੀ ਵੱਡੇ ਕਾਰਨਾਮੇ ਕੀਤੇ। ਜੇ ਉਹ ਸਕੂਲ ਗਏ ਤਾਂ ਪਾਂਧੇ ਨੂੰ ਹੀ ਸਬਕ ਪੜ੍ਹਾ ਆਏ। ਜੇ ਪਿਤਾ ਮਹਿਤਾ ਕਾਲੂ ਨੇ ਸੱਚਾ ਸੌਦਾ ਕਰਨ ਲਈ ਭੇਜਿਆ ਤਾਂ ਸਾਧੂਆਂ ਨੂੰ ਭੋਜਨ ਛਕਾ ਕੇ ਸੱਚਾ ਸੌਦਾ ਕੀਤਾ। ਜੇ ਉਹ ਉਦਾਸੀਆਂ ’ਤੇ ਗਏ ਤਾਂ ਗੋਸ਼ਟਾਂ ਰਾਹੀਂ ਆਪਣੇ ਗਿਆਨ ਤੇ ਵਿਦਵਤਾ ਦਾ ਲੋਹਾ ਮਨਵਾਇਆ ਤੇ ਲੋਕਾਂ ਨੂੰ ਸੱਚ ਦਾ ਰਾਹ ਦਿਖਾਇਆ। ਗੁਰੂ ਨਾਨਕ ਦੇਵ ਜੀ ਦੇ ਇਹ ਕ੍ਰਿਸ਼ਮੇ ਫੁੱਟਦੀ ਜਵਾਨੀ ਦੇ ਸਮੇਂ ਵਿਚ ਸਨ।

ਗੁਰੂ ਕਾਲ ਵਿਚ ਬਾਬਾ ਅਟੱਲ ਜੀ ਨੇ ਛੋਟੀ ਅਵਸਥਾ ਵਿਚ ਹੀ ਸਿੱਖ ਸਿਧਾਂਤਾਂ ਨੂੰ ਮੰਨਦਿਆਂ ਹੋਇਆਂ ਆਪਣਾ ਸਰੀਰ ਤਿਆਗ ਦਿਤਾ ਸੀ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ 7 ਸਾਲ ਦੀ ਉਮਰ ਵਿਚ ਗੁਰੂ ਬਣ ਗਏ ਸਨ। ਦੁਨੀਆਂ ਵਿਚ ਅਜਿਹੀ ਕੋਈ ਮਿਸਾਲ ਨਹੀਂ ਮਿਲਦੀ ਜਦੋਂ ਏਨੀ ਛੋਟੀ ਉਮਰ ਵਿਚ ਕੋਈ ਰੱਬੀ ਆਗੂ ਬਣਿਆ ਹੋਵੇ, ਉਹ ਵੀ ਇਤਨੀ ਵੱਡੀ ਸਿੱਖ ਪਰੰਪਰਾ ਦਾ। ਏਥੇ ਹੀ ਬੱਸ ਨਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇਵਲ 9 ਸਾਲ ਦੇ ਸਨ ਜਦੋਂ ਉਨ੍ਹਾਂ ਨੇ ਗੁਰ ਗੱਦੀ ਸੰਭਾਲੀ ਸੀ। ਇਤਨੇ ਬਿਖਮ ਹਾਲਾਤ ਵਿਚ ਉਨ੍ਹਾਂ ਨੇ ਵਾਗਡੋਰ ਸੰਭਾਲੀ ਅਤੇ ਨਾ ਸਿਰਫ਼ ਮੁਗਲਾਂ ਵਿਰੁੱਧ ਯੁੱਧ ਹੀ ਕੀਤੇ ਸਗੋਂ ਆਪਣਾ ਰਾਜ



ਵੀ ਕਾਇਮ ਕੀਤਾ ਤੇ ਖ਼ਾਲਸੇ ਦੀ ਸਥਾਪਨਾ ਕਰਕੇ ਇਕ ਨਵਾਂ ਧਰਮ ਸਿਰਜਿਆ, ਜਿਸ ਦਾ ਆਧਾਰ ‘ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ’ ’ਤੇ ਅਧਾਰਿਤ ਕੀਤਾ। ਸੰਤ, ਸਿਪਾਹੀ, ਲੇਖਕ ਤੇ ਕਵੀ ਗੁਰੂ ਜੀ ਦੇ ਜਵਾਨੀ ਦੇ ਸਮੇਂ ਕੀਤੇ ਕਰਤਬ ਵੱਖਰੇ ਤੌਰ ’ਤੇ ਲਿਖੇ ਜਾਣ ਦੀ ਲੋੜ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੇਟੇ ਵੀ ਅਮਰ ਕਥਾ ਲਿਖ ਗਏ। ਸਾਹਿਬਜ਼ਾਦਾ ਅਜੀਤ ਸਿੰਘ, 15 ਸਾਲ ਅਤੇ ਜੁਝਾਰ ਸਿੰਘ 13 ਸਾਲ ਨੇ ਮੁਗਲਾਂ ਵਿਰੁੱਧ ਚਮਕੌਰ ਦੇ ਯੁੱਧ ਵਿਚ ਆਪਣੇ ਜੌਹਰ ਵਿਖਾਏ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਦੁਨੀਆ ਭਰ ਵਿਚ ਇਸ ਬਹਾਦਰੀ ਦੀ ਕੋਈ ਮਿਸਾਲ ਨਹੀਂ ਮਿਲਦੀ। ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ 9 ਸਾਲ ਅਤੇ ਫ਼ਤਹਿ ਸਿੰਘ 6 ਸਾਲ ਨੇ ਨੀਹਾਂ ਵਿਚ ਚਿਣਨਾ ਕਬੂਲ ਕੀਤਾ ਪਰ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਈ। ਕਦੇ ਸੋਚੋ 9 ਤੇ 6 ਸਾਲ ਦੇ ਬੱਚਿਆਂ ਨੇ ਕਿਵੇਂ ਆਪਣੇ ਧਰਮ ਦੀ ਦ੍ਰਿੜ੍ਹਤਾ ਲਈ ਅਡੋਲ ਰਹਿ ਕੇ ਜਾਨ ਵਾਰ ਦਿਤੀ ਪਰ ਧਰਮ ਵੱਲੋਂ ਮੂੰਹ ਨਹੀਂ ਮੋੜਿਆ।

## ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ

ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਉਨ੍ਹਾਂ ਵੱਲੋਂ ਲਾਇਆ ਸਿੱਖੀ ਦਾ ਬੂਟਾ ਮੌਲਿਆ ਤੇ ਉਨ੍ਹਾਂ ਦੇ ਹੀ ਪਾਏ ਪੂਰਨਿਆਂ ’ਤੇ ਚੱਲ ਕੇ ਨੌਜਵਾਨ ਰਣਜੀਤ ਸਿੰਘ ਨੇ 19 ਸਾਲ ਦੀ ਉਮਰ ਵਿਚ ਲਾਹੌਰ ’ਤੇ ਕਬਜ਼ਾ ਕੀਤਾ ਤੇ ਸਿੱਖ ਰਾਜ ਦੀ ਸਥਾਪਨਾ ਕੀਤੀ। ਉਹ 21 ਸਾਲ ਦੀ ਉਮਰ ਵਿਚ ਰਾਜਾ ਬਣ ਗਿਆ ਸੀ। ਮਹਾਰਾਜਾ ਰਣਜੀਤ ਸਿੰਘ ਨੇ 40 ਵਰ੍ਹੇ ਰਾਜ ਕੀਤਾ ਤੇ ਪੰਜਾਬ ਨੂੰ ਕਾਬਲ, ਕੰਧਾਰ, ਅਫ਼ਗਾਨਿਸਤਾਨ ਤੋਂ ਲੈ ਕੇ ਕਸ਼ਮੀਰ ਤੱਕ ਅਤੇ ਗੁਜਰਾਤ ਤੋਂ ਸਤਲੁਜ ਤੱਕ ਫੈਲਾਇਆ। ਅੰਗਰੇਜ਼ ਜਿਹੜੇ ਸਾਰੇ ਹਿੰਦੁਸਤਾਨ ’ਤੇ ਕਬਜ਼ਾ ਕਰੀ ਬੈਠੇ ਸਨ ਉਨ੍ਹਾਂ ਦੀ ਪੰਜਾਬ ਵੱਲ ਮੂੰਹ ਕਰਨ ਦੀ ਹਿੰਮਤ ਨਹੀਂ ਸੀ। ਸਾਡੀਆਂ ਸਾਰੀਆਂ ਪੁਸਤਕਾਂ ਤੇ ਤਸਵੀਰਾਂ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਸਫ਼ੇਦ ਦਾੜ੍ਹੀ ਵਿਖਾਈ ਗਈ ਹੈ, ਪਰ ਵੇਖਣ ਵਾਲੀ ਗੱਲ ਇਹ ਹੈ ਕਿ ਉਹ ਰਾਜਾ ਕਦੋਂ ਬਣਿਆ ਸੀ ਤੇ ਉਹਨੇ ਆਪਣੇ ਰਾਜ ਨੂੰ ਕਿੰਨੀ ਉਮਰ ਵਿਚ ਕਾਇਮ ਕਰ ਲਿਆ ਸੀ। ਮਹਾਰਾਜਾ ਰਣਜੀਤ ਸਿੰਘ ਦੀ ਜਵਾਨੀ ਦੀ ਸ਼ਖ਼ਸੀਅਤ ਨੌਜਵਾਨਾਂ ਸਾਹਮਣੇ ਰੱਖਣ ਦੀ ਲੋੜ ਹੈ।

## ਨੌਜਵਾਨ ਆਜ਼ਾਦੀ ਸੰਗਰਾਮੀਏ

ਇਸ ਤੋਂ ਬਾਅਦ ਵਾਰੀ ਆਉਂਦੀ ਹੈ ਸਾਡੇ ਨੌਜਵਾਨ ਆਜ਼ਾਦੀ ਸੰਗਰਾਮੀਆਂ ਦੀ ਜਿਨ੍ਹਾਂ ਨੇ ਹੱਸ ਹੱਸ ਫਾਂਸੀ ਦੇ ਤਖ਼ਤਿਆਂ ਨੂੰ ਚੁੰਮਿਆ ਪਰ ਆਜ਼ਾਦੀ ਹਾਸਲ ਕਰਕੇ ਹੀ ਸਾਹ ਲਿਆ। ਆਜ਼ਾਦੀ ਦੀ ਲੜਾਈ ਵਿਚ ਪੰਜਾਬੀ ਨੌਜਵਾਨ ਹਮੇਸ਼ਾ ਮੋਹਰੀ ਰਿਹਾ। ਸ. ਕਰਤਾਰ ਸਿੰਘ ਸਰਾਭਾ, ਸ. ਭਗਤ ਸਿੰਘ ਤੇ ਸ਼ਹੀਦ ਊਧਮ ਸਿੰਘ ਨੇ ਅੰਗਰੇਜ਼ੀ ਰਾਜ ਦੀਆਂ ਨੀਹਾਂ ਨੂੰ ਹਿਲਾ ਕੇ ਰੱਖ ਦਿਤਾ।

ਕਰਤਾਰ ਸਿੰਘ ਸਰਾਭੇ ਦੀ ਕਿੰਨੀ ਉਮਰ ਸੀ ਜਦੋਂ ਉਸ ਨੂੰ ਫਾਂਸੀ ਦਿਤੀ ਗਈ – ਕੇਵਲ 21 ਸਾਲ ਦੀ। ਕਰਤਾਰ ਸਿੰਘ ਸਰਾਭਾ 1896 ਵਿਚ ਪੈਦਾ ਹੋਇਆ ਸੀ। ਉਹ 1912 ਵਿਚ ਕੇਵਲ 16 ਵਰ੍ਹਿਆਂ ਦਾ ਸੀ ਜਦੋਂ ਉਹ ਸਾਨ ਫਰਾਂਸਿਸਕੋ ਚਲਾ ਗਿਆ ਤੇ ਬਾਰਕਲੇ ਯੂਨੀਵਰਸਿਟੀ ਵਿਚ ਦਾਖ਼ਲਾ ਲੈ ਲਿਆ ਸੀ। ਇਥੇ ਹੀ ਉਸ ਨੂੰ ਦੇਸ਼ ਭਗਤੀ ਦੀ ਜਾਗ ਲੱਗੀ। 1913 ਵਿਚ ਜਦੋਂ ਸੋਹਣ ਸਿੰਘ ਭਕਨਾ ਨੇ ਗ਼ਦਰ ਪਾਰਟੀ ਦੀ ਸਥਾਪਨਾ ਕੀਤੀ ਤਾਂ ਕਰਤਾਰ ਸਿੰਘ ਸਰਾਭਾ ਪੜ੍ਹਾਈ ਵਿਚੇ ਹੀ ਛੱਡ ਕੇ ਗ਼ਦਰ ਪਾਰਟੀ ਵਿਚ ਸ਼ਾਮਲ ਹੋ ਗਿਆ ਤੇ ਭਾਰਤ ਆ ਕੇ ਅੰਗਰੇਜ਼ਾਂ ਵਿਰੁੱਧ ਜਹਾਦ ਕਰਨ ਲੱਗ ਪਿਆ। ਫਰਵਰੀ 1915 ਵਿਚ ਉਹਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ 16 ਨਵੰਬਰ 1915 ਨੂੰ ਉਹਨੂੰ ਫਾਂਸੀ ਲਗਾ ਦਿਤੀ ਗਈ।

ਸ਼ਹੀਦ ਭਗਤ ਸਿੰਘ ਨੂੰ ਕੌਣ ਨਹੀਂ ਜਾਣਦਾ? ਸ. ਭਗਤ ਸਿੰਘ ਨੂੰ ਦੇਸ਼ ਭਗਤੀ ਦੀ ਗੁੜ੍ਹਤੀ ਬਚਪਨ ਵਿਚ ਹੀ ਉਹਦੇ ਚਾਚੇ ਅਜੀਤ ਸਿੰਘ ਕੋਲੋਂ ਮਿਲੀ ਸੀ। ਲਾਹੌਰ ਨੈਸ਼ਨਲ ਕਾਲਜ ਵਿਚ ਪੜ੍ਹਾਈ ਵਿਚੇ ਹੀ ਛੱਡ ਕੇ ਉਹ ਆਜ਼ਾਦੀ ਦੀ ਲੜਾਈ ਵਿਚ ਕੁੱਦ ਪਿਆ ਸੀ। 1907 ਵਿਚ ਪੈਦਾ ਹੋਏ ਭਗਤ ਸਿੰਘ ਨੇ ਛੋਟੀ ਉਮਰ ਵਿਚ ਹੀ ਆਜ਼ਾਦੀ ਦੀਆਂ ਕਈ ਲਹਿਰਾਂ ਵਿਚ ਵੀ ਹਿੱਸਾ ਲਿਆ। ਮਾਰਚ 1926 ਵਿਚ ਪੈਦਾ ਹੋਏ ਲਾਲਾ ਲਾਜਪਤ ਰਾਏ ਦੀ ਮੌਤ ਤੋਂ ਬਾਅਦ ਭਗਤ ਸਿੰਘ ਤੇ ਉਸ ਦੇ ਸਾਥੀਆਂ ਨੇ ਜੇ.ਪੀ. ਸਾਂਡਰਸ ਨੂੰ ਆਪਣੀ ਗੋਲੀਆਂ ਦਾ ਨਿਸ਼ਾਨਾ ਬਣਾਇਆ। ਉਹਨੇ ਸੈਂਟਰਲ ਅਸੈਂਬਲੀ ਹਾਲ ਦੀ ਗੈਲਰੀ ਵਿਚ ਨਕਲੀ ਬੰਬ ਸੁੱਟਿਆ। ਉਨ੍ਹਾਂ ਉੱਤੇ ਮੁਕੱਦਮਾ ਚਲਿਆ ਤੇ ਉਸ ਨੇ 24 ਸਾਲ ਦੀ ਚੜ੍ਹਦੀ ਉਮਰ ਵਿਚ ਹੀ ਸ਼ਹਾਦਤ ਦਾ ਜਾਮ ਪੀਤਾ ਜਦੋਂ ਉਸ ਨੂੰ ਅੰਗਰੇਜ਼ ਸਰਕਾਰ ਨੇ 23 ਮਾਰਚ 1931 ਨੂੰ ਫਾਂਸੀ ਲਗਾ ਦਿਤੀ ਸੀ।

ਏਸੇ ਤਰ੍ਹਾਂ ਹੀ ਸ. ਊਧਮ ਸਿੰਘ ਨੇ ਆਜ਼ਾਦੀ ਦੇ ਸੰਗਰਾਮ ਵਿਚ ਆਪਣਾ ਨਾਂ ਸੁਨਹਿਰੀ ਅੱਖਰਾਂ ਵਿਚ ਲਿਖਵਾਇਆ। ਸ਼ਹੀਦ ਊਧਮ ਸਿੰਘ ਦਾ ਜਨਮ 26 ਦਸੰਬਰ 1899 ਨੂੰ ਸੁਨਾਮ ਵਿਖੇ ਹੋਇਆ ਸੀ। 13 ਅਪ੍ਰੈਲ, 1919 ਦੀ ਦੁੱਖਦਾਈ ਘਟਨਾ ਨੇ ਉਸ ਉੱਤੇ ਡੂੰਘਾ ਅਸਰ ਪਾਇਆ ਜਦੋਂ ਜਨਰਲ ਉਡਵਾਇਰ ਨੇ ਜਲ੍ਹਿਆਂ ਵਾਲੇ ਬਾਗ ਵਿਚ ਸ਼ਾਂਤਮਈ ਜਲਸਾ ਕਰ ਰਹੇ ਲੋਕਾਂ ਉੱਤੇ ਅੰਨ੍ਹੇ–ਵਾਹ ਗੋਲੀਆਂ ਚਲਵਾ ਦਿਤੀਆਂ ਸੀ ਜਿਸ ਵਿਚ ਇਕ ਹਜ਼ਾਰ ਤੋਂ ਵੱਧ ਲੋਕ ਮਾਰੇ ਗਏ ਸਨ। ਉਹਨੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦਾ ਬਦਲਾ ਲੈਣ ਦੀ ਕਸਮ ਖਾਧੀ। ਉਹ ਘੁੰਮਦਾ ਘੁੰਮਾਉਂਦਾ ਇੰਗਲੈਂਡ ਪਹੁੰਚ ਗਿਆ ਤੇ ਮੌਕੇ ਦੀ ਤਲਾਸ਼ ਕਰਨ ਲੱਗਾ। ਲੰਡਨ ਜਾ ਕੇ ਊਧਮ ਸਿੰਘ ਨੇ ਮਾਈਕਲ ਉਡਵਾਇਰ ਨੂੰ ਗੋਲੀਆਂ ਨਾਲ ਭੁੰਨ ਸੁੱਟਿਆ। ਉਸ ਉੱਤੇ ਮੁਕਦਮਾ ਚਲਿਆ ਤੇ ਉਹਨੂੰ 31 ਜੁਲਾਈ 1940 ਨੂੰ ਫਾਂਸੀ ਲਗਾ ਦਿਤੀ ਗਈ।

ਸਿੱਖ ਨੌਜਵਾਨ ਦੇ ਨਾਲ ਨਾਲ ਨਾਮਧਾਰੀਆਂ ਨੇ ਇਸ ਲੜਾਈ ਵਿਚ ਆਪਣਾ ਯੋਗਦਾਨ ਦਿਤਾ। ਬਾਬਾ ਬਿਸ਼ਨ ਸਿੰਘ ਨੂੰ ਕੌਣ ਭੁਲਾ ਸਕਦਾ ਹੈ, ਜਿਸ ਨੇ ਅੰਗਰੇਜ਼ ਡਿਪਟੀ ਕਮਿਸ਼ਨਰ ਦੀ ਦਾੜ੍ਹੀ ਫੜ ਲਈ ਸੀ, ਉਸ ਦੇ ਹੱਥ ਵੱਢ ਦਿਤੇ ਗਏ ਸਨ ਪਰ ਉਸਨੇ ਦਾੜ੍ਹੀ ਨਹੀਂ ਛੱਡੀ ਸੀ। 1942 ਵਿਚ ਮਾਸਟਰ ਤਾਰਾ ਸਿੰਘ ਨੇ ਪਾਕਿਸਤਾਨ ਦੇ ਖ਼ਤਰੇ ਨੂੰ ਭਾਂਪਦਿਆਂ ਪੰਜਾਬ ਵਿਚ ਸ਼ਾਂਤੀ ਕਾਇਮ ਕਰਨ ਲਈ 'ਅਕਾਲ ਸੈਨਾ' ਦੀ ਸਥਾਪਨਾ ਕੀਤੀ। ਇਸ ਫੌਜ ਦੇ ਕਾਰਕੁੰਨਾਂ ਨੇ ਜਿਹੜੇ ਸਾਰੇ ਹੀ ਨੌਜਵਾਨ ਸਨ, ਬੜਾ ਕੰਮ ਕੀਤਾ ਅਤੇ 1947 ਵਿਚ ਭਾਰਤ ਦੀ ਵੰਡ ਦੌਰਾਨ ਲੋਕਾਂ ਦੀ ਹਿਫ਼ਾਜ਼ਤ ਵਿਚ ਉੱਘਾ ਰੋਲ ਅਦਾ ਕੀਤਾ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਹਜ਼ਾਰਾਂ ਨੌਜਵਾਨਾਂ ਨੇ ਆਜ਼ਾਦੀ ਦੀ ਲੜਾਈ ਵਿਚ ਹਿੱਸਾ ਲਿਆ। ਪੁਲਿਸ਼ ਤਸ਼ੱਦਦ ਦਾ ਸ਼ਿਕਾਰ ਹੋਏ, ਜੇਲ੍ਹਾਂ ਕੱਟੀਆਂ, ਫਾਂਸੀਆਂ ਉੱਤੇ ਚੜ੍ਹੇ ਪਰ ਦੇਸ਼ ਨੂੰ ਆਜ਼ਾਦ ਕਰਾ ਕੇ ਹੀ ਸਾਹ ਲਿਆ।

ਗਿਆਨੀ ਕਰਤਾਰ ਸਿੰਘ ਨੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਨੀਂਹ 1943 ਵਿਚ ਰੱਖ ਕੇ ਸਾਰੇ ਨੌਜਵਾਨ ਸਿੱਖ ਵਿਦਿਆਰਥੀਆਂ ਨੂੰ ਲਾਮਬੰਦ ਕੀਤਾ। ਸਿੱਖੀ ਤੋਂ ਲਾਂਭੇ ਜਾ ਰਹੀ ਨੌਜਵਾਨ ਪੀੜ੍ਹੀ ਨੂੰ ਸਹੀ ਰਾਹ ਦਿਖਾਇਆ ਅਤੇ ਉਸ ਨੂੰ ਮੁੱਖ ਧਾਰਾ ਵਿਚ ਸ਼ਾਮਲ ਕੀਤਾ। ਡਾਕਟਰ ਸੰਤੋਖ ਸਿੰਘ, ਸ. ਅਮਰ ਸਿੰਘ ਅੰਬਾਲਵੀ, ਸ. ਸਰੂਪ ਸਿੰਘ, ਡਾ. ਜਸਵੰਤ ਸਿੰਘ ਨੇਕੀ, ਸ. ਭਾਨ ਸਿੰਘ, ਸ. ਗੰਗਾ ਸਿੰਘ ਢਿੱਲੋਂ, ਡਾ. ਸ਼ਮਸ਼ੇਰ ਸਿੰਘ ਇਸ ਦੇ ਮੋਢੀ ਸਨ।

ਪਰ ਜੇ ਹੁਣ ਅਸੀਂ ਇਹ ਸੋਚੀਏ ਕਿ ਹੁਣ ਅਸੀਂ ਕਿਸ ਦੋਰਾਹੇ 'ਤੇ ਖੜ੍ਹੇ ਹਾਂ ਤਾਂ ਸਾਨੂੰ ਪਤਾ ਲੱਗੇਗਾ ਕਿ ਸਿੱਖ ਧਰਮ ਨੂੰ ਕਾਇਮ ਕਰਨ ਅਤੇ ਇਥੋਂ ਤੱਕ ਪਹੁੰਚਾਉਣ ਵਿਚ ਕਿੰਨਾਂ ਲਹੂ ਡੁੱਲ੍ਹਿਆ, ਕਿੰਨੀਆਂ ਕੁਰਬਾਨੀਆਂ ਦਿਤੀਆਂ, ਕਿੰਨੇ ਲੋਕ ਸ਼ਹੀਦ ਹੋਏ, ਘਰੋਂ ਬੇਘਰ ਹੋਏ, ਸੂਲੀਆਂ 'ਤੇ ਚੜ੍ਹੇ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਬੰਦ ਬੰਦ ਕਟਵਾਏ, ਤੱਤੀਆਂ ਲੋਹਾਂ 'ਤੇ ਬੈਠੇ, ਉਬਲਦੀਆਂ ਦੇਗਾਂ ਵਿਚ ਉਬਾਲੇ ਗਏ ਪਰ ਸਿੱਖੀ 'ਤੇ ਆਨ ਨਹੀਂ ਆਉਣ ਦਿਤੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਆਪਣਾ ਸਾਰਾ ਸਰਬੰਸ ਵਾਰ ਦਿਤਾ। ਐਨੀਆਂ ਕੁਰਬਾਨੀਆਂ ਦੇਣ ਤੋਂ ਬਾਅਦ ਜਿਸ ਧਰਮ ਨੂੰ ਕਾਇਮ ਕੀਤਾ ਗਿਆ ਹੋਵੇ, ਉਸ ਧਰਮ ਵੱਲ ਸਾਡਾ ਨੌਜਵਾਨ ਹੁਣ ਕਿਥੇ ਖੜ੍ਹਾ ਹੈ, ਇਹ ਬੜੀ ਸੋਚਣ ਵਾਲੀ ਗੱਲ ਹੈ।

### ਲੇਖਾ-ਜੋਖਾ

ਜੇ ਅੱਜ ਅਸੀਂ ਆਪਣੇ ਸਿੱਖ ਨੌਜਵਾਨ ਦਾ ਲੇਖਾ ਜੋਖਾ ਕਰੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਸਾਡੇ ਨੌਜਵਾਨ ਪਤਿੱਤ ਹੋ ਰਹੇ ਹਨ ਭਾਵੇਂ ਉਹ ਕਿਸੇ ਵੀ ਖੇਤਰ ਵਿਚ ਹਨ, ਸਿੱਖੀ ਤੋਂ ਮੂੰਹ ਮੋੜ ਚੁੱਕੇ ਹਨ। ਪੰਜਾਬ ਜਾਂ ਭਾਰਤ ਵਿਚ ਹੀ ਨਹੀਂ, ਵਿਦੇਸ਼ਾਂ ਵਿਚ ਵੀ ਇਹੋ ਹੀ ਹਾਲ ਹੈ। ਦਾੜ੍ਹੀ ਰੱਖਣਾ ਤੇ ਪੱਗ ਬੰਨ੍ਹਣਾ ਤਾਂ ਜਿਵੇਂ ਇਨ੍ਹਾਂ ਦੀ ਸ਼ਾਨ ਦੇ ਵਿਰੁੱਧ ਹੋਵੇ। ਦਾੜ੍ਹੀ ਕਤਰਨਾ ਤੇ ਵਾਲ ਕਟਵਾਉਣਾ ਤੇ ਪਟਕਾ ਬੰਨਣਾ, ਸਿਨੇਮੇ ਵੇਖਣੇ, ਕਲੱਬਾਂ ਵਿਚ ਜਾਣਾ, ਸ਼ਰਾਬ ਤੇ ਹੋਰ ਨਸ਼ੇ ਕਰਨੇ, ਗੋਲੀਆਂ ਖਾਣੀਆਂ ਇਨ੍ਹਾਂ ਦਾ ਪੇਸ਼ਾ ਬਣ ਚੁੱਕਾ ਹੈ। ਗੁਰਦੁਆਰੇ ਜਾਣਾ ਤਾਂ ਜਿਵੇਂ ਇਹ ਆਪਣੀ ਹੱਤਕ ਸਮਝਦੇ ਹੋਣ।

ਅੱਜ ਤੁਸੀਂ ਕੋਈ ਅਖ਼ਬਾਰ ਚੁੱਕ ਕੇ ਦੇਖੋ ਅਖ਼ਬਾਰ ਦੇ ਮੈਟਰੀਮੋਨੀਅਲ ਵਾਲੇ ਪੰਨੇ ਇਨ੍ਹਾਂ ਇਸ਼ਤਿਹਾਰਾਂ ਨਾਲ ਭਰੇ ਪਏ ਹਨ ਕਿ ਸਾਨੂੰ ਮੁੰਡਾ ਕਲੀਨ ਸ਼ੇਵਨ ਚਾਹੀਦਾ ਹੈ।

ਇਹ ਇਸ਼ਤਿਹਾਰ Openly ਛਪ ਰਹੇ ਹਨ ਤੇ ਸਿੱਖ ਪਰਿਵਾਰ ਇਨ੍ਹਾਂ ਇਸ਼ਤਿਹਾਰਾਂ ਦੀ ਵਰਤੋਂ ਕਰ ਰਹੇ ਹਨ। ਜਦੋਂ ਸਿੱਖ ਮੁੰਡੇ ਲੱਭਣਗੇ ਨਹੀਂ ਤਾਂ ਮਜਬੂਰਨ ਵਸ ਮਾਂ ਪਿਓ ਨੂੰ ਗ਼ੈਰ ਸਿੱਖ ਮੁੰਡਿਆਂ ਨਾਲ ਹੀ ਵਿਆਹ ਕਰਨੇ ਪੈ ਰਹੇ ਹਨ ਜਿਸ ਨਾਲ ਸਿੱਖੀ ਨੂੰ ਹੋਰ ਢਾਹ ਲੱਗ ਰਹੀ ਹੈ।

ਖੇਡਾਂ ਵਿਚ ਵੀ ਸਾਡੇ ਨੌਜਵਾਨਾਂ ਦਾ ਇਹੋ ਹੀ ਹਾਲ ਹੈ। ਸਾਡੇ ਖਿਡਾਰੀ ਸਾਬਤ ਸੂਰਤ ਰਖਣ ਨਾਲੋਂ ਕਲੀਨ ਸ਼ੇਵਨ ਹੋਣ ਜਾਂ ਵਾਲ ਕਟਵਾਉਣ ਨੂੰ ਤਰਜੀਹ ਦੇ ਰਹੇ ਹਨ। ਉੱਡਣਾ ਸਿੱਖ ਸ. ਮਿਲਖ਼ਾ ਸਿੰਘ ਦਾ ਪੁੱਤਰ ਸ. ਚਿਰਨਜੀਤ ਸਿੰਘ ਜਿਹੜਾ ਗੌਲਫ਼ ਦਾ ਪ੍ਰਸਿੱਧ ਖਿਡਾਰੀ ਹੈ, ਮੋਨਾ ਹੈ। ਭਾਰਤ ਦੀ ਹਾਕੀ ਟੀਮ ਦੇ ਸੱਤ ਸਿੱਖ ਨੌਜਵਾਨ ਮੁੰਡਿਆਂ ਵਿਚੋਂ ਦੋ ਨੇ ਹੀ ਸਿਰਫ਼ ਵਾਲ ਰੱਖੇ ਹਨ ਬਾਕੀ ਪੰਜੇ ਮੋਨੇ ਹਨ। ਪ੍ਰਭਜੋਤ ਸਿੰਘ, ਗਗਨਜੀਤ ਸਿੰਘ ਅਤੇ ਜੁਗਰਾਜ ਸਿੰਘ ਆਦਿ ਹਾਕੀ ਦੇ ਉੱਘੇ ਖਿਡਾਰੀ ਜਿਨ੍ਹਾਂ ਦੀ ਅੱਜ ਚੜ੍ਹਤ ਹੈ ਪਰ ਉਹ ਸਿੱਖੀ ਸਰੂਪ ਵਿਚ ਨਹੀਂ ਹਨ। ਪੰਜਾਬ ਦੀਆਂ ਖੇਡ ਟੀਮਾਂ ਵਿਚ 90 ਫੀਸਦੀ ਸਿੱਖ ਹਨ ਪਰ ਕੋਈ ਵੀ ਪੱਗ ਨਹੀਂ ਬੰਨ੍ਹਦਾ। ਪੰਜਾਬ ਦੀ ਕਬੱਡੀ ਦੀ ਉੱਘੀ ਟੀਮ ਹੋਇਆ ਕਰਦੀ ਸੀ ਜਿਸ ਵਿਚ ਤਕਰੀਬਨ ਸਾਰੇ ਹੀ ਖਿਡਾਰੀ ਸਿੱਖ ਹੋਇਆ ਕਰਦੇ ਸਨ ਅਤੇ ਜਦੋਂ ਉਹ ਭਾਰਤ ਦੇ ਦੂਜਿਆਂ ਸੂਬਿਆਂ ਵਿਚ ਜਾਂ ਬਾਹਰਲੇ ਮੁਲਕਾਂ ਵਿਚ ਖੇਡਣ ਜਾਂਦੇ ਸਨ ਤਾਂ ਪੰਜਾਬ ਦਾ ਨਾਂ ਉੱਚਾ ਹੁੰਦਾ ਸੀ ਅਤੇ ਲੋਕ ਫ਼ਖਰ ਮਹਿਸੂਸ ਕਰਿਆ ਕਰਦੇ ਸਨ। ਪਰ ਹੁਣ ਉਹ ਹੀ ਨੌਜਵਾਨ ਵਾਲਾਂ ਤੇ ਪੱਗਾਂ ਤੋਂ ਬਗੈਰ ਨਜ਼ਰ ਆਉਂਦੇ ਹਨ ਤੇ ਕੋਈ ਉਨ੍ਹਾਂ ਨੂੰ ਗੌਲ਼ਦਾ ਵੀ ਨਹੀਂ। ਭਾਵੇਂ ਉਹ ਕਿਤਨੀਆਂ ਹੀ ਮੱਲ੍ਹਾਂ ਮਾਰ ਲੈਣ। ਮੈਂ ਇਥੇ ਇਹ ਗੱਲ ਵੀ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਧਾਰਮਿਕ ਆਗੂ ਅਤੇ ਸੰਤ ਮਹਾਤਮਾ ਪਿੰਡਾਂ ਅਤੇ ਸ਼ਹਿਰਾਂ ਵਿਚ ਹੋਣ ਵਾਲੇ ਖੇਡ ਮੁਕਾਬਲਿਆਂ ਵਿਚ ਇਨਾਮ ਤਾਂ ਵੰਡਦੇ ਹਨ ਪਰ ਉਨ੍ਹਾਂ ਨੂੰ ਸਿੱਖ ਸਰੂਪ ਕਾਇਮ ਰੱਖਣ ਦੀ ਸਿੱਖਿਆ ਨਹੀਂ ਦਿੰਦੇ। ਇਕ ਸਮਾਂ ਜੀ ਜਦੋਂ ਫਗਵਾੜੇ ਵਾਲੀ ਜੇ.ਸੀ.ਟੀ. ਫੁੱਟਬਾਲ ਟੀਮ ਪੂਰੇ ਭਾਰਤ ਵਿਚੋਂ ਅੱਵਲ ਨੰਬਰ 'ਤੇ ਆਉਂਦੀ ਸੀ। ਇੰਦਰ ਸਿੰਘ ਅਤੇ ਜਰਨੈਲ ਸਿੰਘ ਹਿੰਦੁਸਤਾਨ ਦੇ ਸਭ ਤੋਂ ਵੱਡੇ ਫੁੱਟਬਾਲ ਦੇ ਖਿਡਾਰੀ ਮੰਨੇ ਜਾਂਦੇ ਸਨ। ਉਹ ਪੱਕੇ ਸਿੱਖ ਸਨ ਪਰ ਅੱਜ ਵੇਖੀਏ ਤਾਂ ਸਾਰੀ ਟੀਮ ਹੀ ਪਤਿਤ ਹੋ ਚੁੱਕੀ ਹੈ। ਹਰਭਜਨ ਸਿੰਘ ਕ੍ਰਿਕਟ ਜਗਤ ਦਾ ਪ੍ਰਸਿੱਧ ਗੇਂਦਬਾਜ਼ ਹੈ ਪਰ ਪਗੜੀ ਬੰਨ੍ਹਣ ਤੋਂ ਇਨਕਾਰੀ ਹੈ।

ਮੈਂ ਏਥੇ ਇਕ ਪ੍ਰਸ਼ਨ ਪੁੱਛਣਾ ਚਾਹੁੰਦਾ ਹਾਂ ਕਿ ਅਸੀਂ ਸ਼ਤਾਬਦੀਆਂ ਮਨਾ ਰਹੇ ਹਾਂ, ਹੁਣੇ ਪਿਛੇ ਜਿਹੇ ਹੀ ਅਸੀਂ ਸਿੱਖ ਧਰਮ ਦੀ ਸਥਾਪਨਾ ਦਾ 300ਵਾਂ ਦਿਵਸ ਮਨਾਇਆ ਹੈ। ਪਹਿਲਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਪੰਜ ਸੌ ਸਾਲਾ ਜਨਮ ਮਨਾਇਆ ਸੀ। ਏਸੇ ਤਰ੍ਹਾਂ ਅਸੀਂ ਆਏ ਦਿਨ ਗੁਰਪੁਰਬ ਤੇ ਦਿਨ ਮਨਾਉਂਦੇ ਰਹਿੰਦੇ ਹਾਂ, ਆਪਣੇ ਇਤਿਹਾਸ 'ਤੇ ਮਾਣ ਕਰਦੇ ਹਾਂ। ਇੰਜ ਕਰਨਾ ਵੀ ਚਾਹੀਦਾ ਹੈ, ਦਿਨ ਮਨਾਉਣੇ ਚਾਹੀਦੇ ਹਨ, ਪਰ ਕੀ ਅਸੀਂ ਕਦੀ ਆਪਣੇ ਅੰਦਰ ਝਾਤੀ ਮਾਰੀ ਹੈ ਕਿ ਕਿਥੇ ਅੱਜ ਤੋਂ ਸੌ ਸਾਲ ਪਹਿਲਾਂ ਦਾ ਸਿੱਖ ਨੌਜਵਾਨ ਤੇ ਕਿੱਥੇ ਅੱਜ ਦਾ ਸਿੱਖ ਨੌਜਵਾਨ? ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੰਘ ਸਭਾਵਾਂ ਗੁਰਦੁਆਰਿਆਂ ਦੀ ਉਸਾਰੀ 'ਤੇ ਜ਼ੋਰ ਦੇ ਰਹੀਆਂ ਹਨ। ਸਕੂਲਾਂ, ਕਾਲਜਾਂ ਤੇ ਹੋਰ ਬਿਲਡਿੰਗਾਂ ਤਾਂ ਬਣਾ ਰਹੀਆਂ ਹਨ



ਪਰ ਉਨ੍ਹਾਂ ਨੂੰ ਇਸ ਗੱਲ ਨਾਲ ਸਰੋਕਾਰ ਨਹੀਂ ਕਿ ਉਨ੍ਹਾਂ ਬਿਲਡਿੰਗਾਂ ਵਿਚ ਪੜ੍ਹ ਰਹੇ ਸਾਡੇ ਨੌਜਵਾਨ ਕਿਥੇ ਜਾ ਰਹੇ ਹਨ? ਸਾਡਾ ਸਿੱਖ ਨੌਜਵਾਨ ਨਿਰਾਸ਼ ਕਿਉਂ ਹੈ? ਸਿੱਖੀ ਤੋਂ ਬੇਮੁਖ ਕਿਉਂ ਹੈ? ਸਾਡੇ ਸਿੱਖੀ ਦੇ ਪ੍ਰਚਾਰਕ, ਕਥਾਵਾਚਕ ਤੇ ਕੀਰਤਨੀਏ ਸਿੱਖੀ ਦਾ ਪ੍ਰਚਾਰ ਕਰਨ ਤੋਂ ਅਸਫ਼ਲ ਕਿਉਂ ਰਹੇ ਹਨ? ਇਹ ਪਤਾ ਲਾਉਣ ਦੀ ਲੋੜ ਹੈ ਕਿ ਅੱਜ ਸਾਡਾ ਨੌਜਵਾਨ ਭਟਕ ਕਿਉਂ ਗਿਆ ਹੈ? ਸਾਡੇ ਅਦਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਕਾਰਨਾਂ ਦਾ ਪਤਾ ਲੱਭੀਏ, ਜਿਨ੍ਹਾਂ ਤੋਂ ਸਿੱਖੀ ਨੂੰ ਢਾਹ ਲੱਗ ਰਹੀ ਹੈ। ਸਾਨੂੰ ਮਨੋਵਿਗਿਆਨਕਾਂ ਦੀ ਮਦਦ ਲੈ ਕੇ ਨੌਜਵਾਨ ਪੀੜ੍ਹੀ ਨੂੰ ਘੋਖਣ ਦੀ ਲੋੜ ਹੈ। ਇਥੇ ਇਹ ਵੀ ਵੇਖਣ ਦੀ ਲੋੜ ਹੈ ਕਿ ਅਮਰੀਕਾ ਵਿਚ ਇਕੱਲੇ ਹਰਭਜਨ ਸਿੰਘ ਯੋਗੀ ਨੇ ਹਜ਼ਾਰਾਂ ਸਿੱਖ ਬਣਾਏ ਹਨ ਜਿਹੜੇ ਅੱਗੋਂ ਯੂਥ ਕੈਂਪ ਲਾ ਕੇ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ। ਜੇ ਬਾਹਰਲੇ ਮੁਲਕਾਂ ਦੇ ਲੋਕ ਚੰਗੇਰੇ ਪ੍ਰਚਾਰ ਰਾਹੀਂ ਸਿੱਖ ਧਰਮ ਵੱਲ ਆਕਰਸ਼ਤ ਹੋ ਸਕਦੇ ਹਨ ਤਾਂ ਆਪਣੀ ਹੀ ਧਰਤੀ 'ਤੇ ਆਪਣੇ ਹੀ ਲੋਕ ਇਸ ਤੋਂ ਬੇਮੁਖ ਕਿਉਂ ਹੋ ਰਹੇ ਹਨ? ਅਸੀਂ ਆਪ ਇਸ ਵਿਚ ਪਛੜ ਕੇ ਘਰ ਬੈਠ ਗਏ ਹਾਂ- ਸੋਚੋ ਕਿਉਂ?

## ਨਸ਼ਿਆਂ ਦੇ ਸ਼ਿਕਾਰ ਨੌਜਵਾਨ

ਪੰਜਾਬ ਵਿਚ ਨਸ਼ਿਆਂ ਦਾ ਏਨਾ ਜ਼ੋਰ ਹੈ, ਜਿੰਨਾ ਇਸ ਤੋਂ ਪਹਿਲਾਂ ਕਦੀ ਵੀ ਨਹੀਂ ਸੀ। ਅਫੀਮ, ਸਮੈਕ, ਚਰਸ, ਪੋਸਤ, ਸ਼ਰਾਬ, ਗਾਂਜਾ ਤੇ ਨਸ਼ੀਲੀਆਂ ਦਵਾਈਆਂ ਅਤੇ ਟੀਕਿਆਂ ਦੀ ਖੁੱਲ੍ਹ ਕੇ ਵਰਤੋਂ ਕੀਤੀ ਜਾ ਰਹੀ ਹੈ। ਸਿਰਫ਼ ਮੁੰਡੇ ਹੀ ਨਹੀਂ ਕੁੜੀਆਂ ਵੀ ਇਨ੍ਹਾਂ ਨਸ਼ਿਆਂ ਦਾ ਸ਼ਿਕਾਰ ਹੋ ਰਹੀਆਂ ਹਨ ਅਤੇ ਆਪਣੀ ਜ਼ਿੰਦਗੀ ਤੇ ਸੁਨਹਿਰੇ ਭਵਿੱਖ ਨੂੰ ਤਬਾਹ ਕਰ ਰਹੀਆਂ ਹਨ। ਪੰਜਾਬ ਵਿਚ ਸ਼ਰਾਬ ਦੇ ਤਾਂ ਜਿਵੇਂ ਦਰਿਆ ਵੱਗ ਰਹੇ ਹੋਣ। ਇਕ ਅਨੁਮਾਨ ਮੁਤਾਬਕ ਪੰਜਾਬ ਵਿਚ 18 ਕਰੋੜ ਬੋਤਲ ਸ਼ਰਾਬ ਦੀ ਸਾਲਾਨਾ ਵਿਕਰੀ ਹੁੰਦੀ ਹੈ ਤੇ ਪਿੰਡ ਦੀ ਦੇਸੀ ਜਾਂ ਰੂੜ੍ਹੀ ਮਾਰਕਾ ਸ਼ਰਾਬ ਇਸ ਤੋਂ ਅਲੱਗ ਹੈ। ਇਕ ਅਨੁਮਾਨ ਮੁਤਾਬਕ ਪੰਜਾਬ ਵਿਚ 75 ਫੀਸਦੀ ਮੁੰਡੇ ਕਿਸੇ ਨਾ ਕਿਸੇ ਨਸ਼ੇ ਦਾ ਸ਼ਿਕਾਰ ਹਨ।

ਸ਼ਰਾਬ ਤੋਂ ਬਿਨ੍ਹਾਂ ਬਾਕੀ ਦੇ ਸਾਰੇ ਨਸ਼ਿਆਂ 'ਤੇ ਪਾਬੰਦੀ ਹੈ। ਇਸ ਦੇ ਬਾਵਜੂਦ ਅਫ਼ੀਮ, ਸਮੈਕ, ਗਾਂਜਾ ਅਤੇ ਨਸ਼ੀਲੀਆਂ ਦਵਾਈਆਂ ਆਮ ਮਿਲਦੀਆਂ ਹਨ। ਹਰ ਕੈਮਿਸਟ ਦੀ ਦੁਕਾਨ ਨਸ਼ੀਲੀਆਂ ਗੋਲੀਆਂ, ਕੈਪਸੂਲ ਤੇ ਇੰਜੈਕਸ਼ਨ ਵੰਡਦੀ ਹੈ। ਉਨ੍ਹਾਂ ਨੂੰ ਕੋਈ ਪੁੱਛਣ ਵਾਲਾ ਨਹੀਂ। ਨਸ਼ਾ ਛੁਡਾਊ ਕੈਂਪਾਂ ਦਾ ਕੋਈ ਅਸਰ ਨਹੀਂ ਹੋ ਰਿਹਾ। ਸਾਡੀ ਸਰਕਾਰ 'ਤੇ ਸਾਡਾ ਸਮਾਜ ਮੂਕ ਦਰਸ਼ਕ ਬਣ ਕੇ ਵੇਖ ਰਹੇ ਹਨ।

ਕੀ ਕਦੀ ਅਸੀਂ ਸੋਚਿਆ ਹੈ ਕਿ ਸਾਡੀ ਨੌਜਵਾਨ ਪੀੜ੍ਹੀ ਨਸ਼ਿਆਂ ਦਾ ਸ਼ਿਕਾਰ ਕਿਉਂ ਹੋ ਰਹੀ ਹੈ?

## ਆਰਥਕ ਮੰਦਹਾਲੀ

ਜੇ ਅਸੀਂ ਪੰਜਾਬ ਦੀ ਆਰਥਕ ਹਾਲਤ ਉੱਤੇ ਨਜ਼ਰ ਮਾਰੀਏ ਤਾਂ ਸਾਨੂੰ ਪਤਾ

ਲੱਗੇਗਾ ਕਿ ਉਪਰੋਂ ਵੇਖਣ ਨੂੰ ਤਾਂ ਪੰਜਾਬ ਬੜਾ ਖੁਸ਼ਹਾਲ ਨਜ਼ਰ ਆਉਂਦਾ ਹੈ ਪਰ ਅੰਦਰੋਂ ਇਸ ਦੀ ਹਾਲਤ ਬਿਲਕੁਲ ਖੋਖਲੀ ਹੋ ਚੁੱਕੀ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਪੰਜਾਬ ਦੀ ਖੇਤੀਬਾੜੀ ਯੋਗ ਜ਼ਮੀਨ ਏਨੀ ਨਹੀਂ ਕਿ ਸਾਰੇ ਲੋਕੀਂ ਇਸ 'ਤੇ ਨਿਰਬਾਹ ਕਰ ਸਕਣ। ਅੱਜ ਤੋਂ ਤੀਹ ਚਾਲੀ ਸਾਲ ਪਹਿਲਾਂ ਤੀਹ ਏਕੜ ਦੀ ਸੀਲਿੰਗ ਕਾਰਨ ਆਮ ਕਿਸਾਨਾਂ ਕੋਲ ਤਾਂ ਜ਼ਮੀਨ ਰਹੀ ਹੀ ਨਹੀਂ। ਜਿਨ੍ਹਾਂ ਕੋਲ ਥੋੜ੍ਹੀ ਬਹੁਤ ਜ਼ਮੀਨ ਸੀ ਉਹ ਵੀ ਪਰਿਵਾਰਕ ਵੰਡੀਆਂ ਕਾਰਨ ਇਕ ਇਕ ਦੋ-ਦੋ ਏਕੜ ਰਹਿ ਗਈ ਹੈ ਜਿਸ 'ਤੇ ਖੇਤੀ ਕਰਨੀ ਤੇ ਗੁਜ਼ਾਰਾ ਕਰਨਾ ਮੁਸ਼ਕਿਲ ਹੈ। ਕੁਝ ਗਿਣਤੀ ਦੇ ਵੱਡੇ ਜ਼ਿਮੀਂਦਾਰਾਂ ਨੂੰ ਛੱਡ ਕੇ ਆਮ ਕਿਸਾਨਾਂ ਦਾ ਇਹੋ ਹਾਲ ਹੈ।

ਦੂਜਾ ਉਦਯੋਗਿਕ ਤਰੱਕੀ ਵੀ ਉਸ ਪੱਧਰ ਤੱਕ ਨਹੀਂ ਹੋਈ, ਜਿਸ ਨੂੰ ਖੇਤੀਬਾੜੀ ਦਾ ਬਦਲ ਕਿਹਾ ਜਾ ਸਕੇ। ਨੌਜਵਾਨ ਪੀੜ੍ਹੀ ਫੈਕਟਰੀਆਂ ਵਿਚ ਕੰਮ ਕਰਨਾ ਆਪਣੀ ਹੱਤਕ ਸਮਝਦੀ ਹੈ। ਹਾਲਤ ਇਹ ਹੈ ਕਿ ਬਾਕੀ ਪ੍ਰਾਂਤਾਂ ਵਿਚੋਂ ਲੇਬਰ ਆ ਕੇ ਪੰਜਾਬ ਦੇ ਖੇਤਾਂ ਤੇ ਫੈਕਟਰੀਆਂ ਵਿਚ ਤਾਂ ਕੰਮ ਕਰ ਰਹੇ ਹਨ ਪਰ ਆਪਣੇ ਨੌਜਵਾਨ ਕੰਮ ਤੋਂ ਜੀਅ ਚੁਰਾਉਂਦੇ ਹਨ। ਨਤੀਜਾ ਬੇਰੁਜ਼ਗਾਰੀ, ਭਟਕਣ ਅਤੇ ਨਿਰਾਸ਼ਾ। ਵਿਹਲਾ ਆਦਮੀ ਝੂਰਨ ਤੋਂ ਬਿਨਾਂ ਕੀ ਕਰੇਗਾ ਤੇ ਫਿਰ ਉਹ ਆਪਣਾ ਦੁੱਖ ਘਟਾਉਣ ਲਈ ਨਸ਼ਿਆਂ ਦੀ ਓਟ ਲੈਂਦਾ ਹੈ।

## ਬੇਰੁਜ਼ਗਾਰੀ

ਇਕ ਅਨੁਮਾਨ ਮੁਤਾਬਕ ਪੰਜਾਬ ਦੇ 17 ਲੱਖ ਨੌਜਵਾਨ ਬੇਰੁਜ਼ਗਾਰ ਹਨ। ਸਵੈ ਰੁਜ਼ਗਾਰ ਦੇ ਵੀ ਸੀਮਤ ਵਸੀਲੇ ਹਨ। ਬਹੁਤ ਸਾਰੇ ਧੰਦੇ ਅਜਿਹੇ ਹਨ ਜਿਨ੍ਹਾਂ ਤੋਂ ਪੈਸਾ ਕਮਾਇਆ ਜਾ ਸਕਦਾ ਹੈ ਜਿਵੇਂ ਡੇਅਰੀ ਉਦਯੋਗ, ਮੱਛੀ ਪਾਲਣ, ਮੁਰਗੀਖ਼ਾਨਾ, ਮਧੂ ਮੱਖੀ ਜਾਂ ਛੋਟੀ ਮੋਟੀ ਦੁਕਾਨਦਾਰੀ ਜਾਂ ਫੈਕਟਰੀਆਂ ਵਿਚ ਕੰਮ ਕਰਨਾ। ਭਾਵੇਂ ਇਹ ਧੰਦੇ ਘਾਟੇ ਵਾਲੇ ਤਾਂ ਨਹੀਂ ਹਨ ਪਰ ਜੇ ਇਨ੍ਹਾਂ ਨੂੰ ਸਹੀ ਢੰਗ ਨਾਲ ਨਾ ਚਲਾਇਆ ਜਾਵੇ ਤਾਂ ਇਨ੍ਹਾਂ ਵਿਚੋਂ ਵਧੇਰੇ ਕਮਾਈ ਦੀ ਵੀ ਗੁੰਜਾਇਸ਼ ਨਹੀਂ। ਇਸੇ ਕਰਕੇ ਬੇਰੁਜ਼ਗਾਰੀ ਵੱਧ ਰਹੀ ਹੈ। ਸਰਕਾਰੀ ਨੌਕਰੀਆਂ ਦੀ ਉਮੀਦ ਵਿਚ ਜਵਾਨੀ ਉਂਜ ਹੀ ਰੁੱਲ੍ਹ ਰਹੀ ਹੈ।

## ਵਰਕਰ ਕਲਚਰ (Work Culture)

ਇਕ ਸਮਾਂ ਸੀ ਜਦੋਂ ਸਿੱਖਾਂ ਦੀ ਬਹਾਦਰੀ 'ਤੇ ਲੋਕਾਂ ਨੂੰ ਫ਼ਖ਼ਰ ਹੋਇਆ ਕਰਦਾ ਸੀ। ਸਾਰੀਆਂ ਕੌਮਾਂ ਪੰਜਾਬੀ ਲੋਕਾਂ ਦੀ ਬਹਾਦਰੀ ਅਤੇ ਮਿਹਨਤ ਕਰਨ ਦੇ ਜਜ਼ਬੇ ਦੀ ਕਦਰ ਕਰਦੀਆਂ ਸਨ। ਹੱਥੀ ਕਿਰਤ ਕਰਨ ਨੂੰ ਇਕ ਗੁਣ ਸਮਝਿਆ ਜਾਂਦਾ ਸੀ। ਅੰਗਰੇਜ਼ ਵੀ ਇਸੇ ਕਰਕੇ ਪੰਜਾਬੀਆਂ ਦੀ ਕਦਰ ਕਰਦੇ ਸਨ ਕਿ ਇਹ ਜਿਥੇ ਵੀ ਗਏ ਉਨ੍ਹਾਂ ਆਪਣੀ ਮਿਹਨਤ ਨਾਲ ਪੈਸਾ ਕਮਾਇਆ ਤੇ ਪੰਜਾਬ ਦਾ ਨਾਂ ਰੌਸ਼ਨ ਕੀਤਾ। ਇਹੋ ਹੀ ਕਾਰਨ ਹੈ ਕਿ ਪੰਜਾਬੀ ਦੁਨੀਆਂ ਦੇ ਤਕਰੀਬਨ ਸਾਰੇ ਮੁਲਕਾਂ ਵਿਚ ਗਏ ਹਨ ਤੇ ਯੂਰੋਪੀਅਨ ਮੁਲਕਾਂ



ਵਿਚ ਤਾਂ ਉਨ੍ਹਾਂ ਨੇ ਮਿਹਨਤ ਨਾਲ ਇੰਨਾ ਪੈਸਾ ਕਮਾਇਆ ਹੈ ਕਿ ਉਹ ਵੱਡੇ ਧਨਾਢਾਂ ਵਿਚੋਂ ਗਿਣੇ ਜਾਂਦੇ ਹਨ। ਕਈਆਂ ਪੰਜਾਬੀਆਂ ਕੋਲ ਤਾਂ ਐਨੀ ਜ਼ਮੀਨ ਜਾਇਦਾਦ ਤੇ ਕਾਰੋਬਾਰ ਹੈ ਕਿ ਉਨ੍ਹਾਂ ਨੂੰ ਆਪ ਨੂੰ ਵੀ ਨਹੀਂ ਪਤਾ ਹੋਵੇਗਾ ਕਿ ਉਨ੍ਹਾਂ ਕੋਲ ਕਿੰਨਾ ਪੈਸਾ ਹੈ। ਪਰ ਹੈਰਾਨੀ ਦੀ ਗੱਲ ਹੈ ਕਿ ਅਜਿਹੇ ਅਮੀਰ ਵਿਰਸੇ ਦੀ ਜਾਨਸ਼ੀਨ ਪੀੜ੍ਹੀ ਅੱਜ ਹੱਥੀਂ ਕੰਮ ਕਰਨ ਨੂੰ ਆਪਣੀ ਹੱਤਕ ਸਮਝਦੀ ਹੈ। ਸਾਡਾ ਨੌਜਵਾਨ ਐਬਸੈਂਟੀ ਲੈਂਡਲਾਰਡ (Absentee Landlord) ਬਣਦਾ ਜਾ ਰਿਹਾ ਹੈ। ਇਕ ਸਮਾਂ ਸੀ ਜਦੋਂ ਸਾਡੇ ਲੋਹਾਰ, ਤਰਖਾਣ, ਮਕੈਨਿਕ ਅਤੇ ਹੋਰ ਤਕਨੀਕੀ ਕੰਮ ਕਰਨ ਵਾਲੇ ਵਿਅਕਤੀਆਂ ਦੀ ਧਾਕ ਹੁੰਦੀ ਸੀ। ਬਾਹਰਲੇ ਮੁਲਕਾਂ ਵਿਚ ਇਨ੍ਹਾਂ ਨੂੰ ਹੱਸ ਕੇ ਰੁਜ਼ਗਾਰ ਮਿਲ ਜਾਂਦਾ ਸੀ ਪਰ ਅੱਜ ਉਹ ਵੀ ਨਹੀਂ ਰਹੇ। ਇਸ ਦਾ ਕਾਰਨ ਵੀ ਹੱਥੀਂ ਨਾ ਕੰਮ ਕਰਨ ਦੀ ਰੁਚੀ ਹੈ। ਉਨ੍ਹਾਂ ਦੀ ਥਾਂ ਹੁਣ ਬਿਹਾਰ ਦੇ ਭਈਆਂ ਨੇ ਲੈ ਲਈ ਹੈ। ਇਕ ਪਾਸੇ ਜਿਥੇ ਪੰਜਾਬ ਵਿਚ 17 ਲੱਖ ਨੌਜਵਾਨ ਬੇਰੁਜ਼ਗਾਰ ਹਨ ਉਥੇ 15 ਲੱਖ ਭਈਏ ਪੰਜਾਬ ਵਿਚ ਆਪਣੀ ਰੋਜ਼ੀ ਰੋਟੀ ਕਮਾ ਰਹੇ ਹਨ। ਜੇ ਅਸੀਂ ਜ਼ਰਾ ਗੌਰ ਨਾਲ ਦੇਖੀਏ ਤਾਂ ਇਹ ਗੱਲ ਏਨੀ ਸਹਿਜ ਨਹੀਂ। ਇਸਦੇ ਭਵਿੱਖ ਵਿਚ ਖ਼ਤਰਨਾਕ ਸਿੱਟੇ ਨਿਕਲ ਸਕਦੇ ਹਨ ਜਿਨ੍ਹਾਂ ਵੱਲ ਅਸੀਂ ਅਵੇਸਲੇ ਹਾਂ ਅਤੇ ਸਾਨੂੰ ਧਿਆਨ ਦੇਣ ਦੀ ਲੋੜ ਹੈ। ਇਹ ਖ਼ਤਰੇ ਹਨ:

1. ਪੰਜਾਬ ਦੀ ਡੈਮੋਗ੍ਰਾਫ਼ੀ (Demography) ਬਦਲ ਰਹੀ ਹੈ: ਪੰਜਾਬੀ ਸੂਬੇ ਦੇ ਬਣਨ ਨਾਲ ਸਿੱਖਾਂ ਦੀ ਬਹੁ ਗਿਣਤੀ ਇਕ ਧਰਾਸਾ ਸੀ ਕਿ ਸਿੱਖ ਬਹੁ ਗਿਣਤੀ ਵਿਚ ਹਨ। ਇਸ ਨੂੰ ਪ੍ਰਾਪਤ ਕਰਨ ਵਿਚ ਕਿੰਨੇ ਮੋਰਚੇ ਲੱਗੇ, ਕਿੰਨੀਆਂ ਕੁਰਬਾਨੀਆਂ ਦੇਣੀਆਂ ਪਈਆਂ ਤਾਂ ਜਾ ਕੇ 1966 ਵਿਚ ਪੰਜਾਬੀ ਸੂਬਾ ਬਣਿਆ। ਪਰ ਅਜੋਕੇ ਵਰਕ ਕਲਚਰ ਦੇ ਸਿੱਟੇ ਵਜੋਂ ਜਿਸ ਸਪੀਡ ਨਾਲ ਲੇਬਰ ਦਾ ਇਨਫਲੱਕਸ (Influx) ਵਧ ਰਿਹਾ ਹੈ, ਉਸ ਨਾਲ ਆਬਾਦੀ ਦਾ ਬੈਲੇਂਸ ਖ਼ਤਮ ਹੋਣ ਦਾ ਡਰ ਹੈ ਤੇ ਨਾਲ ਹੀ ਇਸਦੇ ਰਾਜਨੀਤਕ ਰਿਪਰਕੱਸ਼ਨ ਹੋਣ ਦਾ ਵੀ ਡਰ ਹੈ। ਇੰਜ ਨਜ਼ਰ ਆ ਰਿਹਾ ਹੈ ਕਿ ਲੁਧਿਆਣਾ ਬਿਹਾਰੀਆਂ ਦੀ ਕਾਸਟੀਟਿਊਂਸੀ (Constituency) ਬਣ ਜਾਏਗੀ।

2. ਦੂਜਾ ਰਿਪਰੱਕਸ਼ਨ ਹੈ ਬੇਰੁਜ਼ਗਾਰੀ ਦਾ: ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਮਿਡਲ ਈਸਟ ਤੇ ਬਾਕੀ ਦੇਸ਼ਾਂ ਵਿਚ ਹੱਥੀਂ ਕਰਨ ਵਾਲੇ ਸੈਮੀ ਟਰੇਡ (Semi Trade) ਵਿਅਕਤੀਆਂ ਦੀ ਲੋੜ ਹੈ ਪਰ ਹਾਲਤ ਇਹ ਹੈ ਕਿ ਪੰਜਾਬ ਵਿਚ ਉਹ ਇਹ ਸਾਰੇ ਕਿੱਤੇ ਛੱਡ ਚੁੱਕੇ ਹਨ, ਜਿਨ੍ਹਾਂ ਦੀ ਦੂਜੇ ਮੁਲਕਾਂ ਵਿਚ ਤੇ ਆਪਣੇ ਪੰਜਾਬ ਵਿਚ ਵੀ ਵਧੇਰੇ ਲੋੜ ਹੈ। ਜੋ ਕਿੱਤੇ Earning Profession ਮੰਨੇ ਜਾਂਦੇ ਸਨ, ਉਨ੍ਹਾਂ ਦੀ ਹੁਣ ਘਾਟ ਹੈ ਤੇ ਇਸ ਲਈ ਅਸੀਂ ਹੋਰ ਪਛੜ ਰਹੇ ਹਾਂ।

## ਸਿੱਖ ਵਿਦਿਅਕ ਅਦਾਰਿਆਂ ਦਾ ਮਿਆਰ

ਸਿੱਖ ਸਕੂਲ ਤੇ ਕਾਲਜ ਖੁੰਬਾਂ ਵਾਂਗੂੰ ਵੱਧ ਰਹੇ ਹਨ। ਪਰ ਜੇ ਇਨ੍ਹਾਂ ਦੇ ਮਿਆਰ ਵੱਲ ਧਿਆਨ ਮਾਰੀਏ ਤਾਂ ਬਹੁਤ ਹੀ ਮੰਦਾ ਹਾਲ ਹੈ। ਦੇਖਣ ਵਾਲੀ ਗੱਲ ਇਹ ਹੈ ਕਿ ਹੁਣ ਕਿੰਨੇ ਸਿੱਖ ਵਿਦਿਆਰਥੀ ਇੰਜੀਨੀਅਰਿੰਗ, ਮੈਡੀਕਲ ਤੇ ਹੋਰ ਤਕਨੀਕੀ ਸੰਸਥਾਵਾਂ ਵਿਚ ਜਾ

ਰਹੇ ਹਨ। ਸਿੱਖ ਵਿਦਿਆਰਥੀਆਂ ਨੂੰ ਟੈਕਨੀਕਲ ਅਦਾਰਿਆਂ ਵਿਚ ਦਾਖ਼ਲਾ ਨਾ ਮਿਲਣ ਦਾ ਕਾਰਨ ਸਾਡੇ ਸਕੂਲਾਂ, ਕਾਲਜਾਂ ਦੀ ਮਾੜੀ ਕਾਰਗੁਜ਼ਾਰੀ (Poor Performance) ਹੈ। ਕਿੰਨੀ ਮਾੜੀ ਗੱਲ ਹੈ ਕਿ ਸਿੱਖ ਆਈ.ਏ.ਐਸ. ਤੇ ਹੋਰ ਸਿਵਲ ਇਮਤਿਹਾਨਾਂ ਵਿਚੋਂ ਬਾਹਰ ਹੁੰਦੇ ਜਾ ਰਹੇ ਹਨ। ਮੈਨੂੰ ਯਾਦ ਹੈ ਕਿ ਭਾਰਤ ਸਰਕਾਰ ਦੇ ਵੱਖ ਵੱਖ ਵਿਭਾਗਾਂ ਵਿਚ ਘੱਟੋ ਘੱਟ ਚਾਰ ਪੰਜ ਸਿੱਖ ਸੈਕਟਰੀ ਹੋਇਆ ਕਰਦੇ ਸੀ। ਦੂਸਰੇ ਪ੍ਰਾਂਤਾਂ ਵਿਚ ਵੀ ਜਿਵੇਂ ਬਿਹਾਰ, ਬੰਗਾਲ, ਯੂ.ਪੀ. ਆਦਿ ਵਿਚ ਵੀ ਕਈ ਸਿੱਖ ਚੀਫ਼ ਸੈਕਟਰੀ, ਡਾਇਰੈਕਟਰ ਜਨਰਲ ਪੁਲਿਸ, ਜਾਂ ਹੋਰ ਉੱਚੇ ਅਹੁਦਿਆਂ ਉੱਤੇ ਤਾਇਨਾਤ ਹੁੰਦੇ ਸਨ। ਅੱਜ ਹਾਲ ਇਹ ਹੈ ਕਿ ਪੂਰੇ ਭਾਰਤ ਸਰਕਾਰ ਦੇ ਕਿਸੇ ਵੀ ਵਿਭਾਗ ਵਿਚ ਕੋਈ ਸਿੱਖ ਸੈਕਟਰੀ ਨਹੀਂ ਹੈ। ਹਰ ਸਾਲ ਆਈ.ਏ.ਐਸ. ਤੇ ਅਲਾਈਡ ਸੇਵਾਵਾਂ ਵਿਚ ਘੱਟੋ ਘੱਟ 200-250 ਉਮੀਦਵਾਰ ਪਾਸ ਹੁੰਦੇ ਹਨ। ਪਰ ਉਨ੍ਹਾਂ ਵਿਚ ਸਿੱਖ ਇੱਕਾ ਦੁੱਕਾ ਹੀ ਮੁਸ਼ਕਿਲ ਨਾਲ ਹੁੰਦਾ ਹੈ। ਸਭ ਤੋਂ ਮਾੜੀ ਹਾਲਤ ਬਿਹਾਰ ਦੀ ਹੁੰਦੀ ਸੀ। ਉਨ੍ਹਾਂ ਨੂੰ ਗਰੀਬੀ ਦਾ ਅਹਿਸਾਸ ਹੋਇਆ ਹੈ ਤੇ ਹੁਣ ਸਭ ਤੋਂ ਵੱਧ ਆਈ.ਏ.ਐਸ. ਅਤੇ ਅਲਾਈਡ ਸੇਵਾਵਾਂ ਵਿਚ ਬਿਹਾਰ ਦੇ ਅਫ਼ਸਰ ਆ ਰਹੇ ਹਨ। ਇਕ ਸਮਾਂ ਸੀ ਜਦੋਂ ਡਿਫੈਂਸ ਵਿਚ ਸਿੱਖ ਅਫ਼ਸਰਾਂ ਦੀ ਭਰਮਾਰ ਸੀ। ਡੇਹਰਾਦੂਨ ਤੇ ਖੜਕਵਾਸਲਾ ਵਿਚ ਜੂੜਿਆਂ ਅਤੇ ਪੱਗਾਂ ਦੀ ਚਹਿਲ ਪਹਿਲ ਸੀ ਪਰ ਹੁਣ ਕੋਈ ਵਿਰਲੇ ਹੀ ਨਜ਼ਰ ਆਉਂਦੇ ਹਨ। ਉਹ ਫਿਜ਼ੀਕਲ ਟੈਸਟ ਤਾਂ ਆਸਾਨੀ ਨਾਲ ਪਾਸ ਕਰ ਲੈਂਦੇ ਹਨ ਪਰ ਐਜੂਕੇਸ਼ਨਲੀ ਲੋ ਹੋਣ ਕਰਕੇ ਲਿਖਤੀ ਟੈਸਟ ਵਿਚੋਂ ਫੇਲ੍ਹ ਹੋ ਜਾਂਦੇ ਹਨ। ਅੱਜ ਡਿਫੈਂਸ ਵਿਚ 10 ਹਜ਼ਾਰ ਅਫ਼ਸਰਾਂ ਦੀਆਂ ਅਸਾਮੀਆਂ ਖਾਲੀ ਹਨ ਜਿਹੜੀਆਂ ਪੂਰੀ Qualification ਰੱਖਣ ਵਾਲੇ ਉਮੀਦਵਾਰਾਂ ਦੀ ਘਾਟ ਕਰਕੇ ਖਾਲੀ ਪਈਆਂ ਹਨ। ਕੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 36 ਵਿਦਿਅਕ ਅਦਾਰਿਆਂ ਵਿਚੋਂ ਇਕ ਵੀ ਵਿਦਿਆਰਥੀ ਕਿਸੇ ਉੱਚੇ ਅਹੁਦੇ 'ਤੇ ਗਿਆ ਹੈ? ਕਿੰਨੇ ਸਿੱਖ ਨੌਜਵਾਨ ਫੌਜ ਵਿਚ ਭਰਤੀ ਹੋ ਰਹੇ ਹਨ? ਦਿੱਲੀ ਪੜ੍ਹੇ ਲਿਖੇ ਸਿੱਖਾਂ ਦਾ ਸ਼ਹਿਰ ਹੈ ਪਰ ਸਾਡੀ ਗੁਰਦੁਆਰਾ ਪ੍ਰਬੰਧਕ ਕਮੇਟੀ ਭਰਾ ਮਾਰੂ ਜੰਗ ਵਿਚ ਲੱਗੀ ਹੈ। ਮੈਂਬਰ ਮੰਡੀ ਵਿਚ ਵਿਕਦੇ ਹਨ।

## ਤਕਨੀਕੀ ਸਿੱਖਿਆ ਦੀ ਘਾਟ

ਸਾਡੇ ਦੇਸ਼ ਵਿਚ ਤੇ ਖ਼ਾਸ ਕਰਕੇ ਪੰਜਾਬ ਤੇ ਸਿੱਖ ਅਦਾਰਿਆਂ ਵਿਚ ਤਕਨੀਕੀ ਸਿੱਖਿਆ ਦੀ ਘਾਟ ਹੈ। ਇਸ ਦੀ ਪਿਛੋਕੜ ਵਿਚ ਹੋਰ ਜਾਈਏ ਤਾਂ ਅਸੀਂ ਵੇਖਾਂਗੇ ਕਿ ਸਾਡੇ ਨੌਜਵਾਨਾਂ ਨੂੰ ਸਿੱਖਿਆ ਕਿਸ ਪੱਧਰ ਤੱਕ ਦਿਤੀ ਜਾਂਦੀ ਹੈ। ਇਕ ਤਾਂ ਮਾਪੇ ਬੜੀ ਮੁਸ਼ਕਿਲ ਨਾਲ ਆਪਣੇ ਬੱਚਿਆਂ ਨੂੰ ਸਕੂਲ ਭੇਜਦੇ ਹਨ, ਦੂਜਾ ਸਕੂਲਾਂ ਵਿਚ ਉਹ ਸਹੂਲਤਾਂ ਨਹੀਂ ਹਨ ਜਿਨ੍ਹਾਂ ਰਾਹੀਂ ਬੱਚਿਆਂ ਨੂੰ ਬਦਲਦੇ ਸਮੇਂ ਦੇ ਹਾਣ ਦੀ ਸਿੱਖਿਆ ਦਿਤੀ ਜਾ ਸਕੇ। ਇਹੋ ਹਾਲ ਕਾਲਜਾਂ ਦਾ ਹੈ। ਸਾਡੇ ਸਕੂਲਾਂ ਕਾਲਜਾਂ ਵਿਚ ਸਿਵਾ ਕਲਰਕ ਬਣਾਉਣ ਦੇ ਹੋਰ ਸਿੱਖਿਆ ਦੀ ਬੜੀ ਘਾਟ ਹੈ। ਲੋੜ ਇਸ ਗੱਲ ਦੀ ਹੈ ਕਿ ਅਸੀਂ ਦਫ਼ਤਰਾਂ ਵਿਚ ਰੁਜ਼ਗਾਰ ਨਹੀਂ ਦੇ ਸਕਦੇ ਤਾਂ ਸਕੂਲਾਂ ਕਾਲਜਾਂ ਵਿਚ ਵੋਕੇਸ਼ਨਲ ਟ੍ਰੇਨਿੰਗ ਦਿਤੀ ਜਾਵੇ ਤਾਂ ਕਿ ਜੇ ਬੱਚਾ ਨੌਕਰੀ ਨਾ ਕਰ ਸਕੇ ਤਾਂ ਆਪਣਾ ਕੋਈ ਕਾਰੋਬਾਰ ਤਾਂ ਚਲਾ



ਸਕੇ। ਵਿਦੇਸ਼ਾਂ ਵਿਚ ਇਹੀ ਵਾਧਾ ਹੈ। ਉਨ੍ਹਾਂ ਦਾ ਸਾਰਾ ਜ਼ੋਰ ਵੋਕੇਸ਼ਨਲ ਪੜ੍ਹਾਈ 'ਤੇ ਹੁੰਦਾ ਹੈ। ਜੇ ਕੋਈ ਬੱਚਾ ਸਾਹਿਤ ਵੀ ਪੜ੍ਹਦਾ ਹੈ ਤਾਂ ਉਹਦੇ ਨਾਲ ਤਕਨੀਕੀ ਵਿਸ਼ਾ ਲਾਜ਼ਮੀ ਹੁੰਦਾ ਹੈ। ਇਹੋ ਕਾਰਨ ਹੈ ਕਿ ਪੱਛਮੀ ਦੇਸ਼ ਵਧੇਰੇ ਵਿਕਸਤ ਹੋ ਗਏ ਹਨ, ਉਥੇ ਉਦਯੋਗਿਕ ਤਰੱਕੀ ਵਧੇਰੇ ਹੈ। ਉਹ ਖੇਤੀ ਵੀ ਆਧੁਨਿਕ ਢੰਗ ਨਾਲ ਕਰਕੇ ਚਾਰ ਚਾਰ ਫਸਲਾਂ ਲੈਂਦੇ ਹਨ ਤੇ ਫਸਲਾਂ ਵੀ ਉਹ ਉਗਾਉਂਦੇ ਹਨ ਜਿਸ ਦਾ ਵਧੇਰੇ ਝਾੜ ਹੋਵੇ ਤੇ ਉਹ ਮਹਿੰਗੀ ਵਿਕੇ ਤਾਂ ਕਿ ਵਧੇਰੇ ਮੁਨਾਫ਼ਾ ਹੋਵੇ। ਪਰ ਏਥੇ ਤਾਂ ਆਵਾ ਹੀ ਊਤਿਆ ਪਿਆ ਹੈ। ਨਾ ਪੜ੍ਹਾਈ ਚੰਗੀ, ਨਾ ਬੱਚਿਆਂ ਨੂੰ ਦਿਲਚਸਪੀ, ਨਾ ਮਾਪਿਆਂ ਨੂੰ ਪ੍ਰਵਾਹ ਤੇ ਨਾ ਹੀ ਅਧਿਆਪਕਾਂ ਨੂੰ ਜ਼ਿੰਮੇਵਾਰੀ ਦਾ ਅਹਿਸਾਸ। ਸਾਡੇ ਰਹਿਨੁਮਾ ਵੀ ਐਸੇ ਹੀ ਹਨ ਜਿਨ੍ਹਾਂ ਨੂੰ ਆਪਣੀਆਂ ਕੁਰਸੀਆਂ ਤੋਂ ਵਿਹਲ ਨਹੀਂ। ਸਾਰੇ ਤਮਾਸ਼ਾ ਦੇਖ ਰਹੇ ਹਨ। ਉਹ ਆਪਣੇ ਸਾਹਮਣੇ ਨੌਜਵਾਨ ਪੀੜ੍ਹੀ ਦਾ ਭਵਿੱਖ ਧੁੰਦਲਾ ਦੇਖ ਰਹੇ ਹਨ। ਉਹ ਦੇਖ ਰਹੇ ਹਨ ਕਿ ਸਾਡੀ ਨੌਜਵਾਨ ਪੀੜ੍ਹੀ ਜਿਸ ਨੂੰ ਅਸੀਂ ਕੱਲ੍ਹ ਦੀ ਵਾਰਸ ਤੇ ਆਪਣਾ ਭਵਿੱਖ ਕਹਿੰਦੇ ਹਾਂ, ਰਸਾਤਲ ਵੱਲ ਜਾ ਰਹੀ ਹੈ ਪਰ ਫਿਰ ਵੀ ਸਾਰੇ ਬੇਹਿਸ ਤੇ ਬੇਅਸਰ ਬੈਠੇ ਹਾਂ।

## ਟੀ.ਵੀ. ਕਲਚਰ

ਜਦੋਂ ਪੰਜਾਬੀ ਲੋਕ ਵਿਰਸਾ ਤੇ ਫੋਕ ਲੋਰ (Folk Lore) ਦਾ ਸਾਰੀ ਦੁਨੀਆਂ ਵਿਚ ਨਾਂ ਸੀ ਪਰ ਅੱਜ ਟੀ.ਵੀ. ਦੇ ਨਵੇਂ ਕਲਚਰ ਨੇ ਸਾਡੇ ਸੱਭਿਆਚਾਰਕ ਵਿਰਸੇ ਨੂੰ ਤਬਾਹ ਕਰਕੇ ਰੱਖ ਦਿਤਾ ਹੈ। ਸਾਡੇ ਟੀ.ਵੀ. ਚੈਨਲ ਫੈਸ਼ਨ ਅਤੇ ਅਗਾਂਹ ਵਧੂ ਸੋਚ ਦੇ ਨਾਂ 'ਤੇ ਨੌਜਵਾਨ ਪੀੜ੍ਹੀ ਨੂੰ ਗੁੰਮਰਾਹ ਕਰ ਰਹੇ ਹਨ। ਨਵੇਂ ਨਵੇਂ ਮੁੱਛ ਫੁੱਟ ਗੱਭਰੂ ਚਾਅ ਚਾਅ ਵਿਚ ਆਪਣੀ ਬਚੀ-ਖੁਚੀ ਜ਼ਮੀਨ ਨੂੰ ਗਹਿਣੇ ਪਾ ਕੇ ਜਾਂ ਵੇਚ ਕੇ ਕੈਸਿਟਾਂ ਤਿਆਰ ਕਰ ਰਹੇ ਹਨ, ਜਿਨ੍ਹਾਂ ਦਾ ਨਾ ਕੋਈ ਮੂੰਹ, ਨਾ ਸਿਰ ਪੈਰ ਹੁੰਦਾ ਹੈ। ਬੱਸ ਦੋ ਲਾਈਨਾਂ ਏਧਰੋਂ ਓਧਰੋਂ ਜੋੜ ਕੇ ਅਰਧ-ਨਗਨ ਲੜਕੀਆਂ ਦੇ ਨਾਚ ਦਿਖਾ ਕੇ, ਪੰਜਾਬੀ ਸੱਭਿਆਚਾਰ ਦਾ ਮੁਹਾਂਦਰਾ ਵਿਗਾੜ ਰਹੇ ਹਨ। ਫੈਸ਼ਨ ਦੀ ਹੋੜ ਵਿਚ ਨੌਜਵਾਨ ਕੁੜੀਆਂ ਜਿਹੜੀਆਂ ਆਪਣੀਆਂ ਤੇ ਮਾਪਿਆਂ ਦੀ ਲੋਕ ਲਾਜ ਨੂੰ ਛਿੱਕੇ ਟੰਗ ਕੇ ਬੇਸ਼ਰਮੀ ਦਾ ਨਾਚ ਨੱਚ ਰਹੀਆਂ ਹਨ ਤੇ ਪਹਿਲਾਂ ਹੀ ਭਟਕੀ ਹੋਈ ਪੀੜ੍ਹੀ ਨੂੰ ਹੋਰ ਭੜਕਾਅ ਕੇ ਗਰਕ ਕਰ ਰਹੀਆਂ ਹਨ। ਫੈਸ਼ਨ ਦੇ ਨਾਂ 'ਤੇ ਲੱਚਰ ਗੀਤਾਂ ਨੇ ਤਾਂ ਪੰਜਾਬ ਦੀ ਨੌਜਵਾਨ ਪੀੜ੍ਹੀ ਨੂੰ ਤਬਾਹੀ ਦੇ ਕੰਢੇ ਲਿਆ ਖੜ੍ਹਾ ਕੀਤਾ ਹੈ। ਪਰ ਹੈਰਾਨੀ ਇਸ ਗੱਲ ਦੀ ਹੈ, ਸਾਰੇ ਖਾਮੋਸ਼ ਵੇਖੀ ਜਾ ਰਹੇ ਹਨ, ਕੋਈ ਵੀ ਇਨ੍ਹਾਂ ਸਾਹਮਣੇ ਬੋਲ ਨਹੀਂ ਰਿਹਾ ਹੈ, ਨਾ ਸਰਕਾਰੀ ਨੁਮਾਇੰਦੇ, ਨਾ ਸਾਡੇ ਸਿੱਖ ਨੇਤਾ ਤੇ ਨਾ ਹੀ ਬੁੱਧੀਜੀਵੀ, ਨਾ ਸਮਾਜ। ਸਾਡੇ ਧਰਮ ਪ੍ਰਚਾਰਕ ਵੀ ਆਪਣੀ ਜ਼ਿੰਮੇਵਾਰੀ ਨਿਭਾਉਣ ਵਿਚ ਪੂਰੀ ਤਰ੍ਹਾਂ ਫੇਲ੍ਹ ਹੋ ਚੁੱਕੇ ਹਨ ਜਿਹੜੇ ਨੈਤਿਕ ਕਦਰਾਂ ਕੀਮਤਾਂ ਤੇ ਪਰੰਪਰਕ ਰਵਾਇਤਾਂ ਨੂੰ ਨੌਜਵਾਨ ਪੀੜ੍ਹੀ ਨੂੰ ਸਿਖਾਉਣ ਤੋਂ ਅਸਮਰਥ ਰਹੇ ਹਨ। ਸਾਡਾ ਕਿੰਨਾ ਅਮੀਰ ਵਿਰਸਾ ਹੈ, ਜਿਸ ਦੀ ਕਿਸੇ ਹੋਰ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ। ਉਹ ਸਿੱਖੀ ਦਾ ਜਜ਼ਬਾ ਜਿਸ ਲਈ ਸਾਡੇ ਪੂਰਵਜ਼ਾਂ ਨੇ ਬੰਦ ਬੰਦ ਕਟਵਾਏ, ਜਾਨਾਂ ਵਾਰ ਦਿਤੀਆਂ ਪਰ ਸਿਦਕ ਨਹੀਂ ਛੱਡਿਆ। ਯਾਦ ਕਰੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ

ਕੁਰਬਾਨੀ, ਜਿਨ੍ਹਾਂ ਨੇ ਦੇਸ਼ ਤੇ ਕੌਮ ਦੀ ਖਾਤਰ ਆਪਣੇ ਪਿਤਾ ਦੀ ਕੁਰਬਾਨੀ ਦਿਤੀ, ਆਪਣਾ ਸਰਬੰਸ ਕੁਰਬਾਨ ਕਰ ਦਿਤਾ ਤੇ ਦੇਸ਼ ਦੀ ਖਾਤਰ ਕਿਹਾ:

*'ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।'*

ਸਾਡੇ ਅਜਿਹੇ ਅਮੀਰ ਵਿਰਸੇ ਦੇ ਮਾਲਕਾਂ ਦਾ ਇਹ ਹਾਲ? ਅਸੀਂ ਮਹਾਨ ਵਿਰਸੇ ਨੂੰ ਤਿਆਗ ਕੇ ਪੱਛਮੀ ਸੱਭਿਅਤਾ ਦੀ ਅੰਨ੍ਹੀ ਹੋੜ ਵਿਚ ਨਿਵਾਣ ਵੱਲ ਨੂੰ ਜਾ ਰਹੇ ਹਾਂ। ਆਪਣਾ ਇਤਿਹਾਸਕ ਪਿਛੋਕੜ ਭੁੱਲਦੇ ਜਾ ਰਹੇ ਹਾਂ। ਧਾਰਮਿਕਤਾ ਵੱਲ ਉਸ ਦੀ ਕੋਈ ਰੁਚੀ ਨਹੀਂ। ਉਹ ਆਪਣੀ ਮਾਂ ਬੋਲੀ ਤੋਂ ਵੀ ਬੇਮੁੱਖ ਹੋ ਰਿਹਾ ਹੈ। ਜੇ ਸਾਡੇ ਸੱਭਿਆਚਾਰ ਉੱਤੇ ਪੱਛਮੀ ਸਭਿਆਚਾਰ ਦਾ ਇੰਜ ਹੀ ਹਮਲਾ ਜਾਰੀ ਰਿਹਾ ਤਾਂ ਸਾਨੂੰ ਆਪਣੀ ਸਭਿਆਚਾਰ ਦੀਆਂ ਵੰਨਗੀਆਂ ਢੋਲੇ, ਮਾਹੀਏ, ਬੋਲੀਆਂ, ਸੱਦਾਂ, ਵਾਰਾਂ, ਚਿਤਰਾਂ ਵਿਚ ਹੀ ਲੱਭਣੀਆਂ ਪੈਣਗੀਆਂ। ਟੀ.ਵੀ. ਚੈਨਲ ਪੰਜਾਬੀ ਸੱਭਿਆਚਾਰ ਅਤੇ ਪੰਜਾਬੀ ਜ਼ੁਬਾਨ ਨੂੰ ਖ਼ਤਮ ਕਰ ਰਹੇ ਹਨ ਅਤੇ ਨੌਜਵਾਨ ਪੀੜ੍ਹੀ ਦੀ ਸੋਚ ਉੱਤੇ ਡੂੰਘੀ ਸੱਟ ਮਾਰ ਕੇ ਉਸ ਨੂੰ ਕੁਰਾਹੇ ਪਾ ਰਹੇ ਹਨ। ਨਾਅਰਾ ਇਹ ਦਿਤਾ ਜਾ ਰਿਹਾ ਹੈ ਕਿ ਪੰਜਾਬੀ ਭੰਗੜਾ ਪਾ ਰਹੇ ਹਨ ਪਰ ਅਸਲ ਵਿਚ ਉਹ ਪੰਜਾਬੀ ਸੱਭਿਆਚਾਰ ਦਾ ਮੁਹਾਂਦਰਾ ਵਿਗਾੜ ਰਹੇ ਹਨ ਅਤੇ ਨੌਜਵਾਨ ਪੀੜ੍ਹੀ ਨੂੰ ਗੁੰਮਰਾਹ ਕਰ ਰਹੇ ਹਨ।

ਏਥੇ ਇਹ ਪ੍ਰਸ਼ਨ ਵਾਰ ਵਾਰ ਉੱਠਦਾ ਹੈ ਕਿ ਇੰਜ ਕਿਉਂ ਹੋ ਰਿਹਾ ਹੈ? ਸਾਡੇ ਰਹਿਬਰ, ਸਾਡੇ ਧਾਰਮਿਕ ਪ੍ਰਚਾਰਕ, ਸਮਾਜ ਸੁਧਾਰਕ, ਅਧਿਆਪਕ ਵਰਗ, ਬੁੱਧੀਜੀਵੀ ਤੇ ਵਿਦਵਾਨ ਕੀ ਕਰ ਰਹੇ ਹਨ? ਕੀ ਵੇਖ ਰਹੇ ਹਨ? ਕਿਹੜੇ ਉਚਿਤ ਸਮੇਂ ਦੀ ਉਡੀਕ ਕਰ ਰਹੇ ਹਨ? ਮਾਂ ਪਿਓ ਵੀ ਆਪਣੇ ਬੱਚਿਆਂ ਦੇ ਭਵਿੱਖ, ਦੇਸ਼ ਦੇ ਵਾਰਸਾਂ ਤੇ ਕੱਲ੍ਹ ਦੇ ਆਗੂਆਂ ਨੂੰ ਜ਼ਹਿਰ ਦੀ ਗੁੜ੍ਹਤੀ ਕਿਉਂ ਦੇ ਰਹੇ ਹਨ? ਅਸੀਂ ਆਪਣੀ ਜ਼ਿੰਮੇਵਾਰੀ ਪ੍ਰਤੀ ਅਵੇਸਲੇ ਕਿਉਂ ਹਾਂ? ਏਥੇ ਮੈਂ ਇਕ ਗੱਲ ਜ਼ਰੂਰ ਕਹਿਣੀ ਚਾਹਵਾਂਗਾ ਕਿ ਕਿਸੇ ਵੀ ਸਫ਼ਰ ਦੀ ਸ਼ੁਰੂਆਤ ਇਕ ਕਦਮ ਨਾਲ ਹੁੰਦੀ ਹੈ, ਭਾਵੇਂ ਸਫ਼ਰ ਲੰਮਾ ਹੋਵੇ ਤੇ ਭਾਵੇਂ ਛੋਟਾ। ਮੇਰਾ ਖਿਆਲ ਹੈ ਕਿ ਹੋਰ ਵਕਤ ਗੁਆਉਣ ਦੀ ਲੋੜ ਨਹੀਂ। ਹੁਣ ਜਦ ਕਿ ਤਾਣਾ ਹੀ ਉਲਝਿਆ ਪਿਆ ਹੈ ਤਾਂ ਇਸ ਨੂੰ ਸਿਰਫ਼ ਸਰਕਾਰ ਜਾਂ ਕਿਸੇ ਇਕ ਸੰਸਥਾ ਵੱਲੋਂ ਸੰਭਾਲਿਆ ਜਾਣਾ ਸੰਭਵ ਨਹੀਂ। ਇਸ ਗੱਲ ਦੀ ਵੀ ਘੋਖ ਕਰਨ ਦੀ ਲੋੜ ਹੈ ਕਿ ਸਾਡੇ ਸਮਾਜ ਉੱਤੇ ਪੱਛਮੀ ਸੱਭਿਅਤਾ ਦੀ ਸੱਟ ਤੋਂ ਇਲਾਵਾ ਹੋਰ ਕਿਹੜੇ ਕਾਰਨ ਹਨ ਜਿਹੜੇ ਸਾਨੂੰ ਸਿੱਖੀ ਵੱਲੋਂ, ਗੁਰੂ ਸਾਹਿਬਾਨ ਵੱਲੋਂ ਦਿਖਾਏ ਸਿੱਖੀ ਦੇ ਪਾਵਨ ਰਾਹ ਤੋਂ, ਅਨਮੋਲ ਧਾਰਮਿਕ ਵਿਰਸੇ ਤੋਂ ਲਾਂਭੇ ਲਿਜਾ ਰਹੇ ਹਨ।

ਮੈਂ ਸਮਝਦਾ ਹਾਂ ਕਿ ਸ. ਖੁਸ਼ਵੰਤ ਸਿੰਘ ਨੇ ਅਜ ਤੋਂ 30 ਸਾਲ ਪਹਿਲਾਂ ਲਿਖਿਆ ਸੀ ਕਿ ਸਿੱਖ ਘਟਦੇ ਜਾ ਰਹੇ ਹਨ ਤੇ ਉਹ ਛੇਤੀ ਹੀ ਆਪਣੀ ਪਹਿਚਾਣ (Identity) ਗਵਾ ਲੈਣਗੇ। ਇਸ ਗੱਲ 'ਤੇ ਬੜਾ ਸ਼ੋਰ ਮਚਿਆ ਸੀ ਪਰ ਅੱਜ ਨਜ਼ਰ ਮਾਰੀਏ ਤਾਂ ਪਤਾ ਲੱਗੇਗਾ ਕਿ ਸ. ਖੁਸ਼ਵੰਤ ਸਿੰਘ ਨੇ ਜੋ 30 ਸਾਲ ਪਹਿਲਾਂ ਲਿਖਿਆ ਸੀ, ਉਹ ਅੱਜ ਸੱਚ ਸਾਬਤ ਹੋ ਰਿਹਾ ਹੈ। ਪੰਜਾਬ ਦੇ ਸਾਰੇ ਸਕੂਲਾਂ ਵਿਚ 80 ਫੀਸਦੀ ਸਿੱਖ ਪਤਿਤ ਹਨ। ਸਕੂਲਾਂ ਅਤੇ ਯੂਨੀਵਰਸਿਟੀਆਂ ਵਿਚ ਪਗੜੀ ਲਾਹ ਕੇ ਘੁੰਮਣਾ ਫੈਸ਼ਨ ਬਣ ਚੁੱਕਾ ਹੈ। ਅਸੀਂ ਮੰਨੀਏ ਜਾਂ



ਨਾ ਮੰਨੀਏ ਸਾਡਾ ਡਾਊਨਫਾਲ ਆ ਚੁੱਕਾ ਹੈ। ਸਿੱਖ ਨੌਜਵਾਨ ਵੱਡੀ ਗਿਣਤੀ ਵਿਚ ਸਿੱਖੀ ਦੀ ਪਹਿਚਾਣ ਗਵਾ ਚੁੱਕਾ ਹੈ। ਅਸੀਂ ਗੁਰਦੁਆਰੇ ਵਿਚ ਸੋਨਾ ਲਾਉਣ ਵਿਚ ਲੱਗੇ ਹੋਏ ਹਾਂ। ਨਵੀਂ ਬਿਲਡਿੰਗਾਂ ਬਣਾਉਣ ਵਿਚ ਰੁਚਿਤ ਹਾਂ, ਕੀਮਤੀ ਰੁਮਾਲੇ ਚੜ੍ਹਾਉਣ ਵਿਚ ਸ਼ਰਧਾ ਦਿਖਾਉਂਦੇ ਹਾਂ, ਕੀਰਤਨ ਦਰਬਾਰਾਂ ਦਾ ਤਾਂ ਜਿਵੇਂ ਹੜ੍ਹ ਹੀ ਆਇਆ ਹੋਇਆ ਹੈ। ਪਰ ਸੋਚਣ ਵਾਲੀ ਗੱਲ ਇਹ ਹੈ ਕਿ ਕੀ ਇਹ ਪਤਿਤ ਲਹਿਰ ਨੂੰ ਰੋਕਣ ਵਿਚ ਸਹਾਈ ਹੋ ਰਹੇ ਹਨ? ਇਹ ਮੈਂ ਤੁਹਾਨੂੰ ਸਵਾਲ ਕਰਦਾ ਹਾਂ? ਮੇਰੇ ਕੋਲ ਕੋਈ ਨੁਸਖ਼ਾ ਨਹੀਂ। ਅੱਜ ਦਾ ਮੇਰਾ ਲੈਕਚਰ ਸਿਰਫ਼ ਤੁਹਾਨੂੰ ਟੁੰਬਣ ਲਈ ਹੈ। ਤੁਸੀਂ ਕਿਵੇਂ ਇਸ ਖ਼ਤਰੇ ਨੂੰ ਰੋਕ ਸਕਦੇ ਹੋ? ਸਾਡੇ ਧਾਰਮਿਕ ਆਗੂ ਤਾਂ ਹੁਣ ਤੱਕ ਅਵੇਸਲੇ ਹਨ। ਰਾਜਨੀਤਕ ਨਾਅਰਿਆਂ ਨੇ ਸਾਨੂੰ ਇਥੋਂ ਤੱਕ ਪਹੁੰਚਾ ਦਿਤਾ ਹੈ। Too much politics has ruined us ਪਰ ਧਰਮ ਤੇ ਰਾਜਨੀਤੀ ਇਕੱਠਾ ਹੋਣਾ ਸਿਧਾਂਤ ਤਾਂ ਠੀਕ ਹੈ ਪਰ ਕੀ ਇਸ ਵਿਚ ਕੋਈ ਧਰਮ ਦਾ ਹਿੱਸਾ ਰਹਿ ਗਿਆ ਹੈ ਜਾਂ ਕੇਵਲ ਰਾਜਨੀਤੀ ਰਹਿ ਗਈ ਹੈ? ਨਿੱਤ ਗੁਰਦੁਆਰਿਆਂ ਦੇ ਇਲੈਕਸ਼ਨ ਦੇ ਝਗੜੇ, ਮੈਂਬਰਾਂ ਦੀ ਖ਼ਰੀਦ ਫਰੋਖ਼ਤ ਨੌਜਵਾਨਾਂ ਨੂੰ ਗੁੰਮਰਾਹ ਕਰ ਰਹੇ ਹਨ। Democratic process of elections ਗੁਰਦੁਆਰਿਆਂ ਵਿਚ ਬਿਲਕੁਲ ਕਾਮਯਾਬ ਨਹੀਂ ਹੈ। ਇਸ ਨਾਲ ਧਾਰਮਿਕ ਸ਼ਰਧਾ ਘਟਦੀ ਹੈ, ਆਸਥਾ ਨੂੰ ਠੇਸ ਪਹੁੰਚਦੀ ਹੈ। ਕਿਸੇ ਹੋਰ ਧਰਮ ਨੇ ਇਸ ਸਿਸਟਮ ਨੂੰ ਨਹੀਂ ਅਪਣਾਇਆ। ਅਮਰੀਕਾ, ਕੈਨੇਡਾ, ਇੰਗਲੈਂਡ ਆਦਿ ਦੇਸ਼ਾਂ ਵਿਚ ਗੁਰਦੁਆਰਿਆਂ ਦੀ ਚੋਣ ਅਖ਼ਬਾਰਾਂ ਦੀਆਂ ਸੁਰਖੀਆਂ ਵਿਚ ਹੁੰਦੀ ਹੈ ਕਿਉਂਕਿ ਖਾਲਸਾ ਚੋਣਾਂ ਨਹੀਂ, ਯੁੱਧ ਦੇ ਮੈਦਾਨ ਵਿਚ ਉਤਰਿਆ ਹੁੰਦਾ ਹੈ। ਅਸੀਂ ਕਈ ਬਹਾਨੇ ਲੱਭਦੇ ਹਾਂ ਆਪਣੀਆਂ ਗਲਤੀਆਂ ਨੂੰ ਛੁਪਾਉਣ ਲਈ। ਇਹ ਤਾਂ ਜਿਵੇਂ ਅੱਜ ਕੱਲ੍ਹ ਫੈਸ਼ਨ ਬਣ ਗਿਆ ਹੈ ਕਿ ਹਰ ਗੱਲ ਹਿੰਦੂਤਵ ਦੇ ਨਾਅਰੇ ਨਾਲ ਜੋੜ ਦਿਤੀ ਜਾਵੇ। ਆਪਣਾ ਘਰ ਬਚਾਉਣ ਜਾਂ ਸਵਾਰਨ ਦੀ ਬਜਾਏ ਅਸੀਂ ਹੋਰਨਾਂ ਦੀ ਨਿੰਦਿਆ ਕਰਦੇ ਹਾਂ। ਲੋੜ ਹੈ ਸਾਰੇ ਸਿੱਖਾਂ ਨੂੰ ਸਚਾਈ ਦਾ ਸਾਹਮਣਾ ਕਰਨ ਦੀ ਅਤੇ ਆਪਣੇ ਬਚਾਅ ਲਈ ਉਪਰਾਲਾ ਕਰਨ ਦੀ।

ਸ. ਸਰਨ ਸਿੰਘ ਜੀ ਤੁਸੀਂ ਵਿਦਵਾਨ ਤੇ ਚਿੰਤਕ ਹੋ। ਅੱਜ ਕੌਮ ਦਾ ਨੌਜਵਾਨ ਦੋਰਾਹੇ 'ਤੇ ਖੜ੍ਹਾ ਹੈ, ਉਸ ਨੂੰ ਸਾਡਾ ਗੁਰਦੁਆਰਾ ਨਿਜ਼ਾਮ attract ਨਹੀਂ ਕਰ ਰਿਹਾ, ਸਿੱਖ ਮਿਸ਼ਨਰੀ ਉਨ੍ਹਾਂ ਦੇ ਮਿਆਰੀ ਟੀਚੇ 'ਤੇ ਨਹੀਂ ਉਤਰ ਰਿਹਾ, ਲਿਟਰੇਚਰ ਪ੍ਰਭਾਵਸ਼ਾਲੀ ਨਹੀਂ, Modern Technique of Publicity ਜਾਂ ਪ੍ਰਚਾਰ ਸਾਨੂੰ ਆਉਂਦਾ ਨਹੀਂ, ਸਿੱਖ Educational Institutions ਦੀ ਕੋਈ Central Body ਨਹੀਂ ਜਿਵੇਂ DAV ਜਾਂ ਈਸਾਈ ਮਤ ਵਾਲਿਆਂ ਦੀ Council ਹੈ। ਸਾਡੇ teachers ਹੁਣ ਆਪ ਹੀ ਸਿੱਖੀ ਵਿਸ਼ਵਾਸ ਤੋਂ ਦੂਰ ਹੋ ਰਹੇ ਹਨ। ਉਹ ਤਾਂ ਇਸ ਨੂੰ ਨੌਕਰੀ ਸਮਝਕੇ Union ਬਣਾ ਕੇ ਗਲਤ ਰਸਤੇ ਵੱਲ ਜਾ ਰਹੇ ਹਨ। ਚੰਗੇ ਸਿੱਖ retired ਜਰਨੈਲ ਤੇ ਅਫ਼ਸਰ ਚੁੱਪ ਕਰਕੇ ਘਰ ਬੈਠੇ ਹਨ। ਗੁਰਦੁਆਰਾ ਨਿਜ਼ਾਮ ਉਨ੍ਹਾਂ ਨੂੰ ਨੇੜੇ ਹੀ ਨਹੀਂ ਆਣ ਦਿੰਦਾ। ਅਮੀਰ ਸਿੱਖ ਪਰਿਵਾਰ ਸਿੱਖ ਨੌਜਵਾਨਾਂ ਨੂੰ ਪਹਿਲਾਂ ਤਾਂ service ਦਿੰਦਾ ਹੀ ਨਹੀਂ, ਜੇ ਦੇਵੇ ਤਾਂ ਸਿੱਖ ਰਹਿਣ ਦੀ ਸ਼ਰਤ ਨਹੀਂ ਲਗਾਉਂਦਾ। ਪੰਜਾਬ ਐਂਡ ਸਿੰਧ ਬੈਂਕ ਦੇ ਸ. ਇੰਦਰਜੀਤ ਸਿੰਘ ਆਪਣੇ ਸਮੇਂ ਸਿੱਖੀ ਸਿਧਾਂਤ ਦੀ ਇਕ ਮਿਸਾਲ ਕਾਇਮ ਕਰ ਗਏ ਸਨ, ਉਹ ਹੁਣ ਕਿੱਥੇ ਹੈ। Sikh Resources ਦਾ Pool ਹੋ ਕੇ Employment to Sikhs ਦੀ plan ਕਿਧਰੇ ਨਜ਼ਰ ਨਹੀਂ ਆਉਂਦੀ। ਮਾਂ

ਬੋਲੀ ਪੰਜਾਬੀ ਹੁਣ ਮਤਰੇਈ ਅਸੀਂ ਆਪ ਹੀ ਬਣਾ ਲਈ ਹੈ। ਦਿੱਲੀ ਵਿਚ survey ਕਰ ਲਓ, ਸਾਡੇ ਘਰਾਂ ਵਿਚ ਅਸੀਂ ਬੱਚਿਆਂ ਨੂੰ ਪੰਜਾਬੀ ਬੋਲਣ ਤੋਂ ਵਰਜਿਤ ਕਰ ਰੱਖਿਆ ਹੈ। ਪੰਜਾਬੀ ਬੋਲਣ ਨਾਲ ਬੱਚੇ ਅਨਪੜ੍ਹ ਨਾ ਰਹਿ ਜਾਣ, ਇਹ ਸਾਡਾ ਵਿਚਾਰ ਬਣ ਚੁੱਕਾ ਹੈ। ਆਪ ਅਸੀਂ ਨਿਤਨੇਮੀ ਹਾਂ ਗੁਰਦੁਆਰੇ ਰੋਜ਼ ਜਾਣਾ ਹੈ ਪਰ ਘਰ ਵਿਚ ਪੰਜਾਬੀ ਨਹੀਂ ਬੋਲਣ ਦੇਣੀ।

ਹੋਰ ਜ਼ਿਆਦਾ ਨਾ ਕਹਿੰਦੇ ਹੋਏ 'ਤੂੰ ਪਰਬਤ ਮੇਰਾ ਓਹਲਾ ਰਾਮ ' 'ਤੇ ਭਰੋਸਾ ਰੱਖ ਕੇ ਕੇਵਲ ਕੁਝ ਸੁਝਾਅ ਦੇਂਦਾ ਹਾਂ। ਅਗਲੇ ਸਾਲ ਚਾਰ ਸਾਹਿਬਜ਼ਾਦਿਆਂ ਦਾ 300 ਸਾਲਾ ਸ਼ਹੀਦੀ ਦਿਵਸ ਆ ਰਿਹਾ ਹੈ। 15 ਮਹੀਨੇ ਪਏ ਹਨ ਜੇ ਇਨ੍ਹਾਂ ਬਾਰੇ ਹੀ ਇਕ ਏਜੰਡਾ ਬਣਾ ਲਈਏ ਕਿ ਕਾਲਜ ਅਤੇ ਯੂਨੀਵਰਸਿਟੀ ਦੇ ਹਰ ਸਿੱਖ ਵਿਦਿਆਰਥੀ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਦੀ ਯਾਦ ਕਰਵਾਈਏ ਅਤੇ ਸਿੱਖ ਸਕੂਲ Students ਨੂੰ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਕੁਰਬਾਨੀ ਦੱਸੀਏ। ਸਾਰੀ ਦੁਨੀਆਂ ਵਿਚ ਇਨ੍ਹਾਂ ਚਾਰਾਂ ਵਰਗੀ ਹੋਰ ਕੋਈ ਮਿਸਾਲ ਨਹੀਂ। ਸਾਰੀ ਕੌਮ ਦਾ Think Tank ਇਸ ਬਾਰੇ ਹੀ ਸੋਚਕੇ action plan ਬਣਾ ਸਕੇ ਤਾਂ ਮੇਰੇ ਲੈਕਚਰ ਦੀ ਕਾਮਯਾਬੀ ਹੋਵੇਗੀ। ਸਾਨੂੰ ਅੱਜ ਆਪਣੀ ਅਕਲ ਤੇ ਰਸੂਖ ਦਾ ਦਸਵੰਧ ਦੇਣ ਦੀ ਲੋੜ ਹੈ। ਮਾਇਆ ਤਾਂ ਤੁਸੀਂ ਦਿੰਦੇ ਹੀ ਰਹਿੰਦੇ ਹੋ। ਕੌਮ ਨੂੰ Intelligence ਵੀ ਅਰਪਨ ਕਰੋ। ਹਰ ਸਿੱਖ ਆਪ ਆਪਣਾ ਟੀਚਾ ਮੁਕੱਰਰ ਕਰੇ ਕਿ ਮੈਂ ਇਸ ਸਾਲ ਦੋ ਪਤਿਤ ਵਾਪਸ ਮੋੜਾਂਗਾ। ਵੇਖੋ ਕਿਵੇਂ ਠੱਲ੍ਹ ਪੈਂਦੀ ਹੈ ਤੇ ਮੋੜ ਆਉਂਦਾ ਹੈ। ਇਸ Cross Road 'ਤੇ ਠੀਕ ਸੇਧ ਦੇਣ ਵਿਚ ਆਪਣਾ ਹਿੱਸਾ ਪਾਓ, ਗੁਰੂ ਭਲੀ ਕਰੇਗਾ। ਵੰਗਾਰ ਨੂੰ ਸਮਝੋ ਤੇ ਗੁਰੂ ਦੇ ਹੋ ਕੇ ਆਪਣਾ ਕਰਤਵ ਪਾਲੋ।

(4 ਸਤੰਬਰ 2004)



# 20

# ਸਿੱਖ ਵਿਦਿਅਕ ਸਿਖਲਾਈ ਸੰਸਥਾਵਾਂ ਖੋਲ੍ਹਣ ਦੀ ਲੋੜ

ਸਿੱਖ ਸਕੂਲ ਅਤੇ ਕਾਲਜਾਂ ਦੀ ਹੋਂਦ 1890 ਤੋਂ ਆਰੰਭ ਹੋਈ। ਉਸ ਵਕਤ ਕੁਝ ਸਿੱਖ ਵਿਦਵਾਨਾਂ ਨੇ ਜੋ ਕਿ ਰਜਦੇ ਪੁਜਦੇ ਘਰਾਂ ਵਿਚੋਂ ਸਨ, ਇਸ ਲਹਿਰ ਲਈ ਉੱਦਮ ਕੀਤਾ। ਬੜੀ ਹੈਰਾਨੀ ਦੀ ਗੱਲ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਦੀ ਕਾਂਸ਼ੀ ਸਥਾਪਤ ਕੀਤੀ, ਸਿੱਖਾਂ ਨੂੰ ਬਨਾਰਸ ਭੇਜ ਕੇ ਵਿਦਿਆਰਥੀਆਂ ਵਾਂਗੂੰ ਗਿਆਨ ਪ੍ਰਾਪਤ ਕਰਵਾਇਆ। ਪਰ ਉਨ੍ਹਾਂ ਤੋਂ ਪਿੱਛੋਂ ਹਾਲਾਤ ਐਸੇ ਰਹੇ ਕਿ ਉਸ ਸਾਰੀ ਸਦੀ ਵਿਚ ਵਿਦਿਆ ਬਾਰੇ ਕੁਝ ਨਾ ਹੋ ਸਕਿਆ। ਕਿਤਨੇ ਦੁੱਖ ਦੀ ਗੱਲ ਹੈ ਜੋ 1799 ਵਿਚ ਸਿੱਖ ਰਾਜ ਲਾਹੌਰ ਵਿਚ ਸਥਾਪਤ ਹੋਇਆ ਤੇ 50 ਸਾਲ ਚੱਲਿਆ। ਉਸ ਵਿਚ ਕਿਧਰੇ ਵੀ ਇਤਿਹਾਸਕਾਰਾਂ ਨੇ ਕਿਸੇ ਵਿਦਿਅਕ ਸੰਸਥਾ ਨੂੰ ਸਥਾਪਿਤ ਕਰਨਾ ਜਾਂ ਵਿਦਿਆ ਬਾਰੇ ਕੋਈ ਉਪਰਾਲਾ ਕਰਨ ਦਾ ਵਰਨਣ ਨਹੀਂ ਕੀਤਾ। ਇਸ ਤੋਂ ਇੰਜ ਲੱਗਦਾ ਹੈ ਕਿ ਸਿੱਖ ਇਤਿਹਾਸ ਦੇ ਸੁਨਹਿਰੀ ਸਮੇਂ ਸਿੱਖ ਰਾਜਿਆਂ ਨੇ ਵਿਦਿਆ ਨੂੰ ਕੋਈ ਮਹੱਤਤਾ ਨਹੀਂ ਦਿਤੀ। 1800 ਤੋਂ ਲੈ ਕੇ 1890 ਤੱਕ, 90 ਸਾਲ ਫਿਰ ਸਾਡੀ ਆਪਣੀ ਅਣਗਹਿਲੀ ਦੇ ਗਿਣੇ ਜਾਣੇ ਚਾਹੀਦੇ ਹਨ ਜੋ ਅਸੀਂ ਵਿਦਿਆ ਤੋਂ ਅਵੇਸਲੇ ਰਹੇ। 1900 ਤੋਂ ਲੈ ਕੇ 1947 ਤੱਕ ਜਦੋਂ ਭਾਰਤ ਆਜ਼ਾਦ ਹੋਇਆ, ਵਿਦਿਆ ਲਈ ਬੜੇ ਸਿੱਖ ਅਦਾਰੇ ਸਾਹਮਣੇ ਆਏ ਤੇ ਪੰਜਾਬ ਤੋਂ ਬਾਹਰ ਵੀ ਜਿਥੇ ਸਿੱਖ ਵਸੋਂ ਸੀ, ਉਥੇ ਸੰਗਤਾਂ ਨੇ ਇਹ ਸਥਾਪਤ ਕੀਤੇ। ਸਿੱਖ ਲੜਕੀਆਂ ਦੀ ਵਿਦਿਆ ਲਈ ਫਿਰੋਜ਼ਪੁਰ, ਕੈਰੋਂ ਅਤੇ ਜਗਰਾਵਾਂ ਦੇ ਨੇੜੇ ਸਿਧਵਾਂ ਵਿਖੇ ਕਾਲਜ ਸਥਾਪਤ ਕੀਤੇ ਗਏ, ਜਿਨ੍ਹਾਂ ਦਾ ਮਿਆਰ ਵੀ ਬੜਾ ਉੱਚਾ ਸੀ। 1935 ਵਿਚ ਬੰਬਈ ਖਾਲਸਾ ਕਾਲਜ, ਸ੍ਰੀ ਨਨਕਾਣਾ ਸਾਹਿਬ ਗੁਰਦੁਆਰੇ ਦੀ ਸਹਾਇਤਾ ਨਾਲ ਖੋਲ੍ਹਿਆ ਗਿਆ।

ਆਜ਼ਾਦੀ ਮਿਲਣ ਪਿਛੋਂ ਸਿੱਖਾਂ ਦੀ ਬਹੁਤ ਵੱਡੀ ਗਿਣਤੀ ਪਾਕਿਸਤਾਨ ਤੋਂ ਆ ਕੇ ਸਾਰੇ ਦੇਸ਼ ਵਿਚ ਫੈਲ ਗਈ। 10-15 ਸਾਲਾਂ ਵਿਚ ਸਿੱਖਾਂ ਨੇ ਆਪਣੀ ਆਰਥਿਕ ਸਥਿਤੀ ਮਜ਼ਬੂਤ ਕੀਤੀ ਅਤੇ ਉਨ੍ਹਾਂ ਨੇ ਵਿਦਿਆ ਦੇ ਪ੍ਰਸਾਰ ਲਈ ਪੂਰਾ ਯਤਨ ਕੀਤਾ। ਅੱਜ ਕੋਈ ਵੀ ਭਾਰਤ ਵਿਚ ਐਸੀ ਥਾਂ ਨਹੀਂ ਜਿਥੇ ਸਿੱਖ ਰਹਿੰਦੇ ਹੋਣ ਅਤੇ ਉਥੇ ਖਾਲਸਾ ਸਕੂਲ ਨਾ ਹੋਵੇ। ਮਦਰਾਸ ਵਿਚ 1970 ਵਿਚ ਗੁਰੂ ਨਾਨਕ ਦੇਵ ਕਾਲਜ ਸ. ਉਜਲ ਸਿੰਘ, ਗਵਰਨਰ, ਤਾਮਿਲਨਾਡੂ ਦੀ ਹਿੰਮਤ ਨਾਲ ਚਾਲੂ ਹੋਇਆ। ਸਿੱਖਾਂ ਨੂੰ ਰੱਬ ਨੇ ਇਹ ਸ਼ਕਤੀ ਦਿਤੀ ਹੈ ਕਿ ਜਿਥੇ ਉਹ ਵਧੀਆ ਗੁਰਦੁਆਰਾ ਬਣਾਉਂਦੇ ਹਨ, ਉਥੇ ਨਾਲ ਹੀ ਸਕੂਲ ਚਲਾ ਦਿੰਦੇ ਹਨ। ਪੰਜਾਬ ਵਿਚ ਜਿਤਨੇ ਸਕੂਲ ਹਨ, ਉਥੇ ਕਾਲਜ ਬਣ ਗਏ

ਹਨ। ਅਤੇ ਅੱਜ ਪੰਜਾਬ ਵਿਚ ਕਿੱਧਰੇ ਵੀ ਜਾਓ, ਹਰ ਇਲਾਕੇ ਵਿਚ ਡਿਗਰੀ ਕਾਲਜ ਬਣੇ ਹੋਏ ਹਨ। ਇਹ ਕਾਲਜ ਇਕ ਦੂਜੇ ਤੋਂ 25-30 ਮੀਲ ਦੀ ਦੂਰੀ 'ਤੇ ਮਿਲ ਜਾਂਦੇ ਹਨ।

ਇਹ ਸਾਡੇ ਵੇਖਣ ਵਿਚ ਆਇਆ ਹੈ ਅਤੇ ਇਸ ਗੱਲ ਦੀ ਚਰਚਾ ਵੀ ਹੈ ਕਿ ਸਿੱਖ ਵਿਦਿਅਕ ਸੰਸਥਾਵਾਂ ਦੀ ਗਿਣਤੀ ਭਾਵੇਂ ਜ਼ਿਆਦਾ ਹੈ ਪਰ ਇਨ੍ਹਾਂ ਰਾਹੀਂ ਸਿੱਖੀ ਦਾ ਫੈਲਾਅ ਜਾਂ ਸਿੱਖ ਰਹਿਤ ਮਰਿਆਦਾ ਦੀ ਸੰਭਾਲ ਬਹੁਤ ਘੱਟ ਹੈ। ਕਾਲਜਾਂ ਵਿਚ ਲੱਗਾ ਸਟਾਫ਼ ਆਮ ਤੌਰ 'ਤੇ ਕਈ ਭਾਵਨਾਵਾਂ ਕਰਕੇ ਸਿੱਖੀ ਤੋਂ ਦੂਰ ਭੱਜਦਾ ਹੈ। ਪਤਿਤ ਸਿੱਖਾਂ ਦੀ ਗਿਣਤੀ ਵੱਧ ਰਹੀ ਹੈ। ਇਨ੍ਹਾਂ ਵਿਦਿਅਕ ਸੰਸਥਾਵਾਂ ਦੇ ਸਟਾਫ਼ ਵਿਚ ਈਸਾਈ ਵਿਦਿਅਕ ਸੰਸਥਾਵਾਂ ਦੇ ਸਟਾਫ਼ ਨਾਲੋਂ ਵਚਨਬੱਧਤਾ ਬੜੀ ਘੱਟ ਹੈ। ਅਸੀਂ ਈਸਾਈਆਂ ਦੇ ਪਬਲਿਕ ਸਕੂਲਾਂ ਦੀ ਚੜ੍ਹਤ ਵੇਖ ਕੇ ਹਰ ਥਾਂ ਸਿੱਖ ਪਬਲਿਕ ਸਕੂਲ ਵੀ ਖੋਲ੍ਹ ਦਿਤੇ ਹਨ। ਪਰ ਉਨ੍ਹਾਂ ਦਾ ਮਿਆਰ ਬਹੁਤ ਨੀਵਾਂ ਹੈ। ਸਿੱਖ ਸਕੂਲ ਤੇ ਕਾਲਜ ਆਪਣੇ ਕੇਂਦਰੀ ਸੇਵਾਵਾਂ ਵਿਚ ਸਿੱਖ ਉਮੀਦਵਾਰਾਂ ਨੂੰ ਕਾਮਯਾਬ ਕਰਾਉਣ ਲਈ ਅਸਮਰੱਥ ਰਹੇ ਹਨ। ਹਰ ਸਾਲ ਜੋ ਆਈ.ਏ.ਐਸ., ਆਈ.ਐਫ.ਐਸ. ਜਾਂ ਹੋਰ ਕੇਂਦਰੀ ਸਿਵਲ ਸੇਵਾਵਾਂ ਦੀ ਲਿਸਟ ਨਿਕਲਦੀ ਹੈ, ਉਸ ਤੋਂ ਅੰਦਾਜ਼ਾ ਲਗਾਓ ਕਿ ਕਿਤਨੇ ਸਿੱਖ ਪਾਸ ਹੁੰਦੇ ਹਨ। ਇੰਝ ਹੀ ਇੰਜੀਨੀਅਰ, ਡਾਕਟਰ, ਟੈਕਨੋਕਰੈਟ ਬਣਾਉਣ ਵਿਚ ਸਾਡੇ ਸਕੂਲ ਕਿਤਨਾ ਹਿੱਸਾ ਪਾ ਰਹੇ ਹਨ। ਸਕੂਲ ਬਣਾ ਲੈਣਾ, ਸਟਾਫ਼ ਭਰਤੀ ਕਰ ਲੈਣਾ ਅਤੇ ਇਹ ਕਹਿ ਦੇਣਾ ਕਿ ਸਕੂਲ ਚਲਾ ਦਿਤਾ ਹੈ, ਇਸ ਨੂੰ ਕਾਮਯਾਬੀ ਨਾ ਸਮਝਿਆ ਜਾਵੇ। ਸਕੂਲ ਸਟਾਫ਼ ਤੇ ਕਮੇਟੀ ਕਿਵੇਂ ਕੰਟਰੋਲ ਕਰ ਰਹੀ ਹੈ ਤੇ ਕੀ ਉਹ ਟਿਊਸ਼ਨ ਪੜ੍ਹਾਉਣ ਵਿਚ ਵੀ ਕਾਮਯਾਬ ਹਨ ਜਾਂ ਉਨ੍ਹਾਂ ਦੇ ਵਿਦਿਆਰਥੀ ਕਿਤਨਾ ਵਧੀਆ ਨਤੀਜਾ ਕੱਢਦੇ ਹਨ।

ਵੱਡੀ ਗਿਣਤੀ ਵਿਚ ਖਾਲਸਾ ਸਕੂਲ ਤੇ ਕਾਲਜ ਸਰਕਾਰੀ ਗ੍ਰਾਂਟਾਂ ਦੇ ਆਧਾਰ 'ਤੇ ਚੱਲ ਰਹੇ ਹਨ। ਜੇ ਗ੍ਰਾਂਟ ਨਾ ਮਿਲੇ ਤਾਂ ਸਕੂਲ ਬੰਦ ਹੋਣ ਦਾ ਡਰ ਰਹਿੰਦਾ ਹੈ। ਹਰ ਕਮੇਟੀ ਇਸੇ ਫ਼ਿਕਰ ਵਿਚ ਹੈ ਕਿ ਕਿਵੇਂ ਇਹ ਸਕੂਲ ਸਰਕਾਰੀ ਗ੍ਰਾਂਟ ਲਈ ਮਨਜ਼ੂਰ ਹੋ ਜਾਵੇ। ਬਹੁਤੇ ਸਕੂਲਾਂ ਵਿਚ ਤਾਂ ਧਾਰਮਿਕ ਵਿਦਿਆ ਦਾ ਕੋਈ ਪ੍ਰਬੰਧ ਹੀ ਨਹੀਂ ਹੈ, ਜਿਹੜਾ ਕਿ ਸਾਰੀ ਕੌਮ ਦੇ ਸਾਹਮਣੇ ਇਕ ਮੁੱਖ ਉਦੇਸ਼ ਹੈ। ਧਾਰਮਿਕ ਵਿਦਿਆ ਵੱਲ ਬਿਲਕੁਲ ਹੀ ਅਣਗਹਿਲੀ ਵਰਤੀ ਜਾ ਰਹੀ ਹੈ। ਕਾਲਜਾਂ ਵਿਚ ਤਾਂ ਇਹ ਬਿਲਕੁਲ ਖ਼ਤਮ ਹੀ ਹੈ। ਲੱਖਾਂ ਰੁਪਏ ਲਗਾ ਕੇ ਸਕੂਲ ਬਣਾਉਣ ਤੇ ਫਿਰ ਉਸ ਵਿਚ ਸਿੱਖੀ ਦਾ ਪ੍ਰਚਾਰ ਨਾ ਹੋਵੇ, ਇਹ ਕੀ ਕਮਾਈ ਹੈ? ਸਾਰੇ ਈਸਾਈ ਸਕੂਲਾਂ ਵਿਚ ਹਰ ਵਿਦਿਆਰਥੀ ਨੂੰ ਈਸਾ ਬਾਰੇ ਪੂਰਾ ਯਕੀਨ ਹੋ ਜਾਂਦਾ ਹੈ ਤੇ ਈਸਾਈ ਮੱਤ ਦੀ ਪੂਰੀ ਜਾਣਕਾਰੀ ਹੁੰਦੀ ਹੈ। ਕੀ ਸਾਡੇ ਸਕੂਲ ਏਦਾਂ ਕਰਦੇ ਹਨ? ਜਿਹੜੇ ਸਿੱਖ ਸਕੂਲ ਪੰਜਾਬ ਤੋਂ ਬਾਹਰ ਹਨ ਉਨ੍ਹਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਬਹੁਤ ਕਰਕੇ ਗ਼ੈਰ ਸਿੱਖਾਂ ਦੀ ਹੈ। ਮੈਂ ਮਦਰਾਸ ਖਾਲਸਾ ਕਾਲਜ ਵਿਚ ਵੇਖਿਆ ਹੈ ਕਿ ਸਾਰੇ ਸਟਾਫ਼ ਵਿਚ ਮਸਾਂ ਹੀ ਕੋਈ ਸਿੱਖ ਪ੍ਰੋਫੈਸਰ ਹੈ ਅਤੇ ਵਿਦਿਆਰਥੀਆਂ ਵਿਚ ਵੀ ਸਿੱਖ ਗਿਣੇ-ਚੁਣੇ ਹਨ। ਕਿਤਨੀ ਸ਼ਾਨਦਾਰ ਬਿਲਡਿੰਗ ਥੋੜ੍ਹੀ ਜਿਹੀ ਸਿੱਖ ਆਬਾਦੀ ਦੇ ਉਦਮ ਨਾਲ ਉਥੇ ਬਣਾਈ ਹੈ। ਜੇ ਇਸ ਕਾਲਜ ਵਿਚ ਸਾਰੇ ਤਾਮਿਲ ਵਿਦਿਆਰਥੀਆਂ ਨੂੰ ਸਿੱਖੀ ਬਾਰੇ ਕੋਈ ਜਾਣਕਾਰੀ ਹੀ ਨਹੀਂ ਤੇ ਇਹ ਰੁਪੱਈਆ ਸਿੱਖਾਂ ਨੇ ਕਿਸ ਕੰਮ ਲਾਇਆ? ਇੰਝ ਹੀ ਮੁੰਬਈ ਦੇ ਖਾਲਸਾ ਕਾਲਜ ਵਿਚ ਨਜ਼ਰ



ਆਉਂਦਾ ਹੈ। ਡੀ.ਏ.ਵੀ. ਕਾਲਜਾਂ ਅਤੇ ਸਕੂਲਾਂ ਦੀ ਇਕ ਸੰਸਥਾ ਹੈ ਜੋ ਸਾਰੇ ਭਾਰਤ ਦੇ ਸਕੂਲਾਂ, ਕਾਲਜਾਂ ਨੂੰ ਕੰਟਰੋਲ ਕਰਦੀ ਹੈ। ਇਸ ਦੀ ਕਮੇਟੀ ਦੇ ਮੈਂਬਰ ਰਿਟਾਇਰਡ ਸੁਪਰੀਮ ਕੋਰਟ ਦੇ ਜੱਜ ਅਤੇ ਇਸ ਦੇ ਚੇਅਰਮੈਨ ਰਿਟਾਇਰਡ ਚੀਫ਼ ਜਸਟਿਸ ਵੀ ਰਹੇ ਹਨ। ਉੱਚ ਕੋਟੀ ਦੇ ਵਿਦਿਅਕ ਵਿਦਵਾਨ ਇਸ ਕਮੇਟੀ ਵਿਚ ਹੁੰਦੇ ਹਨ। ਇਸ ਕਮੇਟੀ ਵਿਚ ਕਿਸੇ ਦਾ ਦਖ਼ਲ ਨਹੀਂ ਹੁੰਦਾ ਤੇ ਕੋਈ ਰਾਜਸੀ ਪੱਖ ਨਹੀਂ ਪੂਰਿਆ ਜਾਂਦਾ। ਇਹ ਇਕ ਐਸੀ ਕਾਮਯਾਬ ਸੰਸਥਾ ਹੈ ਜਿਸ ਨੇ ਆਪਣੀ ਧਾਂਕ ਸਾਰੇ ਦੇਸ਼ ਵਿਚ ਜਮਾਈ ਹੋਈ ਹੈ। ਈਸਾਈ ਮਤ ਦੇ ਸਕੂਲਾਂ ਦੀਆਂ ਵੀ ਕੇਂਦਰੀ ਤੇ ਖੇਤਰੀ ਸੰਸਥਾਵਾਂ ਹਨ, ਜੋ ਉਨ੍ਹਾਂ ਦੇ ਚਰਚ ਦੇ ਬਿਸ਼ਪ ਚੁਣਦੇ ਹਨ ਅਤੇ ਉਹ ਖਾਸ ਕਰਕੇ ਅਧਿਆਪਕ ਵੀ ਪਾਦਰੀਆਂ ਵਿਚੋਂ ਲੈਂਦੇ ਹਨ। ਉਨ੍ਹਾਂ ਦੇ ਸਕੂਲਾਂ ਦੇ ਪ੍ਰਿੰਸੀਪਲ ਵੀ ਪਾਦਰੀਆਂ ਵਾਂਗੂੰ ਹੀ ਰਹਿੰਦੇ ਹਨ ਤੇ ਉਹੋ ਜਿਹੇ ਕੱਪੜੇ ਵੀ ਪਾਉਂਦੇ ਹਨ। ਇਸਦੇ ਨਾਲ ਵਿਦਿਆਰਥੀਆਂ 'ਤੇ ਕਾਫ਼ੀ ਪ੍ਰਭਾਵ ਰਹਿੰਦਾ ਹੈ। ਸਾਡੇ ਸਿੱਖਾਂ ਵਿਚ ਵੀ ਜਦੋਂ ਚੀਫ਼ ਖਾਲਸਾ ਦੀਵਾਨ ਅੱਜ ਤੋਂ 100 ਸਾਲ ਪਹਿਲਾਂ ਹੋਂਦ ਵਿਚ ਆਇਆ ਤੇ ਉਨ੍ਹਾਂ ਨੇ ਵਿਦਿਆ ਦੇ ਖੇਤਰ ਵਿਚ ਬੜਾ ਯੋਗਦਾਨ ਪਾਇਆ। ਹਰ ਸਾਲ ਉਹ ਸਿੱਖ ਵਿਦਿਅਕ ਕਾਨਫਰੰਸ ਕਰਾਉਂਦੇ ਰਹੇ ਜਿਸ ਦੇ ਨਾਲ ਲੋਕਾਂ ਵਿਚ ਜਾਗ੍ਰਿਤੀ ਆਈ। ਸ. ਕ੍ਰਿਪਾਲ ਸਿੰਘ ਬੜੇ ਚਿਰ ਤੋਂ ਇਸ ਸੰਸਥਾ ਦੇ ਮੁਖੀ ਹਨ ਤੇ ਉਨ੍ਹਾਂ ਨੇ ਬੜੇ ਨਵੇਂ ਸਕੂਲ ਵੀ ਖੁਲ੍ਹਵਾਏ ਹਨ। ਸਵਰਗਵਾਸੀ ਸ. ਸੰਤ ਸਿੰਘ ਤੇ ਸਵਰਗਵਾਸੀ ਸ. ਦਲਬੀਰ ਸਿੰਘ ਦਾ ਇਸ ਕੰਮ ਵਿਚ ਬਹੁਤ ਵੱਡਾ ਯੋਗਦਾਨ ਰਿਹਾ। ਸਿੱਖ ਐਜੂਕੇਸ਼ਨ ਸੁਸਾਇਟੀ ਚੰਡੀਗੜ੍ਹ ਦੀ ਸਥਾਪਨਾ ਬੜੀ ਚੰਗੀ ਭਾਵਨਾ ਨਾਲ ਕੀਤੀ ਗਈ ਪਰ ਅੱਜ ਕੱਲ੍ਹ ਇਹ ਰਾਜਸੀ ਅਖਾੜਾ ਬਣ ਚੁੱਕੀ ਹੈ ਤੇ ਰਾਜਸੀ ਲੀਡਰਾਂ ਦੇ ਕਬਜ਼ੇ ਵਿਚ ਆ ਚੁੱਕੀ ਹੈ। ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੜੇ ਸਕੂਲ ਅਤੇ ਕਾਲਜ ਖੋਲ੍ਹੇ ਹਨ, ਸ਼ਾਨਦਾਰ ਇਮਾਰਤਾਂ ਹਨ ਪਰ ਵਿਦਿਆ ਦਾ ਮਿਆਰ ਬਾਕੀ ਪਬਲਿਕ ਸਕੂਲਾਂ ਦੇ ਮੁਕਾਬਲੇ ਬਹੁਤ ਪਿੱਛੇ ਰਹਿ ਗਿਆ ਹੈ। ਇਸ ਦਾ ਕਾਰਨ ਇਹ ਹੈ ਕਿ ਗੁਰਦੁਆਰਾ ਕਮੇਟੀ ਚੋਣਾਂ ਨਾਲ ਚੁਣੀ ਜਾਂਦੀ ਹੈ ਤੇ ਹਰ ਪ੍ਰਧਾਨ ਨੇ ਵੋਟਾਂ ਲੈਣ ਲਈ ਮੈਂਬਰਾਂ ਨੂੰ ਖੁਸ਼ ਕਰਨਾ ਹੁੰਦਾ ਹੈ। ਉਨ੍ਹਾਂ ਨੂੰ ਇਵਜ਼ਾਨੇ ਵਜੋਂ ਸਕੂਲ ਅਲਾਟ ਕਰ ਦਿਤੇ ਜਾਂਦੇ ਹਨ। ਇਥੋਂ ਹੀ ਅੰਦਾਜ਼ਾ ਲਾ ਲਵੋ ਕਿ ਸਕੂਲਾਂ ਵਿਚ ਕਿਹੋ ਜਿਹਾ ਵਾਤਾਵਰਣ ਹੋਵੇਗਾ।

ਜਿਉਂ ਜਿਉਂ ਸਿੱਖ ਵਿਦੇਸ਼ਾਂ ਵਿਚ ਫੈਲਿਆ ਹੈ, ਉਥੇ ਸਕੂਲ ਅਤੇ ਕਾਲਜ ਖੁਲ੍ਹ ਰਹੇ ਹਨ। ਸਭ ਤੋਂ ਪੁਰਾਣਾ ਸਕੂਲ ਤਹਿਰਾਨ (ਈਰਾਨ) ਵਿਚ ਚੱਲ ਰਿਹਾ ਹੈ। ਬੈਂਕਾਕ ਵਿਚ ਸਵਰਗਵਾਸੀ ਸ. ਨਿਰੰਜਨ ਸਿੰਘ ਦੇ ਉਦਮ ਨਾਲ ਪ੍ਰਿੰਸੀਪਲ ਜੈਦੇਵ ਸਿੰਘ ਦੀ ਹਿੰਮਤ ਨਾਲ ਖਾਲਸਾ ਪਬਲਿਕ ਸਕੂਲ ਖੋਲ੍ਹਿਆ ਗਿਆ। ਨਾਮਧਾਰੀ ਸੰਗਤ ਨੇ ਵੀ ਇੰਟਰਨੈਸ਼ਨਲ ਸਕੂਲ ਉਥੇ ਖੋਲ੍ਹਿਆ ਹੈ। ਸੰਤ ਅਮਰ ਸਿੰਘ ਨੇ ਲੰਡਨ ਵਿਚ ਤੇ ਅਮਰੀਕਾ ਵਿਚ ਤਿੰਨ ਸਕੂਲ ਖੋਲ੍ਹੇ ਹਨ। ਲੰਡਨ ਵਿਚ ਪਹਿਲਾ ਸਿੱਖ ਕਾਲਜ ਜਿਸ ਦਾ ਨਾਂ ਹੁਣ ਸਿੱਖ ਯੂਨੀਵਰਸਿਟੀ ਰੱਖਿਆ ਹੈ, ਅੱਗੇ ਵਧਣ ਦੇ ਆਹਰ ਵਿਚ ਹੈ। ਕੈਨੇਡਾ ਦੇ ਵੈਨਕੂਅਰ ਵਿਚ ਸਰੀ ਦੇ ਗੁਰਦੁਆਰੇ ਦੇ ਨਾਲ ਸਕੂਲ ਖੋਲ੍ਹਿਆ ਗਿਆ ਹੈ, ਜਿਥੇ ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਨੇ ਅਮਰੀਕਨ ਸਟਾਫ਼ ਦੇ ਕੇ ਇਹ ਕਾਮਯਾਬ ਕੀਤਾ ਹੈ। ਇਨ੍ਹਾਂ ਵਿਦੇਸ਼ੀ ਸਕੂਲਾਂ ਨੂੰ ਚੰਗਾ ਸਟਾਫ਼ ਮਿਲ ਰਿਹਾ ਹੈ ਅਤੇ ਇਹ ਤਨਖਾਹ ਵੀ ਚੰਗੀ ਦਿੰਦੇ ਹਨ ਤੇ ਵਿਦੇਸ਼ ਜਾਣ

ਦਾ ਲਾਲਚ ਵੀ ਹਰੇਕ ਨੂੰ ਹੈ। ਇਨ੍ਹਾਂ ਵਿਦੇਸ਼ੀ ਸਕੂਲਾਂ ਵਿਚ ਪੜ੍ਹਾਈ ਦਾ ਮਿਆਰ ਅੱਛਾ ਹੈ ਤੇ ਸਿੱਖ ਧਰਮ ਦੀ ਜਾਣਕਾਰੀ ਅਤੇ ਪੰਜਾਬੀ ਦੀ ਪੜ੍ਹਾਈ ਦਾ ਪੂਰਾ ਧਿਆਨ ਦਿਤਾ ਜਾਂਦਾ ਹੈ। ਇਸ ਪੱਖੋਂ ਇਹ ਸਕੂਲ ਭਾਰਤ ਨਾਲੋਂ ਅੱਗੇ ਹਨ।

ਇਹ ਸਾਰੇ ਪੱਖ ਵੇਖਦੇ ਹੋਏ ਹੁਣ ਇਹ ਲੋੜ ਹੈ ਕਿ ਸਕੂਲਾਂ ਦੇ ਚੱਲਣ ਵਿਚ ਕਿਵੇਂ ਚੰਗੀ ਵਿਦਿਆ, ਸਿੱਖੀ ਦੀ ਜਾਣਕਾਰੀ ਤੇ ਚੰਗੇ ਨਤੀਜੇ ਲਿਆਂਦੇ ਜਾਣ। ਹਰੇਕ ਦਾ ਇਹ ਸੁਝਾਅ ਹੈ ਕਿ Central Controlling ਲਈ ਇਕ ਸੰਸਥਾ ਬਣਾਈ ਜਾਵੇ ਪਰ ਉਹ ਬਹੁਤ ਔਖੀ ਲੱਗਦੀ ਹੈ। ਕੋਈ ਕਮੇਟੀ ਆਪਣਾ ਕੰਟਰੋਲ ਛੱਡਣ ਨੂੰ ਤਿਆਰ ਨਹੀਂ ਹੋਵੇਗੀ। ਇਕ ਗੱਲ ਜ਼ਰੂਰ ਹੋਵੇ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਿਹੜੇ ਸਕੂਲ/ਕਾਲਜ ਹਨ, ਉਨ੍ਹਾਂ ਦੇ ਕੰਟਰੋਲ ਲਈ ਇਕ ਵਿਦਿਅਕ ਬੋਰਡ ਬਣਾਇਆ ਜਾਵੇ। ਜਿਵੇਂ ਕਿ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਉਪਰਾਲਾ ਹੋ ਰਿਹਾ ਹੈ। ਇਹ ਬੋਰਡ ਪੂਰੇ ਅਖ਼ਤਿਆਰਾਂ ਵਾਲਾ ਹੋਵੇ ਤੇ ਬੋਰਡ ਦੇ ਮੈਂਬਰ ਕੇਵਲ ਵਿਦਿਅਕ ਮਾਹਰ ਹੀ ਲਗਾਏ ਜਾਣ ਤੇ ਰਾਜਸੀ ਪੱਖ ਨਾ ਪੂਰਿਆ ਜਾਵੇ। ਹਰ ਪ੍ਰਾਂਤ ਵਿਚ ਇਕ ਸਲਾਹਕਾਰ ਕਮੇਟੀ ਬਣਾਈ ਜਾਵੇ, ਜੋ ਉਸ ਸਟੇਟ ਦੇ ਸਾਰੇ ਸਕੂਲਾਂ/ਕਾਲਜਾਂ ਲਈ ਕੋਈ ਉਦੇਸ਼ ਦੇ ਸਕੇ। ਉਹ ਕਮੇਟੀ ਹਰ ਸਕੂਲ/ਕਾਲਜ ਲਈ ਨਿਯਮ ਤਿਆਰ ਕਰੇ, ਧਾਰਮਿਕ ਸਿਲੇਬਸ ਬਣਾਵੇ, ਕਿਤਾਬਾਂ ਨਿਸ਼ਚਿਤ ਕਰੇ ਅਤੇ ਸਾਰਿਆਂ ਸਕੂਲਾਂ ਨੂੰ ਆ ਰਹੀਆਂ ਔਕੜਾਂ ਨੂੰ ਦੂਰ ਕਰਾਵੇ। ਭਾਰਤ ਵਿਚ ਘੱਟ ਗਿਣਤੀ ਕੌਮਾਂ ਦੇ ਸਕੂਲ ਕਾਲਜਾਂ ਵਿਚ ਘੱਟ ਗਿਣਤੀ ਦਰਜਾ ਮਿਲਦਾ ਹੈ। ਇਹ ਹਰ ਪ੍ਰਾਂਤ ਦਾ ਵਿਦਿਅਕ ਵਿਭਾਗ ਦਿੰਦਾ ਹੈ। ਹਰ ਪ੍ਰਾਂਤ ਦੀ ਕਮੇਟੀ ਇਹੀ ਉਪਰਾਲਾ ਪਹਿਲਾਂ ਕਰੇ ਕਿ ਇਹ ਦਰਜਾ ਹਰ ਇਕ ਘੱਟ ਗਿਣਤੀ ਕੌਮ ਨੂੰ ਮਿਲੇ, ਇਹ ਸਾਡਾ ਕਾਨੂੰਨੀ ਹੱਕ ਹੈ। ਇਹ ਕਮੇਟੀ ਆਪਣੇ ਪ੍ਰਾਂਤ ਦੇ ਸਾਰੇ ਸਿੱਖ ਸਕੂਲਾਂ ਦੇ ਹਰ ਸਾਲ ਵਿਦਿਅਕ ਅਤੇ ਖੇਡਾਂ ਦੇ ਆਪਸੀ ਮੁਕਾਬਲੇ ਕਰਵਾਏ। ਇਸ ਨਾਲ ਸੰਪਰਕ ਵੀ ਵਧੇਗਾ ਅਤੇ ਵਿਦਿਅਕ ਮਿਆਰ ਵੀ ਉੱਚਾ ਹੋਵੇਗਾ। ਇਹ ਕਮੇਟੀਆਂ ਦਾ ਗਠਨ ਬਿਨਾਂ ਰਾਜਸੀ ਵਿਚਾਰ ਤੋਂ ਕੀਤਾ ਜਾਵੇ ਅਤੇ ਉਥੋਂ ਦੇ ਸਕੂਲਾਂ ਦੀਆਂ ਪ੍ਰਬੰਧਕ ਕਮੇਟੀਆਂ ਇਹਦੀ ਬਣਤਰ ਆਪ ਬਣਾ ਲੈਣ ਅਤੇ ਇਨ੍ਹਾਂ ਦਾ ਦਫ਼ਤਰ ਪ੍ਰਾਂਤ ਦੀ ਰਾਜਧਾਨੀ ਵਿਚ ਹੋਵੇ। ਪੂਰੇ ਭਾਰਤ ਦੇ ਪੱਧਰ 'ਤੇ ਫਿਰ ਇਕ ਸਲਾਹਕਾਰ ਬੋਰਡ ਦਾ ਗਠਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰੇ ਤਾਂ ਜੋ ਸਾਰੀਆਂ ਪ੍ਰਾਂਤਕ ਕਮੇਟੀਆਂ ਦੀ ਮਦਦ ਹੋ ਸਕੇ ਅਤੇ ਆਪਸ ਵਿਚ ਭਾਈਚਾਰਾ ਵਧੇ।

ਬੜੇ ਚਿਰ ਤੋਂ ਮੈਂ ਇਹ ਵਿਚਾਰ ਕਈ ਵਿਦਿਅਕ ਮਾਹਰਾਂ ਨਾਲ ਸਾਂਝੇ ਕੀਤੇ ਹਨ ਅਤੇ ਪ੍ਰਿੰਸੀਪਲ ਜੈਦੇਵ ਸਿੰਘ ਜਿਨ੍ਹਾਂ ਨੇ ਸਭ ਤੋਂ ਵੱਧ ਸਿੱਖ ਪਬਲਿਕ ਸਕੂਲ ਕਾਮਯਾਬ ਕਰਨ ਵਿਚ ਹਿੱਸਾ ਪਾਇਆ ਹੈ, ਉਨ੍ਹਾਂ ਨੇ ਇਕ ਨੋਟ ਬਣਾ ਕੇ ਅਤੇ ਨਕਸ਼ਾ ਵੀ ਮੈਨੂੰ ਦਿਤਾ ਹੈ ਕਿ ਇਕ ਸਿੱਖ ਅਧਿਆਪਕ ਸਿਖਲਾਈ ਸੰਸਥਾ ਦੀ ਸਥਾਪਨਾ ਕੀਤੀ ਜਾਵੇ, ਜਿਸ ਵਿਚ ਹਰ ਸਾਲ ਸਾਰੇ ਸਿੱਖ ਕਾਲਜਾਂ/ਸਕੂਲਾਂ ਦੇ ਅਧਿਆਪਕ ਇਕ ਵਾਰੀ ਇਕ ਹਫ਼ਤੇ ਜਾਂ ਦੋ ਹਫ਼ਤੇ ਲਈ ਆ ਕੇ ਰਹਿਣ ਤੇ ਉਨ੍ਹਾਂ ਨੂੰ Refresher Course ਕਰਵਾਇਆ ਜਾਵੇ ਅਤੇ ਉਨ੍ਹਾਂ ਅਧਿਆਪਕਾਂ ਨੂੰ ਸਿੱਖ ਧਰਮ ਦੀ ਜਾਣਕਾਰੀ ਹੋਵੇ ਅਤੇ ਇਹ ਸਿਖਾਇਆ ਜਾਵੇ ਕਿ ਉਹ ਜਦ ਆਪਣੇ ਸਕੂਲ ਵਿਚ ਆਪਣੇ ਮਜ਼ਮੂਨ ਨੂੰ ਪੜ੍ਹਾਉਣ 'ਤੇ ਕਿਵੇਂ ਸਿੱਖ



ਸਿਧਾਂਤ ਦੀ ਜਾਣਕਾਰੀ ਦਿੰਦੇ ਰਹਿਣ। ਇਸ ਸੰਸਥਾ ਵਿਚ ਰਿਹਾਇਸ਼ ਦਾ ਪੂਰਾ ਪ੍ਰਬੰਧ ਹੋਵੇ, ਵਧੀਆ ਲਾਇਬਰੇਰੀ ਅਤੇ ਅੱਜ ਦੇ ਨਵੇਂ ਵਿਦਿਅਕ ਤਰੀਕੇ ਉਥੇ ਸਮਝਾਏ ਜਾਣ। ਇਸ ਸੰਸਥਾ ਨੂੰ ਬਣਾਉਣ ਦਾ ਖਰਚਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇਵੇ ਪਰ ਜਿਹੜੇ ਅਧਿਆਪਕ ਆਉਣ ਉਨ੍ਹਾਂ ਦਾ ਸਾਰਾ ਖਰਚਾ ਉਨ੍ਹਾਂ ਦੇ ਸਕੂਲਾਂ ਤੇ ਕਾਲਜਾਂ ਦੇ ਜ਼ਿੰਮੇ ਹੋਵੇ। ਸਕੂਲ ਅਤੇ ਕਾਲਜ ਦੀ ਕਮੇਟੀ ਇਹ ਪਾਬੰਦੀ ਲਾਵੇ ਅਤੇ ਹਰ ਅਧਿਆਪਕ ਨੂੰ ਨੌਕਰੀ ਦੇਣ ਲੱਗੇ ਇਹ ਲਿਖ ਕੇ ਦਿਤਾ ਜਾਵੇ ਕਿ ਉਹ ਹਰ ਸਾਲ ਸੰਸਥਾ ਵਿਚ ਸਿਖਲਾਈ ਲਈ ਜਾਵੇਗਾ। ਭਾਰਤ ਦਾ ਰੱਖਿਆ ਵਿਭਾਗ ਹਰ ਫੌਜੀ ਅਫ਼ਸਰ ਨੂੰ ਹਰ ਸਾਲ ਆਪਣੀ ਸਿਖਲਾਈ ਸੰਸਥਾ ਵਿਚ ਭੇਜਦੀ ਹੈ। ਸਾਰੇ ਆਈ.ਏ.ਐਸ. ਅਫ਼ਸਰ ਟ੍ਰੇਨਿੰਗ ਲਈ ਜਾਂਦੇ ਹਨ। ਇਸ ਲਈ ਜੇ ਅਸੀਂ ਆਪਣੇ ਵਿਦਿਅਕ ਸੰਸਥਾਵਾਂ ਨੂੰ ਸਹੀ ਤੌਰ 'ਤੇ ਸਿੱਖਾਂ ਦੇ ਵਿਰਸੇ ਨੂੰ ਕਾਇਮ ਰੱਖਣਾ ਹੈ ਅਤੇ ਵਿਦਿਆ ਨੂੰ ਸਹੀ ਰੂਪ ਵਿਚ ਫੈਲਾਉਣਾ ਚਾਹੁੰਦੇ ਹਾਂ ਤਾਂ ਪਹਿਲਾਂ ਆਪਣੇ ਅਧਿਆਪਕਾਂ ਨੂੰ ਇਸ ਯੋਗ ਬਣਾਉਣਾ ਪਵੇਗਾ ਕਿ ਉਹ ਹਰ ਪੱਖੋਂ ਇਸ ਕੰਮ ਲਈ ਤੱਤਪਰ ਹੋਣ। ਲਿਹਾਜ਼ ਕਾਰਨ ਭਰਤੀ ਕੀਤੀ ਜਾਂਦੀ ਹੈ ਪਰ ਇਹ ਧਿਆਨ ਰੱਖਿਆ ਜਾਵੇ ਕਿ ਭਰਤੀ ਹੋਣ ਤੋਂ ਬਾਅਦ ਉਹ ਪੂਰੀ ਲਗਨ ਨਾਲ ਕੰਮ ਵੀ ਕਰਨ। ਜਿਤਨੀ ਛੇਤੀ ਇਹ ਸੰਸਥਾ ਹੋਂਦ ਵਿਚ ਆਵੇਗੀ ਉਨ੍ਹਾਂ ਹੀ ਚੰਗਾ ਹੈ। ਇਸ ਨਾਲ ਸਿੱਖ ਕੌਮ ਨੂੰ ਬਹੁਤ ਲਾਭ ਪੁੱਜੇਗਾ ਅਤੇ ਸਦੀਆਂ ਤੱਕ ਆਉਣ ਵਾਲੀ ਪਨੀਰੀ ਦੀ ਸਹੀ ਸੰਭਾਲ ਹੋ ਸਕੇਗੀ। ਇਸ ਸੰਸਥਾ ਵਿਚ ਵਿਦੇਸ਼ਾਂ ਤੋਂ ਵੀ ਸਿੱਖ ਸਿਖਲਾਈ ਲਈ ਆ ਸਕਦੇ ਹਨ।

(13 **ਦਸੰਬਰ** 2000)

# 21
# ਵਿਸ਼ਵ ਸਿੱਖ ਸੰਮੇਲਨ ਵਿਚ ਕੀ ਕੀਤਾ ਜਾਏ, ਕੀ ਵਿਚਾਰਿਆ ਜਾਏ ?

ਸਾਡੀਆਂ ਕੀ ਲੋੜਾਂ ਹਨ ? ਸਾਨੂੰ ਸ਼ਬਦਾਵਲੀ ਹੁਣ ਵਿਸ਼ਵ ਨੂੰ ਮੁੱਖ ਰੱਖ ਕੇ ਘੜਨੀ ਚਾਹੀਦੀ ਹੈ।

ਇਸ ਧਾਰਾ ਨੂੰ ਮੁੱਖ ਰੱਖ ਕੇ ਮੈਂ ਸਿੰਘ ਸਾਹਿਬ ਤੇ ਉਨ੍ਹਾਂ ਵੱਲੋਂ ਸਥਾਪਤ ਕਮੇਟੀ ਦੀਆਂ ਅਣਥੱਕ ਕੋਸ਼ਿਸ਼ਾਂ ਦੀ ਸ਼ਲਾਘਾ ਕਰਦਾ ਹੋਇਆ ਕੁਝ ਵਿਚਾਰ ਲੋਕਾਂ ਨਾਲ ਸਾਂਝੇ ਕਰ ਰਿਹਾ ਹਾਂ। ਇਸ ਲਈ ਕਿ ਲੋਕ ਇਨ੍ਹਾਂ ਨੂੰ ਪੜ੍ਹ ਕੇ ਆਪ ਵਿਚਾਰ ਕਰਨ ਅਤੇ ਇਸ ਵਿਚ ਹਿੱਸਾ ਲੈ ਸਕਣ।

ਬਿਨਾਂ ਕਿਸੇ ਸਿਆਸੀ ਵਿਚਾਰਧਾਰਾ ਦੇ ਹਰ ਸਿੱਖ ਜੋ ਗੁਰੂ ਨਾਨਕ ਦੇਵ ਅਤੇ ਗੁਰੂ ਗ੍ਰੰਥ ਸਾਹਿਬ ’ਤੇ ਵਿਸ਼ਵਾਸ ਰੱਖਦਾ ਹੈ, ਉਸ ਨੂੰ ਸ਼ਾਮਲ ਹੋਣ ਦਾ ਸੱਦਾ ਦਿਤਾ ਜਾਵੇ। ਇਹ ਠੀਕ ਹੈ ਕਿ ਪੰਜਾਬ ਵਿਚ ਅਕਾਲੀ ਦਲ ਸਿੱਖਾਂ ਦੀ ਪਾਰਟੀ ਹੈ ਅਤੇ ਸ਼੍ਰੋਮਣੀ ਕਮੇਟੀ ’ਤੇ ਇਹ ਪੂਰੀ ਤਰ੍ਹਾਂ ਹਾਵੀ ਹੈ ਪਰ ਅਕਾਲੀ ਦਲ ਨੂੰ ਆਪ ਹੀ ਇਹ ਸਮਝ ਕੇ ਕਿ ਵਿਸ਼ਾ ਸਮੂਹ ਸਿੱਖਾਂ ਦਾ ਹੈ ਇਸ ਨੂੰ ਅਕਾਲੀ ਰੰਗਤ ਵਿਚ ਨਹੀਂ ਰੰਗਣਾ ਚਾਹੀਦਾ। ਸ਼ਾਇਦ ਪਹਿਲੀ ਵਾਰ ਬਾਕੀਆਂ ਨੂੰ ਵੀ ਤੁਹਾਡੇ ਨਾਲ ਮਿਲ ਬੈਠ ਕੇ ਵਿਚਾਰਾਂ ਕਰਨ ਦਾ ਮੌਕਾ ਮਿਲੇ। ਚੰਗੇ ਸਿੱਖ ਦੂਜੀਆਂ ਸਿਆਸੀ ਪਾਰਟੀਆਂ ਵਿਚ ਵੀ ਹਨ। ਕਈ ਵਜ਼ੀਰ, ਮੈਂਬਰ ਪਾਰਲੀਮੈਂਟ, ਐਮ.ਐਲ.ਏ. ਹਨ।

ਜਦੋਂ ਸੰਮੇਲਨ ਦੀ ਰੰਗਤ ਸਿਆਸੀ ਨਹੀਂ ਹੋਵੇਗੀ, ਤੁਸੀਂ ਸਰਕਾਰੀ ਨੌਕਰੀ ਵਾਲੇ ਸਿੱਖ ਵਿਦਵਾਨਾਂ ਦੀ ਸੰਗਤ ਵੀ ਲੈ ਸਕੋਗੇ। ਉਪਰਾਲਾ ਕਰੋ ਕਿ ਉਹ ਵੀ ਬੁਲਾਏ ਜਾਣ।

ਇਹ ਸੰਮੇਲਨ ਇਕ ਵੱਡੇ ਆਦਰਸ਼ਵਾਦੀ ਸੰਮੇਲਨ ਜੋ 1999 ਤੋਂ 300 ਸਾਲਾ ਖ਼ਾਲਸੇ ਦੀ ਜਨਮ ਸ਼ਤਾਬਦੀ ਦੇ ਅਵਸਰ ’ਤੇ ਹੋਣਾ ਹੈ, ਉਸ ਦੀ ਤਿਆਰੀ ਅਤੇ ਏਜੰਡੇ ਉਲੀਕਣ ਤੇ ਸਮੱਗਰੀ ਤਿਆਰ ਕਰਨ ਲਈ ਹੋਵੇ।

ਸ੍ਰੀ ਅਕਾਲ ਤਖ਼ਤ ਮਹਾਨ ਹੈ ਇਸ ਬਾਰੇ ਇਸ ਦੀ ਅਥਾਰਟੀ ਨੂੰ ਕੋਈ ਚੈਲੰਜ ਨਹੀਂ ਕਰ ਸਕਦਾ। ਇਸ ਲਈ ਇਹ ਬਹਿਸ ਦਾ ਮਜ਼ਮੂਨ ਨਹੀਂ ਹੋਣਾ ਚਾਹੀਦਾ ਜਿਸ ਗੱਲ ਨੂੰ ਅਸੀਂ ਵਿਵਾਦ ਦਾ ਵਿਸ਼ਾ ਬਣਾ ਲੈਂਦੇ ਹਾਂ, ਉਸ ਦਾ ਮਹੱਤਵ ਘੱਟ ਜਾਂਦਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਿਆਦਾ ਤੇ ਸ਼ਾਨ ਤੁਸੀਂ ਆਪ ਰੱਖਣੀ ਹੈ।

ਇਕ ਵਿਸ਼ਵ ਸਿੱਖ ਐਜੂਕੇਸ਼ਨ ਐਡਵਾਈਜ਼ਰੀ ਸੰਸਥਾ ਦੀ ਸਥਾਪਨਾ ਜੋ ਸਾਰੇ



ਕਾਲਜਾਂ ਤੇ ਸਕੂਲਾਂ ਨੂੰ ਸੇਧ ਦੇ ਸਕੇ, ਹੋਣੀ ਚਾਹੀਦੀ ਹੈ। ਸਾਰੇ ਭਾਰਤ ਵਿਚ ਕੋਈ ਹੀ ਸ਼ਹਿਰ ਹੋਵੇਗਾ, ਜਿਥੇ ਖਾਲਸਾ ਸਕੂਲ ਨਹੀਂ ਹੈ। ਮਦਰਾਸ ਵਿਚ ਗੁਰੂ ਨਾਨਕ ਡਿਗਰੀ ਕਾਲਜ ਹੈ। ਬੰਬਈ ਸ਼ਹਿਰ ਵਿਚ ਇਕ ਕਾਲਜ ਅਤੇ 25 ਸਕੂਲ ਹਨ। ਅਮਰੀਕਾ ਵਿਚ 2 ਸਕੂਲ ਖੁੱਲ੍ਹੇ ਹਨ। ਲੰਡਨ ਵਿਚ ਇਕ ਕਾਲਜ ਹੈ। ਤਹਿਰਾਨ ਦਾ ਸਕੂਲ 30 ਸਾਲ ਤੋਂ ਚੱਲ ਰਿਹਾ ਹੈ। ਬੈਂਕਾਕ ਵਿਚ ਖਾਲਸਾ ਸਕੂਲ ਲੰਡਨ ਯੂਨੀਵਰਸਿਟੀ ਨਾਲ ਜੁੜਿਆ ਹੈ। ਹਰ ਸਕੂਲ ਲਈ ਲਾਜ਼ਮੀ ਹੋਵੇ ਕਿ ਵਿਸ਼ਵ ਸਿੱਖ ਸੰਸਥਾ ਦਾ ਦਿਤਾ ਹੋਇਆ ਸਿਲੇਬਸ ਲਾਗੂ ਕੀਤਾ ਜਾਵੇ। ਸੰਸਥਾ ਕਿਤਾਬਾਂ ਲਿਖਵਾ ਕੇ ਵੇਚੇ ਤੇ ਵਿਦਿਆਰਥੀ ਖਰੀਦਣ। ਪੰਜਾਬੀ ਬੋਲੀ ਪੜ੍ਹਨ ਦਾ ਮਾਡਰਨ ਵਿਗਿਆਨਕ ਤਰੀਕਾ ਅਪਨਾਇਆ ਜਾਵੇ।

ਇਹ ਸੰਮੇਲਨ ਇਕ ਸਿੱਖ ਟੀਚਰਜ਼ ਟ੍ਰੇਨਿੰਗ ਸੰਸਥਾ ਕਾਇਮ ਕਰਨ ਦੀ ਵਿਉਂਤ ਬਣਾਏ। ਹਰ ਸਕੂਲ ਤੇ ਕਾਲਜ ਦਾ ਟੀਚਰ ਸਾਲ ਵਿਚ 15 ਦਿਨ ਜਾਂ ਇਕ ਮਹੀਨਾ ਇਥੇ ਟ੍ਰੇਨਿੰਗ ਲਵੇ। ਇਥੇ ਸਿੱਖ ਧਰਮ ਦਾ ਅਧਿਐਨ ਦੂਜੇ ਸਮਕਾਲੀ ਧਰਮਾਂ ਦੇ ਤੁਲਨਾਤਮਿਕ ਅਧਿਐਨ ਵਜੋਂ ਹੋਵੇ। ਇਹ ਟੀਚਰ ਫਿਰ ਵਿਦਿਆਰਥੀਆਂ ਨੂੰ ਠੀਕ ਸੇਧ ਦੇ ਸਕਣਗੇ।

ਅੱਜ ਕੀਰਤਨ ਦਾ ਬੜਾ ਪ੍ਰਭਾਵ ਹੈ। ਕੈਸਿਟਾਂ ਤੇ ਫ਼ਿਲਮਾਂ ਬੜੀਆਂ ਵਿਕਦੀਆਂ ਹਨ। ਕੇਵਲ ਸ਼ਰਧਾਲੂ ਜਾਂ ਵੱਡੀ ਉਮਰ ਦੇ ਲੋਕ ਇਹ ਸੁਣਦੇ ਹਨ ਜਾਂ ਵੇਖਦੇ ਹਨ। ਅੰਗਰੇਜ਼ੀ ਬੋਲੀ ਵਿਚ ਕੋਈ ਦਿਲਖਿੱਚਵਾਂ ਕੈਸਿਟ ਬਣਵਾਓ। ਯੋਗ ਲੋਕਾਂ ਦੇ ਜ਼ਿੰਮੇ ਇਹ ਕੰਮ ਲਗਾਓ। ਇਸ ’ਤੇ ਵਿਚਾਰ ਕਰਕੇ ਅਮਲ ਕੀਤਾ ਜਾਵੇ। ਅੰਗਰੇਜ਼ੀ ਵਿਚ ਪ੍ਰਚਾਰਕ ਹੈ ਹੀ ਨਹੀਂ–ਕੀਰਤਨ ਵਾਲਾ ਤਾਂ ਸ਼ਾਇਦ ਇਕ ਵੀ ਨਹੀਂ। ਇਸ ਬਾਰੇ ਸੰਮੇਲਨ ਵਿਚ ਕੁਝ ਸੋਚੋ। ਕੀਰਤਨ ਵਿਚ ਹੁਣ ਬਹੁਤ ਪੈਸਾ ਹੈ। ਪੜ੍ਹੇ ਲਿਖੇ ਨੌਜਵਾਨਾਂ ਨੂੰ ਇਸ ਨੂੰ ਕਿੱਤੇ ਵਜੋਂ ਅਪਨਾਉਣ ਲਈ ਉਤਸ਼ਾਹ ਦੇਵੋ।

ਗੁਰਦੁਆਰਿਆਂ ਦੀ ਭਰਮਾਰ ਹੋ ਰਹੀ ਹੈ। ਇਸ ਨਾਲ ਪਾਰਟੀਬਾਜ਼ੀ ਵੀ ਵਧੀ ਹੈ। ਦੂਜਾ ਪ੍ਰਭਾਵ ਘੱਟ ਪੈਂਦਾ ਹੈ। ਅੱਜ ਸਿੱਖ ਅਮੀਰ ਹਨ, ਕਾਰਾਂ ਵਾਲੇ ਹਨ। ਗੁਰਦੁਆਰਿਆਂ ਦੀ ਗਿਣਤੀ ਬਹੁਤ ਘੱਟ ਹੋਵੇ। ਲੰਡਨ ਵਿਚ 600 ਗੁਰਦੁਆਰੇ, ਸਿੰਘਾਪੁਰ ਵਿਚ 15, ਲਾਸ ਏਂਜਲਸ ਵਿਚ 8, ਜਿੰਨੇ ਗੁਰਦੁਆਰੇ ਥੋੜ੍ਹੇ ਹੋਣਗੇ ਓਨੀ ਹੀ ਵੱਡੀ ਏਕਤਾ ਦਾ ਪ੍ਰਗਟਾਵਾ ਹੋਵੇਗਾ। ਬੈਂਕਾਕ ਵਿਚ ਦੂਜਾ ਗੁਰਦੁਆਰਾ ਬਣਾਉਣ ਦੀ ਮਨਾਹੀ ਹੈ।

ਟੈਲੀਫ਼ੋਨ ਡਾਇਰੈਕਟਰੀ ਵਿਚ ਹਰ ਸਿੱਖ ਨੂੰ ਆਪਣਾ ਨਾਂ ਸਿੰਘ ਦੇ ਖਾਨੇ ਵਿਚ ਲਿਖਵਾਉਣ ਦਾ ਹੁਕਮਨਾਮਾ ਕੱਢੋ। ਇਸ ਨਾਲ ਹਰ ਸਿੱਖ ਨੂੰ ਇਕ ਦੂਜੇ ਦੀ ਜਾਣਕਾਰੀ ਛੇਤੀ ਹੋਵੇਗੀ। ਗਿਣਤੀ ਵੀ ਪਤਾ ਲੱਗ ਜਾਂਦੀ ਹੈ। ਵਿਦੇਸ਼ਾਂ ਵਿਚ ਤਾਂ ਬਹੁਤ ਹੀ ਲੋੜ ਹੈ। ਆਪਣੀ (ਜਾਤ) ਗੋਤ ਨੂੰ ਜੇ ਲਗਾਉਣਾ ਹੈ ਤਾਂ ਪਿੱਛੇ ਰੱਖੋ।

ਗੁਰਦੁਆਰਾ ਐਕਟ ਦੀ ਆਮ ਚੋਣ ਦਾ ਤਰੀਕਾ ਹਰ ਜਗ੍ਹਾ ਝਗੜੇ ਦਾ ਕਾਰਨ ਬਣ ਰਿਹਾ ਹੈ। ਰੋਜ਼ ਸਾਰੇ ਪੁੱਛਦੇ ਹਨ ਕਿ ਕੀ ਵਾਪਰ ਰਿਹਾ ਹੈ। ਅਮਰੀਕਾ, ਲੰਡਨ ਤੇ ਕੈਨੇਡਾ ਵਿਚ ਇਸ ਬਾਰੇ ਕੀ ਸੁਧਾਰ ਹੋਵੇ, ਇਹ ਵਿਚਾਰ ਕਰਨਾ ਜ਼ਰੂਰੀ ਹੈ। ਲੜਾਈਆਂ ਰੋਕੋ। ਕਿਸੇ ਹੋਰ ਧਰਮ ਦਾ ਅਧਿਐਨ ਕਰ ਲਵੋ।

ਸਵਰਗਵਾਸੀ ਪ੍ਰਿੰਸੀਪਲ ਤੇਜਾ ਸਿੰਘ ਜੋ ਚੋਟੀ ਦੇ ਸਿੱਖ ਵਿਦਵਾਨ ਸਨ, ਨੇ ਇਹ ਵਿਚਾਰ ਰੱਖੇ ਸਨ ਕਿ 'ਕਿਸੇ ਵੀ ਬੋਲੀ ਵਿਚ ਸਿੱਖ ਨਿਤਨੇਮ ਜਾਂ ਪਾਠ ਕਰ ਸਕਦਾ ਹੈ। ਗੁਰਮੁਖੀ ਦੀ ਪਕੜ ਨਹੀਂ ਹੋਵੇਗੀ ਜਦ ਸਿੱਖ ਬਾਹਰਲੇ ਦੇਸ਼ਾਂ ਵਿਚ ਫੈਲਣਗੇ।' ਇਸ ਬਾਰੇ ਵਿਚਾਰ ਕਰੋ। ਅੱਜ ਹਰ ਮੁਲਕ ਵਿਚ ਸਿੱਖ ਹਨ। ਉਨ੍ਹਾਂ ਦੀਆਂ ਲੋੜਾਂ ਪੁੱਛੋ ਤੇ ਸਹੂਲਤਾਂ ਦੇਵੋ।

ਬਹੁਤ ਸਾਰੇ ਹੋਰ ਵੀ ਸੁਝਾਅ ਹਨ ਪਰ ਲੇਖ ਲੰਬਾ ਨਹੀਂ ਕਰਨਾ। ਮੇਰੀ ਇਕ ਬੇਨਤੀ ਹੈ ਕਿ ਸਾਡੇ ਵਿਚ ਅੱਜ ਇਕ ਅਨਸਰ ਐਸਾ ਹੈ ਜੋ ਬਿਨਾਂ ਸੋਚੇ ਸਮਝੇ ਆਪਣੇ ਆਪ ਨੂੰ ਵੱਡਾ ਤੇ ਜਜ਼ਬਾਤੀ ਸਿੱਖ ਦਿਖਾਉਣ ਲਈ ਕੋਈ ਬੇਤੁਕਾ ਬਿਆਨ ਦੇ ਕੇ ਆਪਣੇ ਪਕਵਾਨ ਵਿਚ ਫਿਟ ਪਾ ਦਿੰਦਾ ਹੈ। ਇਹ ਸੰਮੇਲਨ ਪਹਿਲਾ ਹੈ ਇਸ ਨੂੰ ਸਾਰੀ ਪ੍ਰੈਸ ਨੇ ਵੇਖਣਾ ਹੈ। ਅੱਗੇ ਹੀ ਅਸੀਂ ਵੱਡੇ ਸੰਘਰਸ਼ ਵਿਚੋਂ ਲੰਘੇ ਹਾਂ। ਇਸ ਇਕੱਠ ਨੂੰ ਬੁਰੀ ਨਜ਼ਰ ਤੋਂ ਬਚਾਉਣ ਲਈ ਪਹਿਰਾ ਦੇਵੋ। ਪਹਿਲਾਂ ਹੀ ਇਹ ਸਪਸ਼ਟ ਕਰਨਾ ਚਾਹੀਦਾ ਹੈ ਕਿ ਜਿਹੜੀ ਗੱਲ ਏਜੰਡੇ ਵਿਚ ਨਹੀਂ ਹੈ ਇਸ 'ਤੇ ਕੋਈ ਨਹੀਂ ਬੋਲੇਗਾ। ਇਸ ਨੂੰ ਕੇਵਲ ਸਿੱਖ ਸੰਮੇਲਨ ਸਾਡੀ ਧਾਰਮਿਕ ਸ਼ਕਤੀ ਦਾ ਪ੍ਰਤੀਕ ਅਤੇ ਵਿਸ਼ਵ ਵਿਚ ਗੁਰੂ ਨਾਨਕ ਦੇਵ ਦੇ ਵਿਚਾਰਾਂ ਦੇ ਪ੍ਰਚਾਰ ਦੀ ਲੋੜ ਤੱਕ ਸੀਮਿਤ ਰੱਖੋ। ਅੱਜ ਅਮਨ ਅਤੇ ਵਾਤਾਵਰਣ 'ਤੇ ਜ਼ੋਰ ਹੈ। ਇਹ ਦੋਵੇਂ ਵਿਸ਼ੇ ਸਿੱਖ ਧਰਮ ਵਿਚ 500 ਸਾਲ ਪਹਿਲਾਂ ਤੋਂ ਵਿਚਾਰ ਅਧੀਨ ਰਹੇ ਹਨ। ਦੂਜਾ ਸਹਿਣਸ਼ਕਤੀ ਦਾ ਹੁਣ ਪ੍ਰਚਾਰ ਕਰੋ। ਦੱਸੋ ਕਿਵੇਂ ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਜੀ ਨੇ ਇਸ ਲਈ ਸ਼ਹੀਦੀ ਦਿਤੀ। ਸਿੱਖ ਵਿਰਸੇ ਨੂੰ ਉਜਾਗਰ ਕਰੋ।

ਗੁਰੂ ਤੁਹਾਡੇ ਮਿਸ਼ਨ ਨੂੰ ਕਾਮਯਾਬ ਕਰੇਗਾ। ਅਖੀਰ ਵਿਚ ਇਕ ਰਾਇ ਹੈ ਕਿ ਟੀ.ਵੀ. ਦੀ ਹੋਂਦ ਤੋਂ ਫਾਇਦਾ ਉਠਾਓ। ਪੈਸਾ ਖਰਚ ਕਰਕੇ ਇਕ ਚੈਨਲ ਹਰ ਐਤਵਾਰ ਕੁਝ ਸਮੇਂ ਲਈ ਬੁੱਕ ਕਰਵਾ ਕੇ ਸਿੱਖ ਧਰਮ ਦੇ ਚੰਗੇ ਬੁਲਾਰੇ ਤੋਂ ਜੋ ਅੰਗਰੇਜ਼ੀ ਵਿਚ ਬੋਲ ਸਕਣ, ਲੈਕਚਰ ਕਰਵਾਓ, ਤਜਰਬੇ ਲਈ ਭਾਰਤ ਵਿਚ, ਅਮਰੀਕਾ, ਕੈਨੇਡਾ ਤੇ ਲੰਡਨ ਵਿਚ ਉਪਰਾਲਾ ਆਰੰਭੋ। ਟੈਕਸਲਾ ਟੀ.ਵੀ. ਵਾਲੇ ਪਹਿਲਾਂ ਖਰਚ ਕਰਕੇ ਆਪਣੇ ਪ੍ਰਚਾਰ ਲਈ ਕੀਰਤਨ ਕਈ ਸਾਲ ਕਰਵਾਉਂਦੇ ਰਹੇ। ਉਨ੍ਹਾਂ ਦਾ ਉਪਰਾਲਾ ਬੜਾ ਕਾਮਯਾਬ ਸੀ। ਕਿਉਂ ਨਾ ਸਾਰੇ ਗੁਰਦੁਆਰੇ ਮਾਇਆ ਸਾਂਝੀ ਇਕੱਠੀ ਕਰਕੇ ਇਹ ਉਪਰਾਲਾ ਕਰਨ?

(30 ਜਲਾਈ 1995)



# 22

# ਸਿੰਧੀ ਸਮਾਜ ਨੂੰ ਸਿੱਖਾਂ ਨਾਲ ਜੋੜੀ ਰੱਖਣ ਦੀ ਲੋੜ

ਸਿੰਧੀ ਗੁਰੂ ਨਾਨਕ ਦੇਵ ਜੀ ਦੇ ਉਪਾਸ਼ਕ ਹਨ ਅਤੇ ਉਹ ਆਪਣਾ ਇਤਕਾਦ ਕੇਵਲ ਗੁਰੂ ਜੀ ਤੇ ਹੀ ਰੱਖਦੇ ਹਨ-ਇਸ ਤੱਥ ਬਾਰੇ ਸਾਰਾ ਜਹਾਨ ਜਾਣੂੰ ਹੈ। ਮੈਂ ਆਪ ਪਿਛਲੇ 50 ਸਾਲਾਂ ਤੋਂ ਇਹ ਵੇਖਿਆ ਹੈ ਕਿ ਜਿਥੇ ਵੀ ਕੋਈ ਸਿੰਧੀ ਮਿਲਿਆ ਹੈ, ਉਹ ਗੁਰਬਾਣੀ ਦੀ ਸਮਝ ਰੱਖਦਾ ਹੈ। 1952 ਵਿਚ ਪਹਿਲੀ ਵਾਰੀ ਮੈਂ ਮਾਲੇਰਕੋਟਲਾ ਮਿਊਂਸੀਪਲ ਕਮੇਟੀ ਦੀ ਇਲੈਕਸ਼ਨ ਵਿਚ ਇਕ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਵਰਕਰ ਵਜੋਂ ਗਿਆ ਸਾਂ। ਇਹ ਸਿੰਧੀਆਂ ਦਾ ਮੁਹੱਲਾ ਸੀ। ਉਹ ਸਾਰੇ ਗੁਰਦੁਆਰੇ ਜਾਂਦੇ ਸਨ ਤੇ ਉਨ੍ਹਾਂ ਵੋਟਾਂ ਵੀ ਅਕਾਲੀ ਉਮੀਦਵਾਰਾਂ ਨੂੰ ਪਾਈਆਂ ਸਨ। ਮੈਂ ਉਦੋਂ ਪਤਾ ਕੀਤਾ ਕਿ ਬਿਨਾਂ ਕੇਸਾਂ ਤੋਂ ਇਹ ਸਿੱਖ ਕਿਵੇਂ ਹੋ ਸਕਦੇ ਹਨ - ਤਾਂ ਇਕ ਬਜ਼ੁਰਗ ਸਿੰਧੀ ਨੇ ਮੈਨੂੰ ਦੱਸਿਆ ਕਿ ਸਿੰਧੀ ਗੁਰੂ ਨਾਨਕ ਜੀ ਦੇ ਸਮੇਂ ਤੋਂ ਹੀ ਗੁਰੂ ਘਰ ਨਾਲ ਜੁੜਨ ਲੱਗ ਗਏ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਆਪ ਸਿੰਧ ਗਏ ਤੇ ਉਥੇ ਉਨ੍ਹਾਂ ਨੇ ਪ੍ਰਚਾਰ ਕੀਤਾ। ਸਾਰੇ ਸਿੰਧ ਵਿਚ ਉਦਾਸੀ ਡੇਰੇ ਜਾਂ ਅਖਾੜੇ ਕਾਇਮ ਕੀਤੇ। ਇਹ ਸਾਰੇ ਡੇਰੇ ਗੁਰਬਾਣੀ ਦਾ ਪ੍ਰਚਾਰ ਕਰਦੇ ਰਹੇ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਨਿਰਮਲੇ ਸੰਤ ਸਥਾਪਤ ਕੀਤੇ ਗਏ ਸਨ। ਉਨ੍ਹਾਂ ਨੂੰ ਗੁਰੂ ਜੀ ਨੇ ਹੀ ਬਨਾਰਸ ਭੇਜ ਕੇ ਵੇਦਾਂ ਦਾ ਗਿਆਨ ਦੁਆਇਆ ਸੀ। ਨਿਰਮਲੇ ਸੰਤਾਂ ਨੂੰ ਸਿੱਖੀ ਪ੍ਰਚਾਰ ਕਰਨ ਦਾ ਹੁਕਮ ਗੁਰੂ ਜੀ ਨੇ ਹੀ ਕੀਤਾ ਤੇ ਹਰ ਥਾਂ ਨਿਰਮਲੇ ਸੰਤਾਂ ਦੇ ਡੇਰੇ ਸਥਾਪਤ ਹੋਏ। ਸਿੰਧ ਵਿਚ ਵੀ ਨਿਰਮਲੇ ਸੰਤਾਂ ਨੇ ਆਪਣੇ ਅਣਗਿਣਤ ਅਖਾੜੇ ਸਥਾਪਤ ਕੀਤੇ। ਸਾਰੇ ਸਿੰਧੀ ਗੁਰੂ ਨਾਨਕ ਨੂੰ ਆਪਣਾ ਇਸ਼ਟ ਮੰਨਦੇ ਹਨ। ਸਾਲਾਂ ਤੋਂ ਇਹੋ ਸਿਲਸਿਲਾ ਚੱਲ ਰਿਹਾ ਹੈ। ਸਿੰਧੀ ਸਿੰਘ ਨਹੀਂ ਸਜੇ ਪਰ ਸਿੱਖ ਬਣੇ ਗਏ। ਟਾਵਾਂ ਟਾਵਾਂ ਕੇਸ ਧਾਰੀ ਹੋਇਆ ਹੈ। ਸਿੰਧ ਵਿਚ ਅਨੇਕਾਂ ਗੁਰਦੁਆਰੇ ਵੀ ਬਣੇ। ਉਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ। ਸਿੰਧ ਵਿਚ ਪ੍ਰਚਾਰ ਕਰਨ ਵਾਲੇ ਮਹੰਤ ਬੁੱਢਾ ਸਿੰਘ ਸੰਤ ਗੁਲਾਬ ਸਿੰਘ ਅਤੇ ਸੰਤ ਪ੍ਰੀਤਮ ਸਿੰਘ ਭਜਨਗੜ੍ਹ ਵਾਲੇ ਬੜੇ ਪ੍ਰਸਿੱਧ ਹਨ।

1947 ਤੋਂ ਪਿਛੋਂ ਬਹੁਤ ਸਾਰੇ ਸਿੰਧੀ ਉਠ ਕੇ ਭਾਰਤ ਆ ਗਏ। ਲੱਖਾਂ ਸਿੰਧੀ ਉਥੇ ਰਹਿ ਵੀ ਗਏ। ਅਜੇ ਵੀ ਜਿਹੜੇ ਹਿੰਦੂ ਸਿੰਧ ਵਿਚ ਰਹਿੰਦੇ ਹਨ, ਉਹ ਗੁਰੂ ਘਰ ਵਿਚ ਵਿਸ਼ਵਾਸ ਰੱਖਦੇ ਹਨ। ਪੰਜਾ ਸਾਹਿਬ ਅਤੇ ਨਨਕਾਣਾ ਸਾਹਿਬ ਗੁਰਦੁਆਰਿਆਂ ਵਿਚ ਜਦੋਂ ਸਿੱਖ ਯਾਤਰੀ ਜਾਂਦੇ ਹਨ, ਲੰਗਰ ਦਾ ਸਾਰਾ ਪ੍ਰਬੰਧ ਅਤੇ ਹੋਰ ਸੇਵਾ ਸਿੰਧੀ ਸੰਗਤ ਸਿੰਧ ਤੋਂ ਆ ਕੇ ਕਰਦੀ ਹੈ।

ਸਿੱਖਾਂ ਨੇ ਕਦੇ ਇਸ ਬਾਰੇ ਸੋਚਿਆ ਨਹੀਂ ਕਿ ਏਨੀ ਸ਼ਰਧਾ ਵਾਲੇ ਸਿੱਖ ਸਾਡੇ ਤੋਂ ਦੂਰ ਕਿਉਂ ਜਾ ਰਹੇ ਹਨ। ਜੋ ਸਿੰਧੀ ਗੁਰੂ ਨਾਨਕ ਜੀ ਤੋਂ ਬਿਨਾਂ ਕਿਸੇ ਹੋਰ ਨੂੰ ਮੰਨਦੇ ਨਹੀਂ, ਅੱਜ ਗੁਰਦੁਆਰੇ ਤੋਂ ਲਾਂਭੇ ਜਾ ਰਹੇ ਹਨ। ਜਿੰਨੇ ਸਿੰਧੀ ਗੁਰਦੁਆਰੇ ਸਨ, ਉਹ ਮੰਦਰ ਦਾ ਰੂਪ ਧਾਰਨ ਕਰਦੇ ਜਾ ਰਹੇ ਹਨ। ਕਿਸੇ ਵਕਤ ਪ੍ਰਸਿੱਧ ਵਿਦਵਾਨ ਸਾਧੂ ਟੀ.ਐਲ. ਵਾਸਵਾਨੀ, ਜਿਸ ਨੇ ਸਿੱਖ ਧਰਮ ਬਾਰੇ ਕਈ ਕਿਤਾਬਾਂ ਲਿਖੀਆਂ ਅਤੇ ਉਹਨਾਂ ਨੇ ਪੂਨੇ ਵਿਚ ਇਕ ਆਸ਼ਰਮ ਵੀ ਬਣਵਾਇਆ, ਅੱਜ ਉਸ ਦੀ ਗੱਦੀ 'ਤੇ ਬੈਠੇ ਦਾਦਾ ਵਾਸਵਾਨੀ ਆਪਣੇ ਆਪ ਨੂੰ ਸਿੱਖੀ ਤੋਂ ਦੂਰ ਲਿਜਾ ਚੁੱਕੇ ਹਨ। ਉਨ੍ਹਾਂ ਦੀ ਬੜੀ ਮਾਨਤਾ ਹੈ। ਉਹ ਪ੍ਰਚਾਰ ਕਰਨ ਵਕਤ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਹੀ ਆਧਾਰ ਬਣਾਉਂਦੇ ਹਨ। ਪਰ ਉਹ ਕਦੇ ਇਹ ਨਹੀਂ ਆਖਦੇ ਕਿ ਉਹ ਸਿੱਖ ਹਨ। ਗੁਰਦੁਆਰਿਆਂ ਦੀਆਂ ਚੋਣਾਂ ਦੌਰਾਨ ਹੁੰਦੇ ਲੜਾਈ ਝਗੜੇ ਸਿੰਧੀਆਂ ਨੂੰ ਡਰਾਉਂਦੇ ਰਹੇ ਹਨ। ਸਿੰਧੀ ਬੜੇ ਨਾਜ਼ੁਕ ਮਿਜਾਜ਼ ਅਤੇ ਅਮਨ ਪਸੰਦ ਲੋਕ ਹਨ ਅਤੇ ਅਧਿਆਤਮਕ ਜੀਵਨ ਵਿਚ ਵਿਸ਼ਵਾਸ ਰੱਖਦੇ ਹਨ। ਉਹ ਕੱਟੜਤਾ ਵਾਲੇ ਰੂਪ ਨੂੰ ਧਾਰਨ ਨਹੀਂ ਕਰਦੇ ਸਗੋਂ ਇਸ ਪਾਸਿਓਂ ਦੂਰ ਭੱਜਦੇ ਹਨ। ਦੂਜਾ ਉਹ ਡਰਦੇ ਹਨ ਕਿ ਉਨ੍ਹਾਂ ਦੇ ਧਾਰਮਿਕ ਅਸਥਾਨਾਂ ਉੱਤੇ ਕੋਈ ਹੋਰ ਕਬਜ਼ਾ ਨਾ ਕਰ ਲਵੇ। ਇਹੋ ਹੀ ਵਜ੍ਹਾ ਹੈ ਕਿ ਉਨ੍ਹਾਂ ਨੇ ਗੁਰਦੁਆਰਿਆਂ ਦੇ ਨਾਂ ਹੀ ਬਦਲ ਦਿਤੇ ਹਨ। ਕੁਝ ਅਸੀਂ ਆਪ ਵੀ ਬੜੀ ਸੌੜੀ ਨੀਤੀ ਅਪਨਾਉਣ ਲੱਗ ਪਏ ਹਾਂ ਅਤੇ ਚਾਹੁੰਦੇ ਹਾਂ ਕਿ ਹਰ ਗੱਲ ਸੌ ਫੀਸਦੀ ਸਾਡੇ ਅਨੁਸਾਰ ਹੋਵੇ। ਹੁਕਮਨ ਅਤੇ ਜਬਰਨ, ਅਸੀਂ ਆਪਣੇ ਦ੍ਰਿਸ਼ਟੀਕੋਣ ਨੂੰ ਮਨਾਉਣਾ ਚਾਹੁੰਦੇ ਹਾਂ। ਇਸ ਕਰਕੇ ਸਾਡੇ ਨਾਲੋਂ ਕਈ ਵਰਗ ਵੱਖਰੇ ਹੋ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲੈ ਕੇ ਕਥਾ ਕਰਨ 'ਤੇ ਵੀ ਅਸੀਂ ਕਈ ਸੰਤਾਂ ਉੱਤੇ ਇਤਰਾਜ਼ ਕੀਤਾ ਹੈ। ਏਸੇ ਕਾਰਨ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਹੀ ਛੱਡ ਗਏ ਹਨ। ਸਾਡੇ ਵਿਚ ਕੱਟੜਪੁਣਾ ਜ਼ਿਆਦਾ ਆ ਗਿਆ ਹੈ। ਅਸੀਂ ਰਹਿਤ ਮਰਿਆਦਾ ਦੇ ਨਾਂ ਉੱਤੇ ਰੀਤੀਵਾਦ ਦੇ ਉਪਾਸ਼ਕ ਬਣ ਗਏ ਹਾਂ ਅਤੇ ਗੁਰੂ ਸ਼ਬਦ ਤੋਂ ਦੂਰ ਚਲੇ ਗਏ ਹਾਂ। ਏਸੇ ਹੀ ਕਰਕੇ ਸਾਡੇ ਨਾਲੋਂ ਸਿੰਧੀ ਟੁੱਟ ਗਏ ਹਨ। ਪਰ ਚੰਗੀ ਗੱਲ ਇਹ ਹੈ ਕਿ ਉਹ ਅਜੇ ਵੀ ਨਿਰਮਲੇ ਸੰਤਾਂ ਅਤੇ ਉਦਾਸੀ ਅਖਾੜਿਆਂ ਨਾਲ ਜੁੜੇ ਹੋਏ ਹਨ।

ਮੈਂ ਪਿਛੇ ਜਿਹੇ ਰਿਸ਼ੀਕੇਸ਼ ਗਿਆ ਸਾਂ। ਉਥੇ ਸਿੱਖੀ ਪ੍ਰਚਾਰ ਦੀ ਲਹਿਰ ਚੱਲ ਰਹੀ ਹੈ। ਉਥੇ ਨਿਰਮਲੇ ਸੰਤਾਂ ਵੱਲੋਂ ਕਈ ਸੰਸਥਾਵਾਂ ਚਲਾਈਆਂ ਜਾ ਰਹੀਆਂ ਹਨ। ਨਿਰਮਲੇ ਸੰਤਾਂ ਵੱਲੋਂ ਚਲਾਏ ਜਾ ਰਹੇ ਸਕੂਲਾਂ ਅਤੇ ਹਸਪਤਾਲਾਂ ਦੀ ਮਾਇਆ ਸਿੰਧੀਆਂ ਵੱਲੋਂ ਆ ਰਹੀ ਹੈ। ਇਕ ਸਿੰਧੀ ਪਗਰਾਨੀ ਪਰਿਵਾਰ ਨੇ ਇਕ ਪਬਲਿਕ ਸਕੂਲ ਚਲਾਇਆ ਹੈ, ਜਿਸ ਦਾ ਨਾਂ ਵੀ ਪਗਰਾਨੀ ਨਿਰਮਲ ਸਕੂਲ ਰੱਖਿਆ ਗਿਆ ਹੈ। ਓਥੇ ਇਕ ਹੋਰ ਸਕੂਲ ਬਣ ਰਿਹਾ ਹੈ। ਉਸ ਦੀ ਸੇਵਾ ਵੀ ਸਿੰਧੀਆਂ ਨੇ ਕੀਤੀ ਹੈ। ਇਸ ਡੇਰੇ ਦੇ ਸੰਚਾਲਕ ਮਹੰਤ ਰਾਮ ਸਿੰਘ ਤੇ ਬਾਬਾ ਜੋਧ ਸਿੰਘ ਜੀ ਹਨ।

ਦਾਦਾ ਚੇਲਾ ਰਾਮ ਸਿੱਖੀ ਦਾ ਸਭ ਤੋਂ ਵੱਡਾ ਪ੍ਰਚਾਰਕ ਸੀ। ਉਨ੍ਹਾਂ ਤੋਂ ਬਾਅਦ ਉਨ੍ਹਾਂ ਦੀ ਬੇਟੀ ਕਮਲਾ ਨੇ ਇਹ ਸੇਵਾ ਸੰਭਾਲੀ। ਅੱਜ ਕੱਲ੍ਹ ਉਨ੍ਹਾਂ ਦਾ ਬੇਟਾ ਲਛਮਣ ਚੇਲਾ ਰਾਮ ਵੀ ਇਹ ਸੇਵਾ ਸੰਭਾਲ ਰਿਹਾ ਹੈ। ਇਸ ਪਰਿਵਾਰ ਨੇ ਸਿੱਖੀ ਦੀ ਬੜੀ ਸੇਵਾ



ਕੀਤੀ ਹੈ। ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਧੀ ਜ਼ੁਬਾਨ ਵਿਚ ਤਰਜਮਾ ਕੀਤਾ ਹੈ। ਇਸ ਤੋਂ ਇਲਾਵਾ ਉਨ੍ਹਾਂ ਨੇ ਵੱਖ ਵੱਖ ਬਾਣੀਆਂ ਦੇ ਗੁਟਕੇ ਅਤੇ ਸਟੀਕ ਤਿਆਰ ਕੀਤੇ ਹਨ। ਗੁਰੂ ਗ੍ਰੰਥ ਸਾਹਿਬ ਦਾ ਹੋਰ ਜ਼ੁਬਾਨਾਂ ਵਿਚ ਵੀ ਤਰਜਮਾ ਕਰ ਰਹੇ ਹਨ। ਉਹ ਸਾਰੀਆਂ ਵਿਚ ਕੀਰਤਨ ਕਰਨ ਜਾਂਦੇ ਹਨ ਤੇ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ ਪਰ ਉਹ ਆਪਣੇ ਧਾਰਮਿਕ ਅਸਥਾਨ ਨੂੰ ਗੁਰਦੁਆਰਾ ਨਹੀਂ ਕਹਿੰਦੇ। ਉਨ੍ਹਾਂ ਦਾ ਪੂਸਾ ਰੋਡ ਉੱਤੇ ਇਕ ਬਹੁਤ ਵੱਡਾ ਆਸ਼ਰਮ ਹੈ, ਜਿਸ ਦਾ ਨਾਂ ਉਨ੍ਹਾਂ ਗੁਰਦੁਆਰਾ ਨਹੀਂ 'ਨਿੱਜ ਥਾਓਂ ਮੰਦਰ' ਰੱਖਿਆ ਹੈ।

ਇਕ ਹੋਰ ਸਿੰਧੀ ਹੈ ਜਿਸ ਦਾ ਨਾਂ ਦਾਦਾ ਜਸ਼ਨ ਵਾਸਵਾਨੀ ਹੈ। ਉਹ ਸਿੱਖੀ ਦਾ ਬੜਾ ਪ੍ਰਚਾਰ ਕਰ ਰਿਹਾ ਹੈ। ਏਸੇ ਤਰ੍ਹਾਂ ਬੰਬਈ ਅਤੇ ਪੂਨਾ ਸਿੰਧੀਆਂ ਦੇ ਵੱਡੇ ਗੜ੍ਹ ਹਨ।

ਮੈਂ ਜਦੋਂ ਵੀ ਬਾਹਰ ਜਾਂਦਾ ਹਾਂ ਮੈਂ ਹਮੇਸ਼ਾ ਕੋਸ਼ਿਸ਼ ਕਰਦਾ ਹਾਂ ਕਿ ਮੈਂ ਸਿੰਧੀਆਂ ਨਾਲ ਸੰਪਰਕ ਰੱਖ ਸਕਾਂ। ਹਾਂਗਕਾਂਗ ਦਾ ਸਭ ਤੋਂ ਵੱਡਾ ਧਨਾਢ ਇਕ ਸਿੰਧੀ ਹੈ ਜਿਸ ਦਾ ਨਾਂ ਹਰੀ ਲੀਲਾ ਹੈ ਉਹਨੇ ਆਪਣੇ ਘਰ ਵਿਚ ਗੁਰਦੁਆਰਾ ਬਣਾਇਆ ਹੋਇਆ ਹੈ, ਜਿਸ ਨੂੰ ਉਸ ਨੇ ਸੋਨੇ ਤੇ ਹੀਰੇ ਜਵਾਹਰਾਤ ਨਾਲ ਸਜਾਇਆ ਹੋਇਆ ਹੈ। ਇਥੋਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਉਹਦੇ ਵਿਚ ਸਿੱਖੀ ਪ੍ਰਤੀ ਕਿੰਨੀ ਸ਼ਰਧਾ ਹੈ। ਦਾਦਾ ਈਸ਼ਵਰ ਬੇਲਾਹਨੀ ਨੇ ਖੰਡਾਲਾ ਵਿਚ ਇਕ ਬਹੁਤ ਵੱਡਾ ਗੁਰਦੁਆਰਾ ਬਣਵਾਇਆ ਹੈ ਅਤੇ ਹੁਣ ਉਹ ਲੰਡਨ ਵਿਚ ਇਕ ਵੱਡਾ ਗੁਰਦੁਆਰਾ ਬਣਵਾ ਰਿਹਾ ਹੈ। ਸਪੇਨ ਵਿਚ ਇਕ ਜਜੀਰਾ ਹੈ – ਟੈਨਰਿਫ, ਉਥੇ ਇਕ ਸ਼ਾਨਦਾਰ ਗੁਰਦੁਆਰਾ ਬਣਾਇਆ ਗਿਆ ਹੈ, ਜਿਸ ਨੂੰ ਸਿੰਧੀਆਂ ਨੇ ਹੀ ਬਣਵਾਇਆ ਹੈ। ਸਿੰਧੀਆਂ ਦਾ ਦੁਬਈ ਵਿਚ ਵੀ ਇਕ ਵੱਖਰਾ ਗੁਰਦੁਆਰਾ ਹੈ। ਅਮਰੀਕਾ ਵਿਚ ਸਿੱਖਾਂ ਦੇ ਜਿੰਨੇ ਗੁਰਦੁਆਰੇ ਹਨ, ਉਨ੍ਹਾਂ ਵਿਚ ਸਭ ਤੋਂ ਵੱਧ ਪੈਸਾ ਸਿੰਧੀ ਦੇਂਦੇ ਹਨ।

ਭਾਰਤ ਦੇ ਉਪ ਪ੍ਰਧਾਨ ਮੰਤਰੀ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਵੀ ਸਿੰਧੀ ਹਨ। ਇਕ ਸਮਾਗਮ ਵਿਚ ਉਨ੍ਹਾਂ ਨੇ ਦੱਸਿਆ ਸੀ ਕਿ ਜਦੋਂ ਉਨ੍ਹਾਂ ਦਾ ਜਨਮ ਹੋਇਆ ਸੀ, ਉਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ ਸੀ। ਉਨ੍ਹਾਂ ਦੀ ਸ਼ਾਦੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫੇਰਿਆਂ ਨਾਲ ਹੋਈ ਸੀ ਅਤੇ ਉਨ੍ਹਾਂ ਦੇ ਬੱਚਿਆਂ ਦੇ ਨਾਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰੱਖੇ ਗਏ ਸਨ ਅਤੇ ਉਨ੍ਹਾਂ ਦੇ ਵਿਆਹ ਵੀ ਲਾਵਾਂ ਨਾਲ ਹੋਏ ਸਨ। ਅਜਿਹੀ ਮਿਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿੱਖੀ ਦੀ ਮਾਨਤਾ ਦੀ ਹੋਰ ਕਿੱਥੇ ਮਿਲਦੀ ਹੈ। ਉਹ ਗੁਰੂ ਨਾਨਕ ਸਾਹਿਬ ਦੇ ਪੱਕੇ ਉਪਾਸ਼ਕ ਹਨ।

ਤੁਸੀਂ ਅਖ਼ਬਾਰਾਂ ਵਿਚ ਪੜ੍ਹਿਆ ਹੋਵੇਗਾ ਕਿ ਚਾਰ ਸਾਲ ਪਹਿਲਾਂ ਉਡਦੇ ਜਹਾਜ਼ ਵਿਚ ਇਕ ਸ਼ਾਦੀ ਹੋਈ ਸੀ। ਜਹਾਜ਼ ਬੰਬਈ ਤੋਂ ਉੱਡਿਆ ਸੀ ਤੇ ਉਹ ਪੰਜ ਘੰਟੇ ਉਪਰ ਰਿਹਾ ਸੀ ਅਤੇ ਵਿਆਹ ਦੀਆਂ ਸਾਰੀਆਂ ਰਸਮਾਂ ਜਹਾਜ਼ ਵਿਚ ਹੀ ਪੂਰੀਆਂ ਕੀਤੀਆਂ ਗਈਆਂ ਸਨ। ਉਹ ਜੋੜਾ ਸਿੰਧੀ ਪਰਿਵਾਰ ਨਾਲ ਸਬੰਧ ਰੱਖਦਾ ਸੀ ਅਤੇ ਉਨ੍ਹਾਂ ਦਾ ਵਿਆਹ ਵੀ ਜਹਾਜ਼ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਲਾਵਾਂ ਫੇਰਿਆਂ ਨਾਲ ਹੋਇਆ ਸੀ। ਇਹ ਸ਼ਰਧਾ ਦੀ ਗੱਲ ਹੈ। ਇਹ ਵਿਆਹ ਗਿੰਨੀਜ਼ ਬੁੱਕ ਆਫ਼ ਰਿਕਾਰਡ ਵਿਚ

ਵੀ ਦਰਜ ਹੈ।

ਮੇਰੀ ਸਿੱਖ ਲੀਡਰਸ਼ਿਪ ਨੂੰ ਬੇਨਤੀ ਹੈ ਕਿ ਉਹ ਇਸ ਪਾਸੇ ਧਿਆਨ ਦੇਣ ਅਤੇ ਸਿੱਖੀ ਤੋਂ ਦੂਰ ਜਾ ਰਹੇ ਵਰਗਾਂ ਅਤੇ ਜਮਾਤਾਂ ਨੂੰ ਆਪਣੇ ਨਾਲ ਲੈ ਕੇ ਚੱਲਣ ਦੇ ਯਤਨ ਕਰਨ, ਉਨ੍ਹਾਂ ਦਾ ਭਰੋਸਾ ਜਿੱਤਣ ਅਤੇ ਜੇ ਕੋਈ ਗਲਤਫਹਿਮੀ ਹੈ ਤਾਂ ਉਹ ਆਪਸੀ ਗੱਲਬਾਤ ਰਾਹੀਂ ਦੂਰ ਕਰਨ। ਅਜੇ ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਜਿਹਾ ਕੋਈ ਉਪਰਾਲਾ ਨਹੀਂ ਕੀਤਾ। ਸਾਨੂੰ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਦਾ ਸਤਿਕਾਰ ਕਰੀਏ। ਇਨ੍ਹਾਂ ਦੇ ਮਨ ਵਿਚੋਂ ਡਰ ਕੱਢੀਏ ਅਤੇ ਇਨ੍ਹਾਂ ਨੂੰ ਗੁਰਦੁਆਰਿਆਂ ਦੀ ਸੇਵਾ ਸੰਭਾਲ ਲਈ ਉਤਸ਼ਾਹਿਤ ਕਰੀਏ।

ਮੇਰਾ ਸੁਝਾਅ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਇਕ ਵੱਖਰਾ ਸੈੱਲ ਕਾਇਮ ਕੀਤਾ ਜਾਵੇ ਜਿਹੜਾ ਕੇਵਲ ਸਿੰਧੀਆਂ ਨਾਲ ਸੰਪਰਕ ਕਾਇਮ ਕਰੇ। ਉਹ ਇਹ ਵੀ ਜਾਣਕਾਰੀ ਇਕੱਠੀ ਕਰੇ ਕਿ ਸਿੰਧੀ ਕਿੱਥੇ ਕਿੱਥੇ ਹਨ। ਇਸ ਕੰਮ ਲਈ ਨਿਰਮਲੇ ਸੰਤਾਂ ਦਾ ਸਹਿਯੋਗ ਲਿਆ ਜਾ ਸਕਦਾ ਹੈ। ਉਨ੍ਹਾਂ ਦੇ ਸੰਪਰਕ ਨਾਲ ਸਿੰਧੀ ਪਰਿਵਾਰਾਂ ਤੱਕ ਪਹੁੰਚ ਕੀਤੀ ਜਾ ਸਕਦੀ ਹੈ। ਸਾਨੂੰ ਅਜਿਹਾ ਪ੍ਰਚਾਰ ਕਰਨਾ ਚਾਹੀਦਾ ਹੈ ਜਿਸ ਨਾਲ ਨਾ ਸਿਰਫ਼ ਸਿੰਧੀਆਂ ਬਲਕਿ ਉਨ੍ਹਾਂ ਸਾਰੇ ਲੋਕਾਂ ਦੇ ਮਨਾਂ ਵਿਚੋਂ ਡਰ ਨਿਕਲ ਜਾਵੇ, ਜਿਹੜੇ ਗੁਰੂ ਨਾਨਕ ਦੇ ਨਾਮ ਲੇਵਾ ਹਨ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਵਿਸ਼ਵਾਸ ਰੱਖਦੇ ਹਨ। ਉਨ੍ਹਾਂ ਦੇ ਮਨ ਵਿਚ ਸਿੱਖੀ ਪ੍ਰਤੀ ਸ਼ਰਧਾ ਹੈ ਪਰ ਉਹ ਡਰ ਕੇ ਸਿੱਖੀ ਤੋਂ ਦੂਰ ਜਾ ਰਹੇ ਹਨ, ਗੁਰਦੁਆਰਿਆਂ ਤੋਂ ਦੂਰ ਜਾ ਰਹੇ ਹਨ। ਕਦੇ ਸੋਚਿਆ ਹੈ ਕਿ ਜੇ ਸਾਡੀ ਤੰਗ ਦਿਲੀ ਨਾਲ ਕਿਤਨੇ ਵਰਗ ਸਾਡੇ ਤੋਂ ਵੱਖ ਹੋਏ-ਕੀ ਉਹ ਸਿੱਖੀ ਪਿਆਰ ਛੱਡ ਗਏ-ਨਹੀਂ ਉਹ ਕੇਵਲ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਤੇ ਨਿਰਭਰ ਹਨ-ਅੱਜ ਦੁਨੀਆ ਤੰਗ ਦਿਲੀ ਤੋਂ ਅੱਗੇ ਨਿਕਲੀ ਹੈ-ਕਿਧਰੇ ਤਾਂ ਸਾਨੂੰ ਉਨ੍ਹਾਂ ਨਾਲ ਮਿਲਣ ਦਾ ਰਾਹ ਲੱਭਣਾ ਪਏਗਾ।

ਮੈਨੂੰ ਨਾਮਧਾਰੀ ਸੰਸਥਾ ਵਿਚ ਜਾਣ ਦਾ ਅਵਸਰ ਮਿਲਦਾ ਰਿਹਾ ਹੈ-ਨਿਰੋਲ ਕੀਰਤਨ ਤੇ ਉਹ ਵੀ ਰਾਗਾਂ 'ਤੇ ਅਧਾਰਤ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜਦ ਇਸ ਸੰਸਥਾ ਦੀ ਕਮਾਂਡ ਸੰਭਾਲੀ ਤਾਂ ਦਸਤਾਰ ਬੰਦੀ ਰਸਮ ਉੱਤੇ ਸਾਰੇ ਸਿੱਖ ਲੀਡਰ ਸਣੇ ਮਾਸਟਰ ਤਾਰਾ ਸਿੰਘ ਜੀ ਦੇ ਆਪ ਉਥੇ ਪੁੱਜੇ - ਕਦੇ ਨਿਖੇੜਾ ਨਹੀਂ ਹੋਇਆ ਪਰ ਅੱਜ ਕਈ ਆਵਾਜ਼ਾਂ ਉਠਦੀਆਂ ਹਨ-ਅਸੀਂ ਬਹਾਨੇ ਲੱਭਦੇ ਹਾਂ ਲੜਨ ਦੇ ਅਤੇ ਵੱਖ ਕਰਨ ਦੇ-ਜੋੜਨਾ ਸਿੱਖੋ, ਤੋੜਨਾ ਸੌਖਾ ਹੈ।

ਮੈਂ ਫਿਰ ਕਦੇ ਲਿਖਾਂਗਾ ਬਾਬਾ ਸ੍ਰੀ ਚੰਦ ਤੇ ਪੈਰੋਕਾਰਾਂ ਬਾਰੇ ਅਤੇ ਉਨ੍ਹਾਂ ਦੇ ਉਦਾਸੀ ਅਖਾੜਿਆਂ ਬਾਰੇ - ਹੈਰਾਨ ਹੁੰਦੇ ਹਾਂ ਕਿ ਉਹ ਹੁਣ ਵੀ ਗੁਰੂ ਨਾਨਕ ਦੇਵ ਜੀ ਨੂੰ ਮੰਨਦੇ ਹਨ।

ਸਿੰਧੀ ਸਮਾਜ ਨੂੰ ਜੱਫ਼ੀਆਂ ਪਾਵੋ। ਆਪਣੇ ਪ੍ਰਚਾਰਕ ਉਨ੍ਹਾਂ ਵਿਚ ਭੇਜੋ। ਅੱਜ ਸਮੇਂ ਦੀ ਲੋੜ ਨੂੰ ਸਮਝੋ। ਵਿਸ਼ਾਲ ਹਿਰਦੇ ਨਾਲ ਉਨ੍ਹਾਂ ਨੂੰ ਪਿਆਰ ਕਰੋ।

(16 ਫਰਵਰੀ 2004)



# 23

# ਹਨੇਰੇ ਵਿਚ ਚਮਕਦੀ ਇਕ ਕਿਰਨ

ਮੈਂ ਪਿਛਲੇ ਕਈ ਸਾਲਾਂ ਤੋਂ ਸਿੱਖ ਲੀਡਰਾਂ ਨੂੰ ਖਾਸ ਕਰਕੇ ਸਿੱਖ ਸੰਤ ਸਾਹਿਬਾਨ ਨੂੰ ਹੋਕਾ ਦਿੰਦਾ ਰਿਹਾ ਹਾਂ ਕਿ ਉਹ ਜਿਥੇ ਬਾਕੀ ਏਨੀ ਸੇਵਾ ਕਰ ਰਹੇ ਹਨ, ਉਥੇ ਸਿੱਖ ਕੌਮ ਲਈ ਇਕ ਨਵਾਂ ਏਜੰਡਾ ਅਪਣਾਉਣ। ਮੈਂ ਪਿਛੇ ਜਿਹੇ ਕਈ ਲੇਖ ਵੀ ਇਸ ਵਿਸ਼ੇ ਬਾਰੇ ਲਿਖ ਚੁੱਕਾ ਹਾਂ। ਸਿੱਖ ਅਦਾਰੇ ਤੇ ਸਤਿਕਾਰਯੋਗ ਸੰਤ, ਸਿੱਖ ਪ੍ਰਚਾਰਕ ਜਾਂ ਕੀਰਤਨੀ ਜਥੇ, ਇਹ ਫੈਸਲਾ ਕਰਨ ਕਿ ਪਤਿਤ ਸਿੱਖ ਵਾਪਸ ਮੋੜ ਲਿਆਉਂਦੇ ਹਨ। ਇਸ ਵਕਤ ਸਕੂਲਾਂ ਵਿਚ ਪਤਿਤ ਸਿੱਖ ਬੱਚਿਆਂ ਦੀ ਗਿਣਤੀ ਬਹੁਤ ਵਧ ਚੁੱਕੀ ਹੈ। ਕਈ ਇਲਾਕਿਆਂ ਵਿਚ ਤਾਂ ਵੇਖ ਕੇ ਇਹ ਡਰ ਆਉਂਦਾ ਹੈ ਕਿ ਜੇ ਇਹ ਪਤਿਤਪੁਣੇ ਦੀ ਲਹਿਰ ਏਦਾਂ ਹੀ ਅੱਗੇ ਵਧਦੀ ਰਹੀ ਤਾਂ ਅੰਤ ਸਾਡਾ ਕੀ ਹਾਲ ਹੋਵੇਗਾ? ਅੱਜ ਇਸ ਲੇਖ ਰਾਹੀਂ ਮੈਂ ਪਾਠਕਾਂ ਦੇ ਸਾਹਮਣੇ, ਮੇਰੇ ਇਸ ਉਦੇਸ਼ ਦੀ ਪੂਰਤੀ ਵੱਲ ਜੋ ਮਜਬੂਤ ਕਦਮ ਚੁੱਕਿਆ ਗਿਆ ਹੈ ਉਸ ਦੀ ਜਾਣਕਾਰੀ ਦੇਣ ਦੀ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਅਮਰੀਕਾ ਦੇ ਘੁੱਗ ਵਸਦੇ ਸ਼ਹਿਰ ਲਾਸ ਏਂਜਲਸ ਵਿਚ ਮਲਿਕ ਪਰਿਵਾਰ ਨੇ ਅੱਜ ਤੋਂ ਸੱਤ ਸਾਲ ਪਹਿਲਾਂ ਇਸ ਵਿਸ਼ੇ 'ਤੇ ਇਕ ਉਪਰਾਲਾ ਆਰੰਭ ਕੀਤਾ ਜਦੋਂ ਉਨ੍ਹਾਂ ਨੇ 'ਸਤਿਨਾਮੁ ਸਰਬ ਕਲਿਆਣ ਟਰੱਸਟ' ਦੀ ਸਥਾਪਨਾ ਕੀਤੀ ਅਤੇ ਟਰੱਸਟ ਰਜਿਸਟਰ ਕਰਕੇ ਪੰਜਾਬ ਦੇ ਚੋਣਵੇਂ ਸਿੱਖ ਸਕੂਲਾਂ ਵਿਚ ਵਿਦਿਆਰਥੀਆਂ ਨਾਲ ਸਿੱਧਾ ਸੰਬੰਧ ਆਰੰਭ ਕੀਤਾ। ਇਸ ਟਰੱਸਟ ਦਾ ਉਦੇਸ਼ ਇਹ ਹੈ ਕਿ ਗੈਰ ਸਰਕਾਰੀ ਸਿੱਖ ਸਕੂਲਾਂ ਵਿਚ ਪੜ੍ਹਦੇ ਵਿਦਿਆਰਥੀਆਂ ਨੂੰ ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤਾਂ ਪ੍ਰਤੀ ਪਿਆਰ ਪੈਦਾ ਕੀਤਾ ਜਾਵੇ। ਇਸ ਕੰਮ ਲਈ ਇਹ ਟਰੱਸਟ ਆਪਣੇ ਖਰਚੇ ਤੇ ਸਕੂਲਾਂ ਵਿਚ ਅਧਿਆਪਕ ਭੇਜਦੇ ਹਨ ਜੋ ਕਿ ਹਰ ਹਫ਼ਤੇ ਵਿਚ ਘੱਟ ਤੋਂ ਘੱਟ ਤਿੰਨ ਦਿਨ ਬੱਚਿਆਂ ਨੂੰ ਕੁਝ ਸਮੇਂ ਲਈ ਸਿੱਖ ਧਰਮ ਬਾਰੇ ਸਿੱਖਿਆ ਦਿੰਦੇ ਹਨ। ਵੱਖਰੇ ਕਿਸਮ ਦਾ ਸਿਲੇਬਸ ਬਣਾ ਕੇ ਟਰੱਸਟ ਵੱਲੋਂ ਕਿਤਾਬਾਂ ਛਾਪੀਆਂ ਗਈਆਂ ਹਨ ਤੇ ਇਹ ਬੱਚਿਆਂ ਨੂੰ ਮੁਫ਼ਤ ਦਿਤੀਆਂ ਜਾਂਦੀਆਂ ਹਨ। ਟਰੱਸਟ ਵੱਲੋਂ ਨਿਯੁਕਤ ਅਧਿਆਪਕ ਸਕੂਲ ਦੇ ਪ੍ਰਿੰਸੀਪਲ ਨਾਲ ਵਕਤ ਮੁਕੱਰਰ ਕਰਕੇ ਪ੍ਰੋਗਰਾਮ ਬਣਾਇਆ ਜਾਂਦਾ ਹੈ।

ਇਸ ਟਰੱਸਟ ਦੇ ਮੁਖੀ ਸ. ਗੁਰਦੀਪ ਸਿੰਘ ਮਲਿਕ ਨੂੰ ਮੈਂ ਪਿੱਛੇ ਜਿਹੇ ਜਦੋਂ ਉਹ ਦਿੱਲੀ ਆਏ ਤਾਂ ਮਿਲਿਆ ਤੇ ਉਨ੍ਹਾਂ ਤੋਂ ਜੋ ਮੈਂ ਜਾਣਕਾਰੀ ਪ੍ਰਾਪਤ ਕੀਤੀ ਉਸ ਅਨੁਸਾਰ ਮੈਨੂੰ ਇਹ ਪਤਾ ਲੱਗਾ ਕਿ ਇਸ ਵੇਲੇ ਇਹ ਟਰੱਸਟ ਤਕਰੀਬਨ 178 ਸਕੂਲਾਂ ਵਿਚ ਇਹ ਪ੍ਰੋਗਰਾਮ ਚਲਾ ਰਿਹਾ ਹੈ ਅਤੇ ਇਹ ਸਕੂਲ ਸੱਤ ਜ਼ਿਲ੍ਹਿਆਂ ਵਿਚ ਹਨ ਜਿਵੇਂ ਕਿ ਅੰਮ੍ਰਿਤਸਰ ਵਿਚ 24, ਗੁਰਦਾਸਪੁਰ ਵਿਚ 33, ਲੁਧਿਆਣੇ ਵਿਚ 25, ਜਲੰਧਰ ਵਿਚ 17, ਮੋਗੇ

ਵਿਚ 28, ਰੋਪੜ ਵਿਚ 21, ਬਰਨਾਲਾ ਵਿਚ 30 ਇਸ ਵੇਲੇ ਤਕਰੀਬਨ 54,500 ਦੇ ਕਰੀਬ ਵਿਦਿਆਰਥੀ ਇਸ ਸਕੀਮ ਦਾ ਲਾਭ ਉਠਾ ਰਹੇ ਹਨ। ਟਰੱਸਟ ਵੱਲੋਂ ਆਪਣੇ ਕੀਤੇ ਕੰਮਾਂ ਦੀ ਜਾਣਕਾਰੀ ਅਨੁਸਾਰ ਪ੍ਰਚਾਰ ਅਤੇ ਸਿੱਖਿਆ ਦਾ ਪ੍ਰਬੰਧ ਇਨ੍ਹਾਂ ਵੱਲੋਂ ਲਗਾਏ ਗਏ ਸਕੂਲ ਅਧਿਆਪਕ ਕਰਦੇ ਹਨ। ਜਿਥੇ ਬੱਚਿਆਂ ਨੂੰ ਸਿੱਖੀ ਬਾਰੇ ਜਾਣਕਾਰੀ ਦਿਤੀ ਜਾਂਦੀ ਹੈ, ਓਥੇ ਕਈ ਥਾਵਾਂ ਉੱਤੇ ਕੀਰਤਨ ਵੀ ਸਿਖਾਇਆ ਜਾਂਦਾ ਹੈ, ਜਿਸ ਵਿਚ ਲੜਕੀਆਂ ਤੇ ਲੜਕੇ ਦੋਨੋਂ ਸ਼ਾਮਲ ਹੁੰਦੇ ਹਨ। ਇਨ੍ਹਾਂ ਦੇ ਇਮਤਿਹਾਨ ਵੀ ਲਏ ਜਾਂਦੇ ਹਨ। ਇਹ ਵੀ ਵੇਖਣ ਵਿਚ ਆਇਆ ਹੈ ਕਿ ਇਮਤਿਹਾਨ ਵਿਚੋਂ ਬੱਚੇ 85 ਪ੍ਰਤੀਸ਼ਤ ਤੋਂ ਵੱਧ ਨੰਬਰ ਲੈ ਕੇ ਪਾਸ ਹੁੰਦੇ ਹਨ। ਟਰੱਸਟ ਨੇ ਆਪਣੇ ਯਤਨਾਂ ਨਾਲ 150 ਦੇ ਕਰੀਬ ਅਧਿਆਪਕ ਇਸ ਕੰਮ ਨੂੰ ਚਲਾਉਣ ਲਈ ਰੱਖੇ ਹੋਏ ਹਨ, ਜਿਨ੍ਹਾਂ ਦਾ ਸਾਰਾ ਖਰਚਾ ਟਰੱਸਟ ਆਪ ਕਰਦਾ ਹੈ। ਅਧਿਆਪਕ ਐਮ.ਏ., ਬੀ.ਐਡ. ਤੇ ਬੀ.ਏ., ਬੀ.ਐਡ. ਹਨ ਤੇ ਗਿਆਨੀ ਪਾਸ ਹੁੰਦੇ ਹਨ। ਬੱਚਿਆਂ ਨੂੰ ਨਤੀਜੇ ਆਉਣ 'ਤੇ ਇਨਾਮ ਵੀ ਦਿਤੇ ਜਾਂਦੇ ਹਨ ਤਾਂ ਜੋ ਇਨ੍ਹਾਂ ਦਾ ਉਤਸ਼ਾਹ ਵੀ ਕਾਇਮ ਰਹੇ। ਵਧੀਆ ਨਤੀਜਾ ਲਿਆਉਣ ਵਾਲੇ ਨੂੰ ਮੈਡਲ ਵੀ ਦਿਤੇ ਜਾਂਦੇ ਹਨ। ਟਰੱਸਟ ਵੱਲੋਂ ਸਕੂਲਾਂ ਵਿਚ "CAREER GUIDANCE CAMP" ਲਗਾਏ ਜਾਂਦੇ ਹਨ ਤਾਂ ਜੋ ਗਰੀਬ ਬੱਚਿਆਂ ਦੀ ਮਦਦ ਹੋ ਸਕੇ।

ਜਿਸ ਗੱਲ ਤੋਂ ਇਹ ਲੇਖ ਆਰੰਭ ਕੀਤਾ ਸੀ ਉਸ ਅਨੁਸਾਰ ਇਸ ਪ੍ਰੋਗਰਾਮ ਦੇ ਯਤਨਾਂ ਨਾਲ ਬਹੁਤ ਸਾਰੇ ਪਤਿਤ ਬੱਚਿਆਂ ਨੇ ਮੁੜ ਕੇ ਕੇਸ ਰੱਖ ਲਏ ਹਨ। ਇਹ ਸਫ਼ਲਤਾ ਨੂੰ ਹੋਰ ਉਤਸ਼ਾਹ ਦੇਣ ਲਈ ਟਰੱਸਟ ਆਪਣੇ ਕੰਮ ਨੂੰ ਵਧਾ ਰਿਹਾ ਹੈ। ਪਿਛਲੇ ਤਿੰਨ ਸਾਲਾਂ ਵਿਚ 2500 ਬੱਚਿਆਂ ਨੇ ਮੁੜ ਸਿੱਖੀ ਸਰੂਪ ਧਾਰਨ ਕੀਤਾ ਹੈ। ਇਸ ਸਾਲ ਟਰੱਸਟ ਨੂੰ ਉਮੀਦ ਹੈ ਕਿ ਤਕਰੀਬਨ 2400 ਬੱਚੇ ਸਿੱਖ ਧਰਮ ਵਿਚ ਪਰਤ ਆਉਣਗੇ। ਟਰੱਸਟ ਅੰਮ੍ਰਿਤ ਪ੍ਰਚਾਰ ਵੀ ਕਰਦਾ ਹੈ। ਇਸ ਵਿਚ ਵੀ ਇਨ੍ਹਾਂ ਨੂੰ ਕਾਫ਼ੀ ਸਫ਼ਲਤਾ ਮਿਲਦੀ ਹੈ। ਪਿਤਲੇ 4 ਸਾਲਾਂ ਵਿਚ ਤਕਰੀਬਨ ਹਜ਼ਾਰ ਤੋਂ ਵੱਧ ਬੱਚੇ ਅੰਮ੍ਰਿਤ ਛੱਕ ਚੁੱਕੇ ਹਨ। ਮੈਂ ਸ. ਗੁਰਦੀਪ ਸਿੰਘ ਨੂੰ ਜਦੋਂ ਖਰਚੇ ਬਾਰੇ ਪੁੱਛਿਆ ਤਾਂ ਉਨ੍ਹਾਂ ਦੱਸਿਆ ਕਿ ਟਰੱਸਟ ਦਾ ਸੰਪਰਕ ਬੜੇ ਦਾਨੀ ਸਿੰਘਾਂ ਨਾਲ ਹੈ। ਕਿਉਂਕਿ ਹਰ ਸਾਲ 30 ਲੱਖ ਰੁਪਏ ਤੋਂ ਵੱਧ ਖਰਚ ਕੀਤਾ ਜਾ ਰਿਹਾ ਹੈ। ਟਰੱਸਟ ਦੇ ਸਹਿਯੋਗੀ ਵਿਦੇਸ਼ਾਂ ਵਿਚ ਵੀ ਬੈਠੇ ਹਨ ਤੇ ਉਹ ਸਾਰੇ ਹੀ ਇਸ ਸੇਵਾ ਵਿਚ ਲੱਗੇ ਹੋਏ ਹਨ।

ਇਸ ਪ੍ਰੋਗਰਾਮ ਦੀ ਕਾਮਯਾਬੀ ਨੂੰ ਵੇਖ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਦੀ ਪੂਰੀ ਜਾਣਕਾਰੀ ਲੈ ਕੇ ਇਸ ਨੂੰ ਹੋਰ ਉਤਸ਼ਾਹ ਦੇਣਾ ਚਾਹੀਦਾ ਹੈ। ਹੋਰ ਲੋਕ ਖ਼ਾਸ ਕਰਕੇ ਸਾਡੇ ਵੱਡੇ ਵੱਡੇ ਡੇਰੇ ਵੀ ਇਨ੍ਹਾਂ ਨਾਲ ਸੰਪਰਕ ਕਰਕੇ ਇਸ ਵਿਚ ਹਿੱਸਾ ਪਾਉਣ। ਸਾਨੂੰ ਆਪਣੀ ਆਉਣ ਵਾਲੀ ਪਨੀਰੀ ਨੂੰ ਬਚਾਉਣਾ ਚਾਹੀਦਾ ਹੈ ਅਤੇ ਇਹੋ ਜਿਹੇ ਰਸਤੇ ਅਪਣਾਉਣ ਦੀ ਲੋੜ ਹੈ। ਮੈਂ ਮਲਿਕ ਪਰਿਵਾਰ ਦਾ ਇਸ ਉਪਰਾਲੇ ਲਈ ਧੰਨਵਾਦ ਕਰਦਾ ਹਾਂ। ਜਿਤਨੇ ਸਿੱਖ ਸਕੂਲ ਅਸੀਂ ਚਲਾ ਰਹੇ ਹਾਂ ਉਨ੍ਹਾਂ ਦੀ ਗਿਣਤੀ ਨਹੀਂ-ਸਕੂਲਾਂ ਵਿਚ ਵਿਦਿਆਰਥੀਆਂ ਨੂੰ ਸਿੱਖੀ ਬਾਰੇ ਜਾਣਕਾਰੀ ਤੇ ਉਨ੍ਹਾਂ ਦੇ ਸਿੱਖੀ ਸਰੂਪ ਬਾਰੇ ਵਚਨਬੱਧਤਾ ਅਸੀਂ ਦੇ ਨਹੀਂ ਪਾਏ। ਅਧਿਆਪਕ ਕੇਵਲ ਤਨਖ਼ਾਹ ਲੈਣ ਲਈ ਡਿਊਟੀ ਦਿੰਦੇ ਹਨ। ਕੁਝ ਗਿਣੇ ਚੁਣੇ ਹੋਣਗੇ, ਜਿਹੜੇ ਨਾਲ ਨਾਲ ਸੇਵਾ ਵੀ ਕਰਦੇ ਹਨ। ਜੇ ਮਲਿਕ ਪਰਿਵਾਰ ਇਸ ਟਰੱਸਟ ਰਾਹੀਂ ਇਹੋ ਜਿਹੇ ਨਤੀਜੇ ਕੱਢ ਸਕਦਾ ਹੈ ਤਾਂ ਸਕੂਲ ਚਲਾ ਰਹੀਆਂ ਕਮੇਟੀਆਂ ਵੀ ਇਸ ਪਾਸੇ ਸੋਚਣ। ਕੌਮ ਦਾ ਪੈਸਾ ਸਕੂਲਾਂ 'ਤੇ ਖਰਚ ਕੇ ਵੀ ਜੇ ਸਕੂਲਾਂ ਵਿਚ ਪੜ੍ਹਦੇ ਵਿਦਿਆਰਥੀ ਪਤਿਤ ਹੋ ਜਾਣ, ਫਿਰ ਕਸੂਰ ਕਿਸਦਾ? ਜ਼ਰਾ ਝਾਤੀ ਮਾਰੋ।

ਸ. ਗੁਰਦੀਪ ਸਿੰਘ ਮਲਿਕ ਦਾ ਪਰਿਵਾਰ ਫਿਰੋਜ਼ਪੁਰ ਛਾਉਣੀ ਦਾ ਰਹਿਣ ਵਾਲਾ ਸੀ, ਉਥੋਂ ਉਹ ਲਾਸ ਏਂਜਲਸ ਅਮਰੀਕਾ ਵਿਚ ਜਾ ਵਸੇ ਤੇ ਹੁਣ ਕੱਪੜੇ ਦੇ ਬਹੁਤ ਵੱਡੇ ਵਪਾਰੀ ਹਨ। ਸਿੱਖੀ ਪ੍ਰਚਾਰ ਉਨ੍ਹਾਂ ਦੀ ਲਗਨ ਹੈ। ਲਾਸ ਏਂਜਲਸ ਵਿਚਲਾ ਗੁਰਦੁਆਰਾ ਇਨ੍ਹਾਂ ਦੇ ਯਤਨਾਂ ਨਾਲ ਬਣਿਆ ਹੈ। ਵਾਸ਼ਿੰਗਟਨ ਦੇ ਸਭ ਤੋਂ ਵੱਡੇ ਮਿਊਜ਼ੀਅਮ ਸਮਿਥਸੋਨੀਅਮ ਵਿਚ 24 ਜੁਲਾਈ ਨੂੰ ਜੋ ਸਿੱਖ ਗੈਲਰੀ ਖੁੱਲ੍ਹ ਰਹੀ ਹੈ, ਉਸ ਵਿਚ ਵੀ ਸ. ਮਲਿਕ ਦੀ ਵੱਡੀ ਸੇਵਾ ਹੈ। ਉਹ ਫਿਰੋਜ਼ਪੁਰ ਵਿਚ ਇਕ ਪਬਲਿਕ ਸਕੂਲ ਖੋਲ੍ਹਣ ਦੀ ਵੀ ਤਿਆਰੀ ਕਰ ਰਹੇ ਹਨ।

'ਪਤਿਤ ਵਾਪਸ ਲਿਆਓ' ਦਾ ਪ੍ਰੋਗਰਾਮ ਅੱਜ ਹਰ ਸਿੱਖ ਜ਼ੁਬਾਨ 'ਤੇ ਹੋਣਾ ਚਾਹੀਦਾ ਹੈ, ਇਸ ਟਰੱਸਟ ਨੇ ਪਹਿਲ ਕੀਤੀ ਹੈ, ਇਸ ਨੂੰ ਅੱਗੇ ਵਧਾਓ ਤੇ ਸਾਰੇ ਸਕੂਲਾਂ ਵਿਚ ਇਹ ਪ੍ਰੋਗਰਾਮ ਚਲਾਓ।

(8 ਅਪ੍ਰੈਲ 2004)

# 24
# ਗੁਰੂ ਸਾਹਿਬਾਨ ਦੀਆਂ ਅਨਮੋਲ ਨਿਸ਼ਾਨੀਆਂ ਨੂੰ ਸੰਭਾਲਣ ਦੀ ਲੋੜ

ਸਿੱਖ ਧਰਮ ਦੇ ਅਨੁਆਈਆਂ ਨੂੰ ਇਸ ਗੱਲ ਦਾ ਸ਼ਰਫ ਹਾਸਲ ਹੈ ਕਿ ਉਹ ਦੁਨੀਆ ਦੀ ਸਭ ਤੋਂ ਆਧੁਨਿਕ ਅਤੇ ਵਿਗਿਆਨਕ ਧਰਮ ਦੇ ਵਾਰਸ ਹਨ ਜਿਸ ਵਿਚ ਦੁਨੀਆ ਦੇ ਸਾਰੇ ਧਰਮਾਂ ਦੀਆਂ ਚੰਗਿਆਈਆਂ ਸ਼ਾਮਲ ਹਨ ਅਤੇ ਇਹ ਧਰਮ ਹਰ ਇਕ ਨੂੰ ਭਰਾਤਰੀ ਭਾਵ, ਆਪਸੀ ਪ੍ਰੇਮ ਪਿਆਰ ਅਤੇ ਸਰਬੱਤ ਦੇ ਭਲੇ ਦੀ ਸਿੱਖਿਆ ਦਿੰਦਾ ਹੈ। ਭਾਵੇਂ ਸਿੱਖ ਧਰਮ ਦਾ ਇਤਿਹਾਸ ਜ਼ਿਆਦਾ ਪੁਰਾਣਾ ਨਹੀਂ ਅਤੇ ਇਸ ਬਾਰੇ ਸਾਰੇ ਇਤਿਹਾਸਕ ਤੱਥ ਅਤੇ ਥਾਵਾਂ ਉਪਲੱਬਧ ਹਨ ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਐਡੇ ਵੱਡੇ ਅਤੇ ਅਮੀਰ ਵਿਰਸੇ ਦੀ ਮਾਲਿਕ ਕੌਮ ਆਪਣੇ ਇਤਿਹਾਸ ਅਤੇ ਇਤਿਹਾਸਕ ਥਾਵਾਂ ਅਤੇ ਵਿਰਸੇ ਬਾਰੇ ਜਾਗਰੂਕ ਨਹੀਂ। ਸਾਰੇ ਕੋਲ ਸਭ ਕੁਝ ਹੁੰਦਿਆਂ ਹੋਇਆਂ ਵੀ ਅਸੀਂ ਕੁਝ ਨਹੀਂ ਸੰਭਾਲਿਆ। ਇਹ ਨਹੀਂ ਕਿ ਸਾਡੇ ਕੋਲ ਸਰਮਾਇਆ ਨਹੀਂ, ਵਸੀਲੇ ਨਹੀਂ। ਸਰਮਾਏ ਦੀ ਕੋਈ ਕਮੀ ਨਹੀਂ, ਸਾਧਨਾਂ ਦੀ ਕੋਈ ਕਮੀ ਨਹੀਂ। ਜਾਂ ਤਾਂ ਅਸੀਂ ਅਣਜਾਣ ਹਾਂ, ਇਤਿਹਾਸਕ ਜਾਣਕਾਰੀ ਤੋਂ ਵਿਹੂਣੇ ਹਾਂ ਜਾਂ ਅਸੀਂ ਆਲਸੀ ਹਾਂ ਜਾਂ ਸਾਨੂੰ ਆਪਣੇ ਇਤਿਹਾਸਕ ਵਿਰਸੇ ਨਾਲ ਮੋਹ ਨਹੀਂ। ਵਿਦੇਸ਼ਾਂ ਵਿਚ ਲੱਖਾਂ ਕਰੋੜਾਂ ਰੁਪਏ ਖਰਚ ਕਰਕੇ ਆਪਣੇ ਵਿਰਸੇ ਨਾਲ ਸੰਬੰਧਤ ਸਮੱਗਰੀ ਇਕੱਠੀ ਕੀਤੀ ਜਾਂਦੀ ਹੈ ਤੇ ਏਥੇ ਇਹ ਆਲਮ ਹੈ ਕਿ ਸਭ ਕੁਝ ਸਾਡੀਆਂ ਅੱਖਾਂ ਦੇ ਸਾਹਮਣੇ ਹੈ ਪਰ ਅਸੀਂ ਉਸ ਨੂੰ ਅੱਖੋਂ ਪਰੋਖੇ ਕਰੀ ਜਾ ਰਹੇ ਹਾਂ। ਏਥੇ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਜੋ ਕੌਮਾਂ ਆਪਣੇ ਇਤਿਹਾਸ ਤੋਂ ਸਬਕ ਨਹੀਂ ਲੈਂਦੀਆਂ ਅਤੇ ਆਪਣੇ ਇਤਿਹਾਸ ਨੂੰ ਸੰਭਾਲ ਕੇ ਨਹੀਂ ਰੱਖਦੀਆਂ, ਇਤਿਹਾਸ ਵੀ ਉਨ੍ਹਾਂ ਨੂੰ ਕਦੀ ਮੁਆਫ਼ ਨਹੀਂ ਕਰਦਾ। ਇਸ ਕਰਕੇ ਵਕਤ ਹੱਥੋਂ ਨਹੀਂ ਗੁਆਉਣਾ ਚਾਹੀਦਾ। ਅਜੇ ਵੀ ਡੁੱਲ੍ਹੇ ਬੇਰਾਂ ਨੂੰ ਇਕੱਠਾ ਕਰਨ ਲਈ ਉਪਰਾਲਾ ਕਰਨ ਦੀ ਲੋੜ ਹੈ।

ਇਸ ਲੇਖ ਰਾਹੀਂ ਮੈਂ ਆਪਣੀ ਸਿੱਖ ਲੀਡਰਸ਼ਿਪ ਅਤੇ ਆਮ ਲੋਕਾਂ ਦਾ ਧਿਆਨ ਇਸ ਗੱਲ ਵੱਲ ਦੁਆਉਣਾ ਚਾਹੁੰਦਾ ਹਾਂ ਕਿ ਸਾਡੇ ਗੁਰੂ ਸਾਹਿਬਾਨ ਦੀਆਂ ਅਨੇਕਾਂ ਅਨੋਮਲ ਨਿਸ਼ਾਨੀਆਂ ਹਨ ਜਿਨ੍ਹਾਂ ਨੂੰ ਸੰਭਾਲਣ ਦੀ ਲੋੜ ਹੈ। ਇਨ੍ਹਾਂ ਵਿਚ ਗੁਰੂ ਸਾਹਿਬਾਨ ਦੇ ਬਸਤਰ ਅਤੇ ਸ਼ੱਸਤਰ ਸ਼ਾਮਲ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਬਸਤਰ ਅਤੇ ਸ਼ੱਸਤਰ ਵੱਖ ਵੱਖ ਗੁਰਦੁਆਰਿਆਂ ਅਤੇ ਅਜਾਇਬ ਘਰਾਂ ਵਿਚ ਰੱਖੇ ਹੋਏ ਹਨ ਪਰ ਅਜੇ ਵੀ ਬਹੁਤ ਸਾਰੇ ਬਸਤਰ ਅਤੇ ਸ਼ੱਸਤਰ ਕੁਝ ਲੋਕਾਂ ਦੀ ਜ਼ਾਤੀ ਘਰਾਂ ਵਿਚ ਹਨ ਜਾਂ ਸ਼ਾਹੀ ਘਰਾਣਿਆਂ ਕੋਲ ਹਨ। ਪਿਛੇ ਜਿਹੇ ਅਖ਼ਬਾਰ ਵਿਚ ਇਕ ਖ਼ਬਰ ਛਪੀ ਸੀ ਕਿ ਕੋਟਕਪੂਰਾ ਨੇੜੇ ਇਕ



ਇਤਿਹਾਸਕ ਪਿੰਡ ਤੋਂ ਇਕ ਆਦਮੀ ਦਸਵੇਂ ਪਾਤਸ਼ਾਹ ਦਾ ਚੋਲਾ ਅਤੇ ਦਸਤਾਰ ਚੁੱਕ ਕੇ ਕੈਨੇਡਾ ਲੈ ਗਿਆ ਅਤੇ ਬਾਅਦ ਵਿਚ ਮਾਇਆ ਇਕੱਠੀ ਕਰਨ ਦਾ ਵੀ ਚਰਚਾ ਸਾਹਮਣੇ ਆਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਖ਼ਲ ਦੇਣ 'ਤੇ ਉਹ ਵਸਤਾਂ ਫਿਰ ਵਾਪਸ ਲਿਆਂਦੀਆਂ ਗਈਆਂ। ਗੱਲ ਏਥੇ ਨਹੀਂ ਖ਼ਤਮ ਹੋ ਜਾਂਦੀ। ਵਿਚਾਰਨ ਵਾਲੀ ਤਾਂ ਗੱਲ ਇਹ ਹੈ ਕਿ ਇਤਿਹਾਸਕ ਮਹੱਤਤਾ ਵਾਲੀ ਕਿਸੇ ਵੀ ਵਸਤ ਨੂੰ ਭਾਰਤ ਸਰਕਾਰ ਦੇ ਆਰਕਿਆਲੋਜੀ ਆਫ਼ ਇੰਡੀਆ ਵਿਭਾਗ ਦੀ ਵਿਸ਼ੇਸ਼ ਇਜਾਜ਼ਤ ਤੋਂ ਬਗੈਰ ਬਾਹਰ ਲਿਜਾਇਆ ਹੀ ਨਹੀਂ ਜਾ ਸਕਦਾ ਫਿਰ ਉਹ ਵਿਅਕਤੀ ਇਹ ਵਸਤਾਂ ਕਿਵੇਂ ਲੈ ਗਿਆ? ਇਹ ਗੱਲ ਲੋਕਾਂ ਦੇ ਧਿਆਨ ਵਿਚ ਲਿਆਉਣ ਦੀ ਲੋੜ ਹੈ ਤਾਂ ਜੋ ਉਹ ਅਜਿਹਾ ਕਦਮ ਚੁੱਕਣ ਹੀ ਨਾ। ਇਕ ਗੱਲ ਇਹ ਵੀ ਹੈ ਕਿ ਸਾਨੂੰ ਇਹ ਵੀ ਨਹੀਂ ਪਤਾ ਕਿ ਸਾਡੇ ਕੋਲ ਕਿਹੜੇ ਗੁਰੂ ਸਾਹਿਬ ਦੀ ਕੀ ਨਿਸ਼ਾਨੀ ਹੈ ਤੇ ਉਹ ਕਿੱਥੇ ਹੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਸਰਬ ਉੱਚ ਸੰਸਥਾ ਹੈ। ਇਹ ਉਪਰਾਲਾ ਉਸੇ ਨੂੰ ਹੀ ਕਰਨਾ ਚਾਹੀਦਾ ਹੈ। ਇਸ ਮਕਸਦ ਲਈ ਕੁਝ ਵਿਦਵਾਨਾਂ ਦੀ ਕਮੇਟੀ ਬਣਾਈ ਜਾ ਸਕਦੀ ਹੈ। ਭਾਈ ਵੀਰ ਸਿੰਘ ਸਾਹਿਤ ਸਦਨ ਵਾਲਿਆਂ ਨੇ ਇਸ ਸੰਬੰਧੀ ਪਹਿਲਾਂ ਉਪਰਾਲਾ ਕੀਤਾ ਹੈ। ਪਹਿਲਾਂ ਤਾਂ ਇਹ ਪਤਾ ਲਾਉਣ ਦੀ ਲੋੜ ਹੈ ਕਿ ਸਾਡੇ ਕੋਲ ਕਿਹੜੇ ਕਿਹੜੇ ਗੁਰੂ ਸਾਹਿਬਾਨ ਦੀਆਂ ਕੀ ਕੀ ਵਸਤਾਂ ਹਨ, ਉਨ੍ਹਾਂ ਦੀ ਲਿਸਟ ਬਣਾਈ ਜਾਣੀ ਚਾਹੀਦੀ ਹੈ ਅਤੇ ਡਾਇਰੈਕਟਰੀ ਵਾਂਗ ਛਪਵਾਉਣਾ ਚਾਹੀਦਾ ਹੈ ਤਾਂ ਜੋ ਲੋਕਾਂ ਨੂੰ ਉਨ੍ਹਾਂ ਦੀ ਜਾਣਕਾਰੀ ਮਿਲ ਸਕੇ ਅਤੇ ਦੂਜੀ ਗੱਲ ਉਹ ਨਿਸ਼ਾਨੀਆਂ ਕਿੱਥੇ ਕਿੱਥੇ ਹਨ। ਤੀਜੀ ਗੱਲ ਉਨ੍ਹਾਂ ਨੂੰ ਸੰਭਾਲਣ ਦੀ ਹੈ। ਇਥੇ ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਵੀ ਪੁਰਾਤਨ ਵਸਤ ਨੂੰ ਸੰਭਾਲਣ ਲਈ ਇਕ ਸਾਇੰਟਫਿਕ ਤਰੀਕਾ ਹੁੰਦਾ ਹੈ, ਤਦ ਹੀ ਉਸ ਵਸਤ ਨੂੰ ਹੂ-ਬ-ਹੂ ਜਾਂ ਤਰੋ ਤਾਜ਼ਾ ਵਾਂਗ ਸੰਭਾਲਿਆ ਜਾ ਸਕਦਾ ਹੈ ਨਹੀਂ ਤਾਂ ਉੱਲੀ, ਦੀਮਕ ਆਦਿ ਵਰਗੀਆਂ ਅਲਾਮਤਾਂ ਚੰਗੀ ਭਲੀ ਵਸਤ ਨੂੰ ਤਬਾਹ ਕਰ ਸਕਦੀਆਂ ਹਨ ਅਤੇ ਇਸ ਵਿਸ਼ੇਸ਼ ਸਾਂਭ ਸੰਭਾਲ ਦੀ ਮੁਹਾਰਤ ਕੇਵਲ ਆਰਕਿਆਲੋਜੀ ਅਤੇ ਆਰਕਾਈਵਜ਼ ਵਿਭਾਗਾਂ ਕੋਲ ਹੀ ਸੰਭਵ ਹੋ ਸਕਦੀ ਹੈ। ਲੋੜ ਹੈ ਅਜਿਹੀ ਮੁਹਾਰਤ ਹਾਸਲ ਕਰਨ ਦੀ। ਜਾਂ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਰਕਿਆਲੋਜੀ ਵਾਲੀ ਮੁਹਾਰਤ ਹਾਸਲ ਕਰਨ ਲਈ ਵਿਸ਼ੇਸ਼ ਵਿਅਕਤੀਆਂ ਨੂੰ ਸਿਖਲਾਈ ਦੁਆਏ ਅਤੇ ਫਿਰ ਉਨ੍ਹਾਂ ਦੀ ਮਦਦ ਨਾਲ ਇਤਿਹਾਸਕ ਵਸਤਾਂ ਨੂੰ ਸੰਭਾਲਿਆ ਜਾਵੇ ਜਾਂ ਕਮੇਟੀ ਉਨ੍ਹਾਂ ਵਿਅਕਤੀਆਂ ਦੀ ਮਦਦ ਲੈ ਕੇ ਇਨ੍ਹਾਂ ਇਤਿਹਾਸਕ ਵਸਤਾਂ ਦੀ ਸਾਂਭ ਸੰਭਾਲ ਕਰੇ। ਇਹ ਬਹੁਤ ਹੀ ਜ਼ਰੂਰੀ ਹੈ। ਨਹੀਂ ਤਾਂ ਸਾਡੇ ਗੁਰੂ ਸਾਹਿਬਾਨ ਦੇ ਬਸਤਰ, ਚੋਲਾ, ਦਸਤਾਰ, ਜੁੱਤੀ ਜਾਂ ਹੱਥ ਲਿਖਤ ਖਰੜੇ ਲੰਮੇ ਸਮੇਂ ਤੱਕ ਸੰਭਾਲਣੇ ਮੁਸ਼ਕਿਲ ਹਨ ਅਤੇ ਜੇ ਹੁਣ ਨਾ ਸੰਭਾਲੇ ਗਏ ਤਾਂ ਅਸੀਂ ਬਹੁਤ ਪਛਤਾਵਾਂਗੇ। ਫਿਰ ਸਾਡੇ ਕੋਲ ਕੋਈ ਚਾਰਾ ਨਹੀਂ ਹੋਣਾ। ਯੂਰਪ ਦੇ ਦੇਸ਼ਾਂ ਵਿਚ ਜਾ ਕੇ ਵੇਖੋ ਕਿਵੇਂ ਹਜ਼ਾਰਾਂ ਸਾਲ ਪੁਰਾਣੀਆਂ ਵਸਤੂਆਂ ਸੰਭਾਲ ਕੇ ਰੱਖੀਆਂ ਗਈਆਂ ਹਨ ਤੇ ਮਿਊਜ਼ੀਅਮ ਵਿਚ ਜਾ ਕੇ ਕਿਤਨੀ ਪ੍ਰਸੰਨਤਾ ਮਿਲਦੀ ਹੈ।

ਇਸ ਤੋਂ ਇਲਾਵਾ ਇਹ ਵੀ ਪਤਾ ਲਾਉਣ ਦੀ ਲੋੜ ਹੈ ਕਿ ਇਤਿਹਾਸਕ ਵਸਤਾਂ ਕਿੱਥੇ-ਕਿੱਥੇ ਹਨ ਅਤੇ ਉਨ੍ਹਾਂ ਨੂੰ ਇਕ ਜਾਂ ਦੋ ਥਾਵਾਂ ਉੱਤੇ ਇਕੱਠਾ ਕਰਨ ਦੀ ਲੋੜ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਅਪੀਲ ਜਾਂ ਇਸ਼ਤਿਹਾਰ ਰਾਹੀਂ ਲੋਕਾਂ ਕੋਲੋਂ ਮੰਗ ਕਰਨੀ ਚਾਹੀਦੀ ਹੈ ਕਿ ਜੇ ਕਿਸੇ ਵਿਅਕਤੀ ਜਾਂ ਡੇਰੇ ਜਾਂ ਸ਼ਾਹੀ ਘਰਾਣੇ ਕੋਲ ਗੁਰੂ ਸਾਹਿਬਾਨ ਦੀ ਕੋਈ ਵਸਤ ਜਾਂ ਨਿਸ਼ਾਨੀ ਮੌਜੂਦ ਹੈ ਤਾਂ ਉਹ ਉਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦੇਵੇ। ਜੇ ਕਮੇਟੀ ਨੂੰ ਉਸ ਵਸਤ ਦੀ ਕੀਮਤ ਵੀ ਦੇਣੀ ਪੈਂਦੀ ਹੈ ਤਾਂ ਵੀ ਦੇ ਦੇਵੇ ਅਤੇ ਉਹ ਵਸਤ ਆਪਣੇ ਕੋਲ ਲੈ ਲਵੇ। ਇਸ ਸਬੰਧ ਵਿਚ ਕਾਨੂੰਨੀ ਮਦਦ ਵੀ ਲਈ ਜਾ ਸਕਦੀ ਹੈ ਤੇ ਜੇ ਕਾਨੂੰਨ ਬਣਾਉਣ ਦੀ ਲੋੜ ਪਏ ਤਾਂ ਕਾਨੂੰਨ ਵੀ ਬਣਾਇਆ ਜਾ ਸਕਦਾ ਹੈ। ਇਕ ਅਹਿਮ ਗੱਲ ਇਨ੍ਹਾਂ ਇਤਿਹਾਸਕ ਨਿਸ਼ਾਨੀਆਂ ਦੇ ਦਰਸ਼ਨਾਂ ਦੀ ਹੈ। ਹਰ ਵਿਅਕਤੀ ਨੂੰ ਆਪਣੇ ਮਹਾਨ ਵਿਰਸੇ ਅਤੇ ਆਪਣੇ ਮਹਾਨ ਗੁਰੂਆਂ ਦੀ ਨਿਸ਼ਾਨੀਆਂ ਨੂੰ ਵੇਖਣ ਦੀ ਰੀਝ ਹੁੰਦੀ ਹੈ। ਇਸ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਅਜਿਹਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਇਤਿਹਾਸਕ ਵਸਤਾਂ ਸੁਰੱਖਿਅਤ ਵੀ ਰਹਿਣ ਅਤੇ ਲੋਕ ਇਨ੍ਹਾਂ ਦੇ ਦਰਸ਼ਨ ਵੀ ਕਰ ਸਕਣ। ਮੈਂ ਤਾਂ ਪਹਿਲਾਂ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਹ ਲਿਖ ਕੇ ਭੇਜ ਚੁੱਕਾ ਹਾਂ ਕਿ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਸਾਰੀਆਂ ਇਤਿਹਾਸਕ ਵਸਤੂਆਂ ਨੂੰ ਚੰਗੇ ਢੰਗ ਨਾਲ ਪ੍ਰਦਰਸ਼ਿਤ ਕੀਤਾ ਜਾਵੇ ਤਾਂ ਜੋ ਦਰਬਾਰ ਸਾਹਿਬ ਆਉਣ ਵਾਲੇ ਲੱਖਾਂ ਸ਼ਰਧਾਲੂ ਤੇ ਯਾਤਰੂ ਇਨ੍ਹਾਂ ਦੇ ਦਰਸ਼ਨ ਕਰ ਸਕਣ।

ਖਾਲਸੇ ਦੀ 300 ਸਾਲਾ ਸਥਾਪਨਾ ਦਿਵਸ ਦੇ ਮੌਕੇ 'ਤੇ ਜਿਥੇ ਆਨੰਦਪੁਰ ਸਾਹਿਬ ਵਿਖੇ ਹੋਰ ਪ੍ਰੋਗਰਾਮ ਹੋਏ, ਦੀਵਾਨ ਸਜੇ, ਸ਼ਹਿਰ ਨੂੰ ਪੂਰੀ ਤਰ੍ਹਾਂ ਸਜਾਇਆ ਗਿਆ ਅਤੇ ਵੱਡੀ ਗਿਣਤੀ ਵਿਚ ਲੋਕੀਂ ਦੇਸ਼ਾਂ ਵਿਦੇਸ਼ਾਂ ਵਿਚੋਂ ਆਨੰਦਪੁਰ ਸਾਹਿਬ ਪਹੁੰਚੇ, ਉਥੇ ਵਿਸ਼ੇਸ਼ ਗੱਲ ਇਹ ਹੋਈ ਕਿ ਆਪਣੇ ਮਹਾਨ ਵਿਰਸੇ ਦੀ ਸੰਭਾਲ ਲਈ 'ਖਾਲਸਾ ਹੈਰੀਟੇਜ' ਦੇ ਪ੍ਰੋਜੈਕਟ ਨੂੰ ਵੀ ਮਨਜ਼ੂਰੀ ਦਿਤੀ ਗਈ, ਜਿਸ ਦਾ ਨਿਰਮਾਣ ਚੱਲ ਰਿਹਾ ਹੈ। ਗੁਰੂ ਸਾਹਿਬਾਨ ਦੀਆਂ ਨਿਸ਼ਾਨੀਆਂ ਨੂੰ ਰੱਖਣ ਲਈ ਖਾਲਸਾ ਹੈਰੀਟੇਜ ਵਿਚ ਵੱਖਰਾ ਵਿੰਗ ਕਾਇਮ ਕੀਤਾ ਜਾ ਰਿਹਾ ਹੈ।

ਇਥੇ ਮੈਂ ਇਕ ਗੱਲ ਦੁਬਾਰਾ ਦੁਹਰਾਉਣਾ ਚਾਹੁੰਦਾ ਹਾਂ ਕਿ ਮੈਂ ਇਸ ਗੱਲ ਦੇ ਉਲਟ ਨਹੀਂ ਕਿ ਗੁਰਦੁਆਰਾ ਬਿਲਡਿੰਗਾਂ ਨਾ ਬਣਾਈਆਂ ਜਾਣ, ਸੰਗਮਰਮਰ ਨਾ ਲਾਇਆ ਜਾਵੇ ਜਾਂ ਸੋਨਾ ਨਾ ਲਾਇਆ ਜਾਵੇ, ਸਭ ਕੁਝ ਠੀਕ ਹੈ ਪਰ ਨਾਲ ਹੀ ਮੇਰੀ ਇਹ ਵੀ ਬੇਨਤੀ ਹੈ ਕਿ ਕਿਸੇ ਵੀ ਅਸਥਾਨ ਦੀ ਇਤਿਹਾਸਕਤਾ ਨੂੰ ਵੀ ਸੰਭਾਲਿਆ ਜਾਵੇ। ਅਸੀਂ ਇਸ ਗੱਲ ਵੱਲ ਉੱਕਾ ਧਿਆਨ ਨਹੀਂ ਦਿਤਾ ਅਤੇ ਸਭ ਕੁਝ ਇਕੋ ਜਿਹਾ ਹੀ ਹੋ ਗਿਆ ਹੈ। ਇਸੇ ਕਰਕੇ ਸਿੰਘ ਸਭਾਵਾਂ ਦੇ ਗੁਰਦੁਆਰਿਆਂ ਅਤੇ ਇਤਿਹਾਸਕ ਗੁਰਦੁਆਰਿਆਂ ਵਿਚ ਬਹੁਤ ਫ਼ਰਕ ਨਹੀਂ ਰਹਿ ਗਿਆ। ਇਸ ਬਾਰੇ ਤਾਂ ਹੁਣ ਕੁਝ ਹੋਰ ਹੋ ਨਹੀਂ ਸਕਦਾ ਪਰ ਜੋ ਕੁਝ ਅਸੀਂ ਕਰ ਸਕਦੇ ਹਾਂ, ਉਹ ਤਾਂ ਕਰੀਏ। ਆਪਣੇ ਇਤਿਹਾਸਕ ਵਿਰਸੇ ਨੂੰ ਸੰਭਾਲਣ ਦਾ ਉਪਰਾਲਾ ਕਰੀਏ। ਜੇ ਕੋਈ ਪੁਰਾਤਨ ਤੇ ਇਤਿਹਾਸਕ ਥਾਂ ਬਚ ਗਈ ਹੈ, ਉਸਨੂੰ ਉਸੇ ਤਰ੍ਹਾਂ Preserve ਕਰਨ ਦਾ ਫੈਸਲਾ ਕਰੋ-ਢਾਹ ਕੇ ਨਵਾਂ ਬਣਾਉਣ ਦੀ ਪਾਲਿਸੀ ਨੂੰ ਬਦਲਣ ਦੀ ਲੋੜ ਹੈ-ਨਾਨਕਸ਼ਾਹੀ ਇੱਟਾਂ ਦੀਆਂ ਇਮਾਰਤਾਂ ਜਿਥੇ ਕਿਧਰੇ ਵੀ ਹਨ ਉਹਨਾਂ ਨੂੰ ਸੰਭਾਲੋ।

(ਜਨਵਰੀ 2004)



## 25
## ਉੱਘੇ ਸੰਤ ਸ੍ਰੀ ਰਵੀ ਸ਼ੰਕਰ ਜੀ ਦੇ ਜਪੁਜੀ ਸਾਹਿਬ ਬਾਰੇ ਪ੍ਰਵਚਨ

ਗੁਰੂ ਸਾਹਿਬਾਨ ਵੱਲੋਂ ਰਚੀ ਗਈ ਬਾਣੀ ਵਿਚ ਜਿੰਨਾ ਗਿਆਨ ਦਾ ਭੰਡਾਰ ਹੈ ਓਨਾ ਸ਼ਾਇਦ ਹੀ ਕਿਸੇ ਹੋਰ ਗ੍ਰੰਥ ਵਿਚ ਹੋਵੇ। ਸਾਡੀ ਖੁਸ਼ਕਿਸਮਤੀ ਹੈ ਕਿ ਗੁਰੂ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਅਤੇ ਸਾਨੂੰ ਇਹ ਅਖੁੱਟ ਖਜ਼ਾਨਾ ਵਿਰਸੇ ਵਿਚ ਮਿਲਿਆ ਹੈ, ਇਸ ਨੂੰ ਲੱਭਣ ਦੀ ਲੋੜ ਨਹੀਂ ਪਈ। ਲੋੜ ਹੈ ਇਸ ਸਮੁੰਦਰ ਰੂਪੀ ਖਜ਼ਾਨੇ ਦੇ ਸੁੱਚੇ ਮੋਤੀ ਦਰਸਾਉਣ ਦੀ। ਜਦੋਂ ਮੈਂ ਸਿੱਖ ਧਰਮ ਦੇ ਅਨੁਆਈਆਂ ਦਾ ਮੁਕਾਬਲਾ ਦੂਜੇ ਧਰਮਾਂ ਨਾਲ ਕਰਦਾ ਹਾਂ ਤਾਂ ਮੈਨੂੰ ਹੈਰਾਨੀ ਦੇ ਨਾਲ ਨਾਲ ਮਲਾਲ ਵੀ ਹੁੰਦਾ ਹੈ ਕਿ ਅਸੀਂ ਆਪਣੇ ਐਡੇ ਵੱਡੇ ਤੇ ਅਖੁੱਟ ਖਜ਼ਾਨੇ ਨੂੰ ਜ਼ਿੰਦਰੇ ਮਾਰ ਕੇ ਰੱਖੇ ਹੋਏ ਹਨ। ਅਸੀਂ ਇਸ ਖਜ਼ਾਨੇ ਬਾਰੇ ਲੋਕਾਂ ਨੂੰ ਦੱਸਣ ਤੋਂ ਇਨਕਾਰੀ ਹਾਂ। ਪਰ ਖੁਸ਼ੀ ਵਾਲੀ ਗੱਲ ਇਹ ਹੈ ਕਿ ਕੁਝ ਗ਼ੈਰ ਸਿੱਖ ਵਿਦਵਾਨ ਇਸ ਖਜ਼ਾਨੇ ਨੂੰ ਸੰਨ੍ਹ ਲਾ ਕੇ ਕੁਝ ਮੋਤੀ ਕੱਢ ਰਹੇ ਹਨ, ਜਿਨ੍ਹਾਂ ਨੂੰ ਉਹ ਲੋਕਾਂ ਵਿਚ ਵੰਡ ਰਹੇ ਹਨ। ਉੱਚ ਕੋਟੀ ਦੇ ਇਨ੍ਹਾਂ ਵਿਦਵਾਨਾਂ ਨੇ ਗੁਰਬਾਣੀ ਦਾ ਆਪ ਡੂੰਘਾ ਅਧਿਐਨ ਕੀਤਾ ਹੈ ਤੇ ਉਸ ਦਾ ਮਨਨ ਕਰਨ ਤੋਂ ਬਾਅਦ ਉਨ੍ਹਾਂ ਨੇ ਲੋਕਾਂ ਨੂੰ ਵੀ ਸਮਝਾਇਆ ਹੈ। ਇਨ੍ਹਾਂ ਵਿਦਵਾਨਾਂ ਵਿਚ ਸ੍ਰੀ ਵਿਨੋਬਾ ਭਾਵੇ, ਅਚਾਰੀਆ ਰਜਨੀਸ਼ (ਓਸ਼ੋ), ਸ੍ਰੀ ਐਨ.ਵੀ. ਗਾਡਗਿਲ (ਸਾਬਕਾ ਗਵਰਨਰ), ਸਵਾਮੀ ਚਿੰਤ ਮਨਿਆ ਅਤੇ ਸ੍ਰੀ ਸ੍ਰੀ ਰਵੀ ਸ਼ੰਕਰ ਜੀ ਸ਼ਾਮਲ ਹਨ ਜਿਨ੍ਹਾਂ ਨੇ ਨਾ ਸਿਰਫ਼ ਗੁਰਬਾਣੀ ਦਾ ਉੱਘਾ ਅਧਿਐਨ ਕੀਤਾ ਹੈ ਬਲਕਿ ਇਸ ਉੱਤੇ ਪ੍ਰਵਚਨ ਵੀ ਦਿਤੇ ਹਨ ਤੇ ਪੁਸਤਕਾਂ ਵੀ ਲਿਖੀਆਂ ਹਨ। ਇਸ ਤੋਂ ਪਹਿਲਾਂ ਕੁਝ ਵਿਦੇਸ਼ੀ ਵਿਦਵਾਨਾਂ ਨੇ ਵੀ ਗੁਰਬਾਣੀ ਦਾ ਗਿਆਨ ਸਮਝਿਆ ਅਤੇ ਇਸ ਦੀ ਵਿਆਖਿਆ ਵੀ ਕੀਤੀ ਹੈ ਜਿਨ੍ਹਾਂ ਵਿਚ ਟੋਨਬੀ, ਪਰਲ ਐਸ ਬੱਕ ਅਤੇ ਟਰਨਪ ਦੇ ਨਾਂ ਵਰਨਣ ਯੋਗ ਹਨ।

ਕੁਝ ਦਿਨ ਪਹਿਲਾਂ ਸ੍ਰੀ ਸ੍ਰੀ ਰਵੀ ਸ਼ੰਕਰ ਮਹਾਰਾਜ ਨੇ ਪੰਜਾਬੀ ਬਾਗ ਦਿੱਲੀ ਵਿਚ ਜਪੁਜੀ ਸਾਹਿਬ ਬਾਰੇ ਆਪਣੇ ਪ੍ਰਵਚਨ ਪੇਸ਼ ਕੀਤੇ ਜਿਥੇ ਕੋਈ 20 ਹਜ਼ਾਰ ਵਿਅਕਤੀਆਂ ਦੀ ਇਕੱਤਰਤਾ ਸੀ।

ਇਸ ਸਮਾਗਮ ਲਈ ਕਰੀਬ ਸੌ ਫੁੱਟ ਲੰਮੀ ਸਟੇਜ ਬਣਾਈ ਗਈ ਸੀ ਅਤੇ ਸਟੇਜ ਦੇ ਪਿਛਲੇ ਪਰਦੇ ਉੱਤੇ 15 ਫੁੱਟ ਦਾ ਇਕ ਕਿਤਾਬ ਵਰਗਾ ਡਿਜਾਈਨ ਬਣਾਇਆ ਗਿਆ ਸੀ ਜਿਸ ਉੱਤੇ ਵੱਡੇ ਵੱਡੇ ਅੱਖਰਾਂ ਵਿਚ ਮੂਲ ਮੰਤਰ ਲਿਖਿਆ ਹੋਇਆ ਸੀ। ਮੇਰਾ ਖ਼ਿਆਲ ਹੈ ਦੋ-ਤਿੰਨ ਲੱਖ ਰੁਪਏ ਦੇ ਤਾਂ ਫੁੱਲ ਹੀ ਲਗਾਏ ਗਏ ਹੋਣਗੇ ਕਿਉਂਕਿ ਸਾਰੀ ਸਟੇਜ ਤੇ ਉਸ

ਦਾ ਆਲਾ ਦੁਆਲਾ ਫੁੱਲਾਂ ਨਾਲ ਸਜਾਇਆ ਗਿਆ ਸੀ। ਸਾਰਾ ਵਾਤਾਵਰਣ ਹੀ ਆਲੌਕਿਕ ਲੱਗ ਰਿਹਾ ਸੀ। ਏਨੀ ਵੱਡੀ ਇਕੱਤਰਤਾ ਦੇ ਬਾਵਜੂਦ ਸਾਰਾ ਕੁਝ ਅਨੁਸ਼ਾਸਨ ਵਿਚ ਸੀ ਅਤੇ ਸਾਰੇ ਹੇਠਾਂ ਦਰੀਆਂ ਉੱਤੇ ਬੈਠੇ ਹੋਏ ਸਨ।

ਮੈਨੂੰ ਸਭ ਤੋਂ ਵੱਡੀ ਹੈਰਾਨੀ ਇਸ ਗੱਲ ਦੀ ਹੋਈ ਕਿ ਭਾਵੇਂ ਪ੍ਰਵਚਨ ਜਪੁਜੀ ਸਾਹਿਬ ਬਾਰੇ ਸੀ ਪਰ 20 ਹਜ਼ਾਰ ਦੇ ਇਕੱਠ ਵਿਚ ਸਿੱਖ ਕੇਵਲ 50-60 ਹੀ ਸਨ। ਇਹ ਨਹੀਂ ਕਿ ਸਿੱਖਾਂ ਨੂੰ ਇਹਦੇ ਬਾਰੇ ਪਤਾ ਨਹੀਂ ਹੋਵੇਗਾ ਪਰ ਸਾਡੇ ਵਿਚਾਰ ਹੀ ਕੁਝ ਐਸੇ ਹਨ ਕਿ ਗੁਰਦੁਆਰੇ ਤੋਂ ਬਾਹਰ ਧਾਰਮਿਕ ਲੈਕਚਰਾਂ ਨੂੰ ਅਸੀਂ ਗੌਲ਼ਦੇ ਨਹੀਂ। ਇਸ ਸਮਾਗਮ ਬਾਰੇ ਜਗ੍ਹਾ ਜਗ੍ਹਾ ਬੈਨਰ, ਹੋਰਡਿੰਗਜ਼ ਅਤੇ ਅਖ਼ਬਾਰਾਂ ਵਿਚ ਇਸ਼ਤਿਹਾਰ ਦਿਤੇ ਗਏ ਸਨ। ਸਥਾਨਕ ਟੀ.ਵੀ. ਕੇਬਲ ਨੈਟਵਰਕ ਉੱਤੇ ਵੀ ਇਸ ਸਬੰਧੀ ਜਾਣਕਾਰੀ ਦਿਤੀ ਗਈ ਸੀ ਤੇ ਜਿਹੜੇ ਸੱਦਾ ਪੱਤਰ ਵੰਡੇ ਗਏ ਸਨ, ਉਹ ਅਲੱਗ ਸਨ। ਗੱਲ ਸਿਰਫ਼ ਇਹ ਹੈ ਕਿ ਸਾਡੀ ਰੁਚੀ ਨਹੀਂ। ਅਸੀਂ ਇਹ ਨਹੀਂ ਸੋਚਦੇ ਕਿ ਜਿਹੜੇ ਗ਼ੈਰ ਸਿੱਖ ਹਨ, ਉਹ ਸਿੱਖ ਧਰਮ ਬਾਰੇ ਕਿਵੇਂ ਸੋਚਦੇ ਹਨ। ਇਹੀ ਮਹੱਤਵਪੂਰਨ ਗੱਲ ਹੈ ਅਤੇ ਇਥੇ ਹੀ ਸਿੱਖ ਧਰਮ ਦੇ ਪ੍ਰਸਾਰ ਵਿਚ ਰੁਕਾਵਟ ਆਉਂਦੀ ਹੈ ਤੇ ਇਹੋ ਹੀ ਗੱਲ ਸਾਡੇ ਸਮਝਣ ਵਾਲੀ ਹੈ। ਮੈਂ ਪਹਿਲਾਂ ਵੀ 'ਸਿੰਧੀ ਸਮਾਜ ਅਤੇ ਸਿੱਖ ਧਰਮ' ਬਾਰੇ ਲੇਖ ਵਿਚ ਸਿੰਧੀਆਂ ਅਤੇ ਨਿਰਮਲੇ ਸੰਤਾਂ ਦੇ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਰੋਲ ਬਾਰੇ ਚਰਚਾ ਕਰ ਚੁੱਕਾ ਹਾਂ ਜਿਸ ਵਿਚ ਮੈਂ ਸਪਸ਼ਟ ਲਿਖਿਆ ਸੀ ਕਿ ਸਾਡੀ ਸੋਚ ਸੰਕੀਰਣ ਹੋ ਚੁੱਕੀ ਹੈ, ਇਸ ਨੂੰ ਮੋਕਲਾ ਕਰਨ ਦੀ ਲੋੜ ਹੈ ਅਤੇ ਸਾਨੂੰ ਆਪਣੇ ਪ੍ਰਚਾਰ ਅਤੇ ਪ੍ਰਸਾਰ ਦੇ ਘੇਰੇ ਵਿਚ ਗ਼ੈਰ ਸਿੱਖਾਂ ਨੂੰ ਵੀ ਸ਼ਾਮਲ ਕਰਨਾ ਚਾਹੀਦਾ ਹੈ ਤਾਂ ਹੀ ਅਸੀਂ ਸਿੱਖ ਧਰਮ ਦਾ ਵਧ ਤੋਂ ਵੱਧ ਫੈਲਾਅ ਕਰ ਸਕਾਂਗੇ। ਨਿਰਮਲੇ ਸੰਤਾਂ ਦਾ ਜ਼ਿਕਰ ਕਰਦਿਆਂ ਵੀ ਮੈਂ ਲਿਖਿਆ ਸੀ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੋਂ ਬਾਅਦ ਜਦੋਂ ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਹੀਂ ਬਣੀ ਸੀ, ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਜ਼ਿੰਮੇਵਾਰੀ ਨਿਰਮਲੇ ਸੰਤਾਂ ਨੇ ਨਿਭਾਈ ਸੀ, ਜਿਨ੍ਹਾਂ ਨੂੰ ਖ਼ੁਦ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਕਾਰਜ ਲਈ ਨਾਮਜ਼ਦ ਕੀਤਾ ਸੀ। ਹੁਣ ਜਦੋਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆ ਗਈ ਹੈ ਤਾਂ ਇਨ੍ਹਾਂ ਸੰਤਾਂ ਮਹਾਤਮਾਵਾਂ ਨੂੰ ਨਜ਼ਰ ਅੰਦਾਜ਼ ਕਰ ਦਿਤਾ ਗਿਆ ਹੈ ਜੋ ਕਿ ਗਲਤ ਹੈ। ਇਹੋ ਹੀ ਕਾਰਨ ਹੈ ਕਿ ਸਿੰਧੀ ਸਮਾਜ ਦੇ ਬਹੁਤ ਸਾਰੇ ਸ਼ਰਧਾਲੂ ਜਿਹੜੇ ਗੁਰੂ ਨਾਨਕ ਦੇ ਨਾਮ ਲੇਵਾ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਗੁਰੂ ਮੰਨਦੇ ਹਨ ਅਤੇ ਉਨ੍ਹਾਂ ਦੇ ਮੱਤ ਦਾ ਆਧਾਰ ਵੀ ਸਿੱਖ ਧਰਮ ਅਤੇ ਗੁਰਬਾਣੀ ਹੈ ਪਰ ਉਹ ਸਿੱਖ ਧਰਮ ਵੱਲੋਂ ਮੂੰਹ ਮੋੜ ਰਹੇ ਹਨ। ਕਾਰਨ? -ਸਾਡੀ ਸੰਕੀਰਣ ਸੋਚ ਅਤੇ ਗੁਰਦੁਆਰਿਆਂ ਦੀ ਸਿਆਸਤ। ਉਹ ਕਿਸੇ ਪਾਰਟੀਬਾਜ਼ੀ ਵਿਚ ਨਹੀਂ ਪੈਣਾ ਚਾਹੁੰਦੇ ਕਿਉਂਕਿ ਉਨ੍ਹਾਂ ਦਾ ਸਰੋਕਾਰ ਨਿਰੋਲ ਗੁਰਬਾਣੀ ਨਾਲ ਹੈ। ਇਹੀ ਗੱਲ ਹੈ ਜਿਸ ਨੂੰ ਸਮਝਣ ਦੀ ਲੋੜ ਹੈ। ਇਸ ਸਾਰੀ ਹਾਲਤ ਦੇ ਜ਼ਿੰਮੇਵਾਰ ਸਾਡੇ ਸਿੱਖ ਆਗੂ ਹਨ, ਜਿਨ੍ਹਾਂ ਨੂੰ ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਦੀ ਪ੍ਰਵਾਹ ਘੱਟ ਅਤੇ ਆਪਣੀ ਕੁਰਸੀ ਅਤੇ ਸਿੱਖ ਰਾਜਨੀਤੀ ਦੀ ਫਿਕਰ ਵਧੇਰੇ ਹੈ। ਗੁਰਦੁਆਰਾ ਚੋਣਾਂ ਨੇ ਇਸ ਨੂੰ ਹੋਰ ਵੀ ਗੰਧਲਾ ਕਰ ਦਿਤਾ ਹੈ। ਹੁਣ ਹੋੜ ਇਹ ਰਹਿ ਗਈ ਹੈ ਕਿ ਗੁਰਦੁਆਰਾ ਕਮੇਟੀ ਦਾ ਮੈਂਬਰ ਕਿਵੇਂ ਬਣਿਆਂ ਜਾਵੇ ਅਤੇ ਕੋਈ ਅਹੁਦਾ ਕਿਵੇਂ ਹਥਿਆਇਆ ਜਾਵੇ ਜਾਂ ਕਿਸੇ ਸਕੂਲ ਜਾਂ ਕਾਲਜ ਦੀ ਚੇਅਰਮੈਨੀ ਕਿਵੇਂ ਹਾਸਲ ਕੀਤੀ ਜਾਵੇ। ਇਹੋ ਰਾਜਨੀਤੀ ਲੋਕਾਂ ਨੂੰ ਸਾਡੇ ਤੋਂ ਦੂਰ ਲਿਜਾ ਰਹੀ ਹੈ, ਵਰਨਾ ਜਿਸ ਤਰ੍ਹਾਂ ਮੈਂ ਆਰੰਭ ਵਿਚ ਲਿਖਿਆ ਹੈ ਜਪੁਜੀ ਸਾਹਿਬ ਬਾਰੇ ਇਕ ਵਿਦਵਾਨ ਪ੍ਰਵਚਨ ਦੇ ਰਿਹਾ ਹੈ ਤੇ ਸਿੱਖਾਂ ਦੀ ਗਿਣਤੀ ਕੇਵਲ 50-60 ਹੋਵੇ।

ਮੈਂ ਖ਼ੁਦ ਉਸ ਸਤਿਸੰਗ ਵਿਚ ਮੌਜੂਦ ਸਾਂ ਅਤੇ ਮੈਂ ਸ੍ਰੀ ਸ੍ਰੀ ਰਵੀ ਸ਼ੰਕਰ ਮਹਾਰਾਜ ਦੇ ਪ੍ਰਵਚਨ ਸੁਣੇ ਸਨ। ਜਦੋਂ ਉਨ੍ਹਾਂ ਨੇ ਜਪੁਜੀ ਸਾਹਿਬ ਦੀ ਵਿਆਖਿਆ ਸ਼ੁਰੂ ਕੀਤੀ ਸਭ ਪਾਸੇ ਆਲੌਕਿਕ ਵਾਤਾਵਰਣ ਸੀ। ਸ੍ਰੀ ਸ੍ਰੀ ਰਵੀ ਸ਼ੰਕਰ ਮਹਾਰਾਜ ਜਪੁਜੀ ਸਾਹਿਬ ਦੀ ਇੰਜ ਵਿਆਖਿਆ ਕਰ ਰਹੇ ਸਨ ਜਿਵੇਂ ਕੋਈ ਸਮੁੰਦਰ ਵਿਚੋਂ ਮੋਤੀ ਕੱਢਦਾ ਹੈ। ਉਨ੍ਹਾਂ ਨੇ ਪਹਿਲਾਂ ਮੂਲ ਮੰਤਰ ਦੀ ਵਿਆਖਿਆ ਕੀਤੀ। ੧ੴ ਦੇ ਮਾਅਨੇ ਸਮਝਾਏ। ਫਿਰ 'ਸਤਿਨਾਮ, ਕਰਤਾ ਪੁਰਖ, ਨਿਰਭਉ, ਨਿਰਵੈਰ, ਅਕਾਲਿ ਮੂਰਤਿ ਅਜੂੰਨੀ, ਸੈ ਭੰ ਗੁਰ ਪ੍ਰਸਾਦਿ' ਦੇ ਅਰਥ ਦੱਸੇ। ਉਨ੍ਹਾਂ ਦੀ ਭਾਸ਼ਾ ਏਨੀ ਪ੍ਰਭਾਵਸ਼ਾਲੀ ਸੀ ਕਿ ਇਕ ਇਕ ਸ਼ਬਦ ਸਮਝ ਆਉਂਦਾ ਸੀ ਤੇ ਦਿਲ ਵਿਚ ਹੀ ਉਤਰਦਾ ਜਾਂਦਾ ਸੀ। ਇਸ ਤਰ੍ਹਾਂ ਲੱਗ ਰਿਹਾ ਸੀ ਮਾਨੋ ਉਨ੍ਹਾਂ ਕੋਲ ਸ਼ਬਦਾਂ ਦਾ ਕੋਈ ਖਜ਼ਾਨਾ ਹੋਵੇ ਅਤੇ ਉਹ ਹੀਰੇ ਮੋਤੀਆਂ ਵਾਂਗ ਉਨ੍ਹਾਂ ਨੂੰ ਇਸਤੇਮਾਲ ਕਰ ਰਹੇ ਹੋਣ। ਸਾਰੀਆਂ ਸੰਗਤਾਂ ਨੇ ਸਿਰ ਢਕੇ ਹੋਏ ਸਨ। ਸ੍ਰੀ ਸੀ ਰਵੀ ਸ਼ੰਕਰ ਮਹਾਰਾਜ ਨੇ ਵੀ ਸਿਰ ਉੱਤੇ ਪੱਗ ਬੰਨ੍ਹੀ ਹੋਈ ਸੀ।

ਇਹ ਪਹਿਲੀ ਵਾਰ ਨਹੀਂ ਕਿ ਕਿਸੇ ਗ਼ੈਰ ਸਿੱਖ ਸੰਤ ਨੇ ਗੁਰਬਾਣੀ ਜਾਂ ਜਪੁਜੀ ਸਾਹਿਬ ਬਾਰੇ ਪ੍ਰਵਚਨ ਕੀਤੇ ਹੋਣ। ਇਸ ਤੋਂ ਪਹਿਲਾਂ ਸ੍ਰੀ ਵਿਨੋਬਾ ਭਾਵੇ, ਐਨ.ਵੀ. ਗਾਡਗਿਲ, ਓਸ਼ੋ ਅਤੇ ਚਿੰਤ ਮਨਿਆ ਅਤੇ ਹੋਰ ਕਈ ਵਿਦਵਾਨ ਜਪੁਜੀ ਸਾਹਿਬ ਬਾਰੇ ਆਪਣੇ ਵਿਚਾਰ ਰੱਖ ਚੁੱਕੇ ਹਨ। ਓਸ਼ੋ ਦੀਆਂ ਤਾਂ ਲੱਖਾਂ ਹੀ ਆਡੀਓ ਅਤੇ ਵੀਡੀਓ ਕੈਸਟਾਂ ਬਣੀਆਂ ਹੋਈਆਂ ਹਨ ਤੇ ਕਈ ਪੁਸਤਕਾਂ ਵੀ ਛਪੀਆਂ ਹੋਈਆਂ ਹਨ। ਅਜਿਹੀ ਵਿਆਖਿਆ ਦੁਰਲੱਭ ਹੈ। ਇਨ੍ਹਾਂ ਸੰਤਾਂ-ਮਹਾਤਮਾਵਾਂ ਦੇ ਪ੍ਰਵਚਨਾਂ ਨਾਲ ਸਿੱਖ ਧਰਮ ਅਤੇ ਗੁਰਬਾਣੀ ਦਾ ਪ੍ਰਚਾਰ ਅਤੇ ਪ੍ਰਸਾਰ ਵਧਿਆ ਹੈ। ਇਹ ਦੂਜੇ ਧਰਮਾਂ ਦੇ ਅਨੁਆਈਆਂ ਵਿਚ ਲੋਕ-ਪ੍ਰਿਯਾ ਹੋਈ ਹੈ।

ਸਾਨੂੰ ਇਸ ਨੁਕਤੇ ਨੂੰ ਸਮਝਣ ਦੀ ਲੋੜ ਹੈ। ਏਥੇ ਮੈਂ ਇਹ ਗੱਲ ਬਿਲਕੁਲ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਸਿੱਖ ਧਰਮ ਦੀ ਮਰਿਆਦਾ ਆਪਣੀ ਥਾਂ ਹੈ। ਸਿੱਖੀ ਦਾ ਆਪਣਾ ਮਹੱਤਵ ਹੈ ਅਤੇ ਸਾਨੂੰ ਅੰਮ੍ਰਿਤ ਪ੍ਰਚਾਰ ਰਾਹੀਂ ਵੱਧ ਤੋਂ ਵੱਧ ਲੋਕਾਂ ਨੂੰ ਸੱਚੇ ਸਿੱਖ ਬਣਾਉਣਾ ਚਾਹੀਦਾ ਹੈ ਤੇ ਸਿੱਖ ਧਰਮ ਦਾ ਪ੍ਰਚਾਰ ਪ੍ਰਸਾਰ ਕਰਨਾ ਚਾਹੀਦਾ ਹੈ ਪਰ ਇਸ ਦੇ ਨਾਲ ਹੀ ਸਿੱਖ ਧਰਮ ਵਿਚ ਵਿਸ਼ਵਾਸ ਰੱਖਣ ਵਾਲੇ ਗ਼ੈਰ ਸਿੱਖਾਂ ਨੰ ਵੀ ਅਲੱਗ ਨਹੀਂ ਕਰਨਾ ਚਾਹੀਦਾ, ਉਨ੍ਹਾਂ ਨੂੰ ਨਾਲ ਰੱਖਣਾ ਚਾਹੀਦਾ ਹੈ ਤੇ ਗ਼ੈਰ ਸਿੱਖ ਵਿਦਵਾਨਾਂ ਨੂੰ ਲੈਕਚਰ ਦੇਣ ਜਾਂ ਵਿਆਖਿਆ ਕਰਨ ਲਈ ਆਮੰਤ੍ਰਿਤ ਕਰਨਾ ਚਾਹੀਦਾ ਹੈ। ਇਸ ਨਾਲ ਸਾਡੇ ਪ੍ਰਚਾਰ ਤੇ ਪ੍ਰਸਾਰ ਦਾ ਘੇਰਾ ਵੀ ਵਧੇਗਾ ਅਤੇ ਸਿੱਖ ਧਰਮ ਤੇ ਗੁਰਬਾਣੀ ਦਾ ਅਨੁਸਰਣ ਕਰਨ ਵਾਲਿਆਂ ਦੀ ਗਿਣਤੀ ਵਿਚ ਵੀ ਵਾਧਾ ਹੋਵੇਗਾ। ਬਲਕਿ ਗ਼ੈਰ ਸਿੱਖਾਂ ਦੀ ਸਿੱਖ ਧਰਮ ਅਤੇ ਸਿੱਖੀ ਪ੍ਰਤੀ ਰੁਚੀ ਵਧੇਗੀ। ਕਿੰਨੇ ਹੀ ਅਜਿਹੇ ਸਿੱਖ ਹੋਣਗੇ ਜਿਹੜੇ ਪਹਿਲਾਂ ਗ਼ੈਰ ਸਿੱਖ ਸਨ ਪਰ ਉਨ੍ਹਾਂ ਦੇ ਸਿੱਖ ਧਰਮ ਪ੍ਰਤੀ ਝੁਕਾਅ ਨੇ ਉਨ੍ਹਾਂ ਨੂੰ ਸਿੱਖ ਬਣਾ

ਦਿਤਾ। ਵੈਸੇ ਤਾਂ ਅਜਿਹੀਆਂ ਹਜ਼ਾਰਾਂ ਮਿਸਾਲਾਂ ਹਨ ਪਰ ਇਸ ਸੰਦਰਭ ਵਿਚ ਮੈਂ ਦੋ ਤਾਜ਼ਾ ਉਦਾਹਰਣਾਂ ਦੇਣਾ ਚਾਹੁੰਦਾ ਹਾਂ। ਭਾਈ ਚਮਨ ਲਾਲ ਜਿਹੜੇ ਹੁਣ ਸਿੰਘ ਸੱਜ ਕੇ ਅੰਮ੍ਰਿਤ ਛੱਕ ਕੇ ਭਾਈ ਚਮਨ ਸਿੰਘ ਬਣ ਗਏ ਹਨ ਅਤੇ ਜਮਨਾ ਪਾਰ ਦਿੱਲੀ ਦੇ ਉੱਘੇ ਨੇਤਾ ਅਤੇ ਸਾਬਕਾ ਐਮ.ਪੀ. ਸ੍ਰੀ ਪ੍ਰੇਮ ਸ਼ਰਮਾ 'ਸਿੰਘ' ਸੱਜ ਕੇ ਸ. ਪ੍ਰੇਮ ਸਿੰਘ ਬਣ ਗਏ ਹਨ।

ਮੈਂ ਇਕ ਲੇਖ ਵਿਚ ਜ਼ਿਕਰ ਕੀਤਾ ਸੀ ਕਿ ਸ. ਗੁਰਦੀਪ ਸਿੰਘ ਮਲਿਕ ਇਕੱਲੇ ਹੀ ਇਕ ਅਜਿਹੇ ਵਿਅਕਤੀ ਹਨ ਜਿਨ੍ਹਾਂ ਨੇ 'ਸਤਿਨਾਮ ਸਰਬ ਕਲਿਆਣ ਟਰੱਸਟ' ਦੀ ਸਥਾਪਨਾ ਕੀਤੀ ਹੈ ਤੇ ਸਕੂਲਾਂ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ 150 ਦੇ ਕਰੀਬ ਅਧਿਆਪਕ ਰੱਖੇ ਹਨ। ਕਰੀਬ 178 ਸਕੂਲਾਂ ਦੇ 54,500 ਦੇ ਕਰੀਬ ਵਿਦਿਆਰਥੀ ਇਸ ਸਕੀਮ ਦਾ ਲਾਭ ਉਠਾ ਰਹੇ ਹਨ। ਪਿਛਲੇ ਤਿੰਨ ਸਾਲਾਂ ਵਿਚ 2500 ਬੱਚਿਆਂ ਨੇ ਮੁੜ ਸਿੱਖੀ ਸਰੂਪ ਧਾਰਨ ਕੀਤਾ ਹੈ। ਇਸ ਸਾਲ ਟਰੱਸਟ ਨੂੰ ਉਮੀਦ ਹੈ ਕਿ ਤਕਰੀਬਨ 2400 ਬੱਚੇ ਸਿੱਖ ਧਰਮ ਵਿਚ ਪਰਤ ਆਉਣਗੇ। ਪਿਛਲੇ 4 ਸਾਲਾਂ ਵਿਚ ਤਕਰੀਬਨ ਹਜ਼ਾਰਾਂ ਹੀ ਵਿਦਿਆਰਥੀਆਂ ਨੂੰ ਪਤਿਤਪੁਣੇ ਤੋਂ ਰੋਕ ਕੇ ਅੰਮ੍ਰਿਤਪਾਨ ਕਰਾਇਆ ਗਿਆ ਹੈ ਅਤੇ ਸਿੱਖੀ ਵੱਲ ਮੋੜਿਆ ਗਿਆ ਹੈ। ਜੇ ਇਕੱਲਾ ਇਕ ਵਿਅਕਤੀ ਇਕ ਸੰਸਥਾ ਬਣਾ ਕੇ ਆਪਣੇ ਸੀਮਤ ਸਾਧਨਾਂ ਰਾਹੀਂ ਇਕ ਇਨਕਲਾਬੀ ਕੰਮ ਕਰ ਸਕਦਾ ਹੈ ਤਾਂ ਸਾਡੀਆਂ ਸਿੱਖ ਸੰਸਥਾਵਾਂ ਇਹ ਬੀੜਾ ਕਿਉਂ ਨਹੀਂ ਚੁੱਕਦੀਆਂ ਜਿਨ੍ਹਾਂ ਕੋਲ ਸਾਧਨਾਂ ਅਤੇ ਪੈਸੇ ਦੀ ਕੋਈ ਕਮੀ ਨਹੀਂ।

ਮੈਂ ਸਮਝਦਾ ਹਾਂ ਕਿ ਸਿੱਖ ਧਰਮ ਅਤੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਜ਼ਿੰਦਰੇ ਮਾਰ ਕੇ ਜਾਂ ਬੰਨ੍ਹ ਕੇ ਰੱਖਣ ਦੀ ਲੋੜ ਨਹੀਂ। ਇਸ ਅਖੁੱਟ ਭੰਡਾਰ ਨੂੰ ਵੰਡਣ ਦੀ ਲੋੜ ਹੈ, ਘਰ ਘਰ ਪਹੁੰਚਾਉਣ ਦੀ ਲੋੜ ਹੈ। ਸਾਨੂੰ ਚਾਹੀਦਾ ਹੈ ਕਿ ਜਦੋਂ ਅਸੀਂ ਵੱਡੀ ਪੱਧਰ ਉੱਤੇ ਕੋਈ ਸਮਾਗਮ ਜਾਂ ਗੁਰਪੁਰਬ ਮਨਾਉਂਦੇ ਹਾਂ ਤਾਂ ਸਾਨੂੰ ਅਜਿਹੇ ਵਿਦਵਾਨਾਂ ਨੂੰ ਬੁਲਾਉਣਾ ਚਾਹੀਦਾ ਹੈ। ਉਨ੍ਹਾਂ ਦਾ ਸੰਦੇਸ਼ ਸਿੱਖਾਂ ਦੇ ਨਾਲ ਨਾਲ ਗ਼ੈਰ ਸਿੱਖਾਂ ਤੱਕ ਵੀ ਪਹੁੰਚੇਗਾ ਅਤੇ ਇਸ ਨਾਲ ਸ਼ਰਧਾਲੂਆਂ ਦੀ ਗਿਣਤੀ ਵਿਚ ਵਾਧਾ ਹੋਵੇਗਾ। ਗੁਰਬਾਣੀ ਦਾ ਪ੍ਰਕਾਸ਼ ਹੋਰ ਫੈਲੇਗਾ।

(19 ਮਈ 2004)



# 26

# ਗੁਰੂ ਗੋਬਿੰਦ ਸਿੰਘ ਮਾਰਗ ਦੀ ਯੋਜਨਾ ਕਿਵੇਂ ਬਣੀ ?

ਪੰਜਾਬ ਵਿਚ ਰਾਸ਼ਟਰਪਤੀ ਰਾਜ ਪਿਛੋਂ ਮਈ 1972 ਵਿਚ ਆਮ ਚੋਣਾਂ ਹੋਈਆਂ ਜਿਸ ਵਿਚ ਕਾਂਗਰਸ ਪਾਰਟੀ ਬਹੁ ਗਿਣਤੀ ਵਿਚ ਜਿੱਤੀ। ਇਸ ਦਾ ਸਿਹਰਾ ਗਿਆਨੀ ਜ਼ੈਲ ਸਿੰਘ ਦੇ ਸਿਰ ਸੀ। ਉਹ ਕਾਂਗਰਸ ਪਾਰਟੀ ਦੇ ਪ੍ਰਧਾਨ ਸਨ। ਉਨ੍ਹਾਂ ਨੂੰ ਸਰਬ ਸੰਮਤੀ ਨਾਲ ਲੀਡਰ ਚੁਣੇ ਜਾਣ 'ਤੇ ਮੁੱਖ ਮੰਤਰੀ ਦੀ ਸਹੁੰ ਗਵਰਨਰ ਪਾਵਟੇ ਨੇ ਚੁਕਾਈ। ਉਨ੍ਹਾਂ ਨੇ ਮੁੱਖ ਮੰਤਰੀ ਬਣਦੇ ਸਾਰ ਇਹ ਫੈਸਲਾ ਕੀਤਾ ਕਿ ਉਹ ਲੋਕ ਭਲਾਈ ਲਈ ਕੀ-ਕੀ ਕਰਨਗੇ। ਗਿਆਨੀ ਜੀ ਦਾ ਕਥਨ ਸੀ ਕਿ ਹਰ ਹੁਕਮਰਾਨ ਦਾ ਪਹਿਲਾ ਫਰਜ਼ ਹੈ ਕਿ ਆਪਣੀ ਪਰਜਾ ਨੂੰ ਖੁਸ਼ ਰੱਖੇ। ਇਹ ਅਸੂਲ ਉਹ ਆਮ ਕਰਕੇ ਕਿਹਾ ਕਰਦੇ ਸਨ। ਪੰਜਾਬ ਵਿਚ ਬਹੁ ਗਿਣਤੀ ਸਿੱਖਾਂ ਦੀ ਹੈ, ਇਸ ਲਈ ਸਰਕਾਰ ਨੂੰ ਸਿੱਖਾਂ ਦੇ ਧਾਰਮਿਕ ਕੰਮਾਂ ਵਿਚ ਸ਼ਾਮਲ ਹੋਣਾ ਚਾਹੀਦਾ ਹੈ। ਵੈਸੇ ਕਾਂਗਰਸ ਪਾਰਟੀ ਦਾ ਅਸੂਲ ਰਿਹਾ ਹੈ ਕਿ ਜੋ ਧਰਮ ਨਿਰਪੱਖ ਹੋਵੇ ਉਹ ਧਾਰਮਿਕ ਕੰਮਾਂ ਵਿਚ ਹਿੱਸਾ ਨਹੀਂ ਲੈ ਸਕਦਾ। ਸ. ਪ੍ਰਤਾਪ ਸਿੰਘ ਕੈਰੋਂ ਜਦ ਤੱਕ ਮੁੱਖ ਮੰਤਰੀ ਰਹੇ, ਉਹ ਕਿਸੇ ਧਾਰਮਿਕ ਕੰਮ ਵਿਚ ਹਿੱਸਾ ਨਹੀਂ ਲੈਂਦੇ ਸਨ। ਇਥੋਂ ਤੱਕ ਕਿ ਗੁਰੂ ਮਹਾਰਾਜ ਦੇ ਗੁਰਪੁਰਬਾਂ ਵਿਚ ਕਦੇ ਹੀ ਸ਼ਾਇਦ ਸ਼ਾਮਲ ਹੋਏ ਹੋਣ। ਉਹਨਾਂ ਨੌਂ ਸਾਲ ਰਾਜ ਕੀਤਾ ਪਰ ਕਿਧਰੇ ਵੀ ਉਨ੍ਹਾਂ ਵੱਲੋਂ ਕੋਈ ਧਾਰਮਿਕ ਕੰਮ ਕੀਤੇ ਜਾਣ ਦਾ ਨਿਸ਼ਾਨ ਨਹੀਂ ਮਿਲਦਾ। ਕੋਈ ਕਾਂਗਰਸ ਮੰਤਰੀ ਵੀ ਜੁਰਅਤ ਨਹੀਂ ਕਰਦਾ ਸੀ ਕਿ ਉਹ ਧਾਰਮਿਕ ਹੋਣ ਦਾ ਵਿਖਾਵਾ ਕਰੇ। ਜਥੇਦਾਰ ਈਸ਼ਰ ਸਿੰਘ ਮਝੈਲ ਤੇ ਜਥੇਦਾਰ ਸੋਹਣ ਸਿੰਘ ਜਲਾਲ ਉਸਮਾ ਉਘੇ ਅਕਾਲੀ ਨੇਤਾ ਰਹੇ ਹਨ ਤੇ ਉਨ੍ਹਾਂ ਬੜੀਆਂ ਕੁਰਬਾਨੀਆਂ ਵੀ ਕੀਤੀਆਂ ਪਰ ਜਦ ਕਾਂਗਰਸ ਪਾਰਟੀ ਵਿਚ ਸ਼ਾਮਲ ਹੋਏ, ਨੀਲੀ ਪਗੜ੍ਹੀ ਵੀ ਬੰਨ੍ਹਣੀ ਛੱਡ ਗਏ।

ਗਿਆਨੀ ਜ਼ੈਲ ਸਿੰਘ ਨੂੰ ਇਹ ਮਾਣ ਪ੍ਰਾਪਤ ਹੈ ਕਿ ਕਾਂਗਰਸੀ ਹੁੰਦੇ ਹੋਏ ਵੀ ਧਾਰਮਿਕ ਭਾਵਨਾਵਾਂ ਨੂੰ ਛੁਪਾਇਆ ਨਹੀਂ ਸਗੋਂ ਉਨ੍ਹਾਂ ਦਾ ਪ੍ਰਗਟਾਵਾ ਜ਼ੋਰ ਨਾਲ ਕੀਤਾ। ਇਹ ਵਿਸ਼ਵਾਸ ਰੱਖਿਆ ਕਿ ਪੱਕਾ ਸਿੱਖ ਹੋਣਾ ਕਾਂਗਰਸੀ ਹੋਣ ਦੇ ਰਾਹ ਵਿਚ ਰੁਕਾਵਟ ਨਹੀਂ।

ਅਗਸਤ 1972 ਨੂੰ ਗਿਆਨੀ ਜੀ ਨੇ ਗੁਰੂ ਗੋਬਿੰਦ ਸਿੰਘ ਮਾਰਗ ਦੀ ਯੋਜਨਾ ਨੂੰ ਆਪਣੇ ਖ਼ਿਆਲ ਵਿਚ ਲਿਆਂਦਾ। ਇਸ ਦੀ ਰੂਪ ਰੇਖਾ ਆਪ ਹੀ ਉਲੀਕੀ। ਇਹ ਫੈਸਲਾ ਲਿਆ ਕਿ ਆਨੰਦਪੁਰ ਸਾਹਿਬ ਨੂੰ ਦਮਦਮਾ ਸਾਹਿਬ (ਤਲਵੰਡੀ ਸਾਬੋ) ਤੱਕ ਇਕ ਸੜਕ ਨਾਲ ਜੋੜਿਆ ਜਾਵੇ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ 1705 ਈਸਵੀ ਵਿਚ ਇਸ

ਰਸਤੇ ਤੋਂ ਹੀ ਗਏ ਸਨ। ਗਿਆਨੀ ਜੀ ਦੇ ਮਨ ਵਿਚ ਦਸਵੇਂ ਪਾਤਸ਼ਾਹ ਲਈ ਅਥਾਹ ਸ਼ਰਧਾ ਸੀ। ਉਹ ਆਨੰਦਪੁਰ ਸਾਹਿਬ ਤੋਂ ਐਮ.ਐਲ.ਏ. ਦੀ ਚੋਣ ਜਿੱਤੇ ਸਨ। ਉਨ੍ਹਾਂ ਇਸ ਸਕੀਮ ਨੂੰ ਸਿਰੇ ਚੜ੍ਹਾਉਣ ਲਈ ਪਹਿਲਾਂ ਪੀ.ਡਬਲਿਊ.ਡੀ. ਦੇ ਮਹਿਕਮੇ ਤੋਂ ਜਾਣਕਾਰੀ ਲਈ ਕਿ ਉਹ ਨਕਸ਼ੇ 'ਤੇ ਸਾਰਾ ਇਲਾਕਾ ਉਲੀਕੇ। ਇਹ ਗੱਲ ਚੱਲ ਰਹੀ ਸੀ ਕਿ ਮੋਗਾ ਗੋਲੀ ਕਾਂਡ ਵਾਪਰ ਗਿਆ। ਅਕਤੂਬਰ 1972 ਵਿਚ ਐਜੀਟੇਸ਼ਨ ਨੇ ਬੜਾ ਭਿਆਨਕ ਰੂਪ ਲੈ ਲਿਆ। ਸਾਰਾ ਇਲਾਕਾ ਸਰਕਾਰ ਵਿਰੁੱਧ ਹੋ ਗਿਆ। ਗਿਆਨੀ ਜੀ ਦਾ ਧਿਆਨ ਉਧਰ ਹੋਣ ਕਰਕੇ ਇਹ ਸਕੀਮ ਕੁਝ ਮਹੀਨੇ ਲੇਟ ਹੋ ਗਈ।

ਮੈਂ ਪੰਜਾਬ ਮਾਰਕਫੈਡ ਵਿਚ ਲੱਗਾ ਹੋਇਆ ਸਾਂ ਅਤੇ ਮੈਨੂੰ ਬਾਦਲ ਪੱਖੀ ਜਾਂ ਅਕਾਲੀ ਖਿਆਲਾਂ ਦਾ ਹੋਣ ਕਰਕੇ ਉਥੋਂ ਬਦਲ ਕੇ ਫਰੀਦਕੋਟ ਲੋਕ ਸੰਪਰਕ ਮਹਿਕਮੇ ਵਿਚ ਭੇਜ ਦਿਤਾ। ਜਦ ਮੋਗਾ ਕਾਂਡ 'ਚੋਂ ਗਿਆਨੀ ਜੀ ਨੂੰ ਵਿਹਲ ਮਿਲੀ ਤਾਂ ਉਨ੍ਹਾਂ ਮੈਨੂੰ ਬੁਲਾਇਆ ਅਤੇ ਇਸ ਕਾਂਡ ਵਿਚ ਉਨ੍ਹਾਂ ਦੀ ਸਫ਼ਲਤਾ ਲਈ ਕੀਤੇ ਕੰਮ ਲਈ ਮੇਰਾ ਧੰਨਵਾਦ ਕੀਤਾ। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਸੰਬੰਧੀ ਮੇਰੇ ਨਾਲ ਸਲਾਹ ਕੀਤੀ। ਉਸੇ ਦਿਨ ਮੈਨੂੰ ਇਸ ਕਮੇਟੀ ਦਾ ਮੈਂਬਰ ਸਕੱਤਰ ਨਿਯੁਕਤ ਕੀਤਾ ਗਿਆ। ਕਮੇਟੀ ਵਿਚ ਸ੍ਰੀ ਜੋਗਿੰਦਰ ਪਾਲ ਪਾਂਡੇ, ਮੰਤਰੀ, ਪੀ.ਡਬਲਿਊ.ਡੀ., ਗਿਆਨੀ ਲਾਲ ਸਿੰਘ ਮੈਂਬਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਸ. ਕ੍ਰਿਪਾਲ ਸਿੰਘ ਨਾਰੰਗ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਡਾ. ਫੌਜਾ ਸਿੰਘ, ਗਿਆਨੀ ਗੁਰਦਿੱਤ ਸਿੰਘ ਆਦਿ ਨੂੰ ਲਿਆ ਗਿਆ। ਇਸ ਪ੍ਰਾਜੈਕਟ ਨੂੰ ਜਲਦੀ ਪੂਰਾ ਕਰਨ ਲਈ ਇਹ ਫੈਸਲਾ ਕੀਤਾ ਕਿ ਵਿਸਾਖੀ 1973 'ਤੇ ਇਹ ਮਾਰਗ ਚਾਲੂ ਕਰ ਦਿਤਾ ਜਾਵੇ।

ਗਿਆਨੀ ਲਾਲ ਸਿੰਘ ਤੇ ਫੌਜਾ ਸਿੰਘ ਨੇ ਉਹ ਸਾਰਾ ਰਸਤਾ ਜਿਸ ਉੱਤੇ ਕਦੇ ਘੋੜੇ ਉੱਤੇ ਅਤੇ ਪੈਦਲ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਸਾਹਿਬ ਤੋਂ ਤਲਵੰਡੀ ਸਾਬੋ ਗਏ ਸਨ, ਦਾ ਸਰਵੇਖਣ ਕੀਤਾ। ਉਨ੍ਹਾਂ ਸਾਰੇ 91 ਇਤਿਹਾਸਕ ਅਸਥਾਨ ਜੋ ਗੁਰੂ ਜੀ ਦੇ ਨਾਂ ਨਾਲ ਸੰਬੰਧਿਤ ਹਨ, ਨੂੰ ਇਕ ਲੜੀ ਵਿਚ ਨਕਸ਼ੇ ਦੇ ਰੂਟ 'ਤੇ ਉਲੀਕਿਆ। ਕਾਫ਼ੀ ਲੰਬੇ ਰਸਤੇ 'ਤੇ ਸੜਕ ਪਹਿਲਾਂ ਹੀ ਮੌਜੂਦ ਸੀ। ਜਿਥੇ ਨਹੀਂ ਸੀ, ਸਰਕਾਰ ਵੱਲੋਂ ਬਣਵਾਉਣ ਦਾ ਕੰਮ ਆਰੰਭ ਦਿਤਾ ਗਿਆ। ਸਾਰੀ ਸੜਕ 'ਤੇ ਅਤਿ ਸੁੰਦਰ ਡਿਜ਼ਾਇਨ ਕੀਤੇ ਮੀਲ ਪੱਥਰ ਇਕ ਕਿਲ੍ਹੇ ਦੀ ਬੁਰਜੀ ਵਾਂਗ ਨਜ਼ਰ ਆਉਂਦੇ ਹਨ। ਇਹ ਪੀਲੇ ਤੇ ਹਰੇ ਰੰਗ ਦੇ ਬੜੇ ਹੀ ਪ੍ਰਭਾਵਸ਼ਾਲੀ ਹਨ। ਅਜੇ ਵੀ ਇਹ ਲੱਗੇ ਹੋਏ ਹਨ। ਮਾਰਗ 'ਤੇ 20 ਪ੍ਰਸਿੱਧ ਇਤਿਹਾਸਕ ਗੁਰਦੁਆਰਿਆਂ ਦੇ ਬਾਹਰ ਲਾਠਾਂ ਬਣਵਾਈਆਂ ਗਈਆਂ ਸਨ, ਜਿਨ੍ਹਾਂ ਦੇ ਚਹੁੰ ਪਾਸੀਂ ਗੁਰੂ ਜੀ ਦੀ ਬਾਣੀ, ਅੰਗਰੇਜ਼ੀ, ਹਿੰਦੀ, ਪੰਜਾਬੀ ਅਤੇ ਉਰਦੂ ਵਿਚ ਉੱਕਰੀ ਗਈ। ਲਾਠ ਉੱਪਰ ਖੰਡਾ ਲਗਾਇਆ ਗਿਆ। ਗੁਰੂ ਗੋਬਿੰਦ ਸਿੰਘ ਮਾਰਗ 'ਤੇ ਵੱਡੇ ਵੱਡੇ ਗੇਟ (ਦੁਆਰ) ਵੱਡੀ ਸੜਕ (ਜੀ.ਟੀ. ਰੋਡ) ਜਿਥੋਂ ਲੰਘਦੀ ਸੀ, ਬਣਾਏ ਗਏ।

ਮਾਰਗ ਬਣਾਉਣਾ ਹੀ ਬਹੁਤ ਵੱਡੀ ਇਤਿਹਾਸਕ ਦੇਣ ਹੈ ਪਰ ਜੋ ਮਹਾਨ ਯਾਤਰਾ ਇਸ ਮਾਰਗ ਦੇ ਉਦਘਾਟਨ 'ਤੇ ਕੀਤੀ ਗਈ, ਉਸ ਦੀ ਮਿਸਾਲ ਇਤਿਹਾਸ ਵਿਚ ਨਿਵੇਕਲੀ ਹੈ। 10 ਅਪ੍ਰੈਲ ਨੂੰ ਜਲੂਸ ਦੀ ਸ਼ਕਲ ਵਿਚ ਲੱਖਾਂ ਲੋਕ ਸਿੱਖ, ਹਿੰਦੂ, ਮੁਸਲਮਾਨ



ਅਤੇ ਈਸਾਈ ਆਨੰਦਪੁਰ ਸਾਹਿਬ ਤੋਂ ਚੱਲੇ। ਇਸ ਦਾ ਅਖੀਰਲਾ ਹਿੱਸਾ ਹਾਲੇ ਆਨੰਦਪੁਰ ਹੀ ਸੀ ਕਿ ਜਲੂਸ ਰੋਪੜ ਦਾਖ਼ਲ ਹੋ ਚੁੱਕਾ ਸੀ। ਲੱਖਾਂ ਲੋਕ ਸੜਕ ਦੇ ਦੋਹੀਂ ਪਾਸੀਂ ਖੜ੍ਹੇ ਜੈਕਾਰੇ ਬੁਲਾ ਰਹੇ ਸਨ। ਮਾਨੋ ਸਾਰਾ ਪੰਜਾਬ ਇਸ ਵਿਚ ਸ਼ਾਮਲ ਹੋਣ ਦਾ ਆਨੰਦ ਮਾਣ ਰਿਹਾ ਸੀ। ਸਾਰੇ ਪਿੰਡ ਸ਼ਾਨਦਾਰ ਢੰਗ ਸਜਾਏ ਗਏ। ਹਰ ਜਗ੍ਹਾ ਲੰਗਰ, ਫ਼ਲਾਂ ਦੇ ਸਟਾਲ, ਚਾਹ ਦੀਆਂ ਛਬੀਲਾਂ ਲੱਗੀਆਂ ਹੋਈਆਂ ਸਨ। ਗਿਆਨੀ ਜ਼ੈਲ ਸਿੰਘ ਇਕ ਖੁੱਲ੍ਹੀ ਜੀਪ ਵਿਚ ਅਤੇ ਨਾਲ ਜਥੇਦਾਰ ਟੌਹੜਾ ਸਨ। ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਇਕ ਬੱਸ 'ਤੇ ਸੁਸ਼ੋਭਿਤ ਸੀ। ਜਥੇਦਾਰ ਸਾਹਿਬਾਨ ਨਾਲ ਸਨ।

ਇਸ ਯਾਤਰਾ ਵਿਚ ਸਭ ਤੋਂ ਵੱਧ ਆਕਰਸ਼ਕ ਸਨ ਦਸਮ ਪਾਤਸ਼ਾਹ ਦੇ ਸ਼ਸਤਰ ਜੋ ਪਟਨਾ ਸਾਹਿਬ, ਹਜ਼ੂਰ ਸਾਹਿਬ, ਪਾਊਂਟਾ ਸਾਹਿਬ, ਮਾਲੇਰਕੋਟਲਾ, ਬਾਗੜੀਆਂ, ਨਾਭਾ ਤੇ ਫਰੀਦਕੋਟ ਤੋਂ ਮੰਗਵਾਏ ਗਏ ਸਨ। ਹਜ਼ੂਰ ਸਾਹਿਬ ਤੋਂ ਦੋ ਘੋੜੇ ਲਿਆਂਦੇ ਗਏ ਜਿਨ੍ਹਾਂ ਬਾਰੇ ਇਹ ਮੰਨਿਆ ਜਾਂਦਾ ਹੈ ਕਿ ਇਹ ਗੁਰੂ ਸਾਹਿਬ ਦੇ ਘੋੜਿਆਂ ਦੀ ਨਸਲ ਵਿਚੋਂ ਸਨ। ਸਾਰੀ ਖਲਕਤ ਘੋੜਿਆਂ ਦੇ ਦਰਸ਼ਨ ਕਰਕੇ ਸਰਕਾਰ ਨੂੰ ਧੰਨਵਾਦ ਦਿੰਦੀ। ਇਹ ਯਾਤਰਾ ਤਿੰਨ ਦਿਨ ਚਲਦੀ ਰਹੀ। ਪਹਿਲੀ ਰਾਤ ਲੁਧਿਆਣਾ ਦੇ ਨੇੜੇ ਗੁਰਦੁਆਰਾ ਆਲਮਗੀਰ ਠਹਿਰੀ। ਦੂਜੀ ਰਾਤ ਮੁਕਤਸਰ ਅਤੇ ਤੀਜੀ ਰਾਤ ਰਾਮਾ ਮੰਡੀ। 13 ਅਪ੍ਰੈਲ ਵਿਸਾਖੀ ਵਾਲੇ ਦਿਨ ਕਾਫ਼ਲਾ ਦਮਦਮਾ ਸਾਹਿਬ ਪੁੱਜਾ। ਬਾਬਾ ਸੰਤਾ ਸਿੰਘ ਜੀ ਮੁਖੀ ਬਾਬਾ ਬੁੱਢਾ ਦਲ ਨੇ ਗਿਆਨੀ ਜ਼ੈਲ ਸਿੰਘ ਨੂੰ ਮਹਾਨ ਸਿੱਖ ਦਾ ਖ਼ਿਤਾਬ ਦਿਤਾ। ਜਥੇਦਾਰ ਟੌਹੜਾ ਨੇ ਗਿਆਨੀ ਜੀ ਨੂੰ ਸਿਰੋਪਾ ਦਿਤਾ। ਅਮਰੀਕਨ ਸਿੱਖਾਂ ਦੇ ਜਥੇ ਨੇ ਕੀਰਤਨ ਕੀਤਾ। ਲੱਖਾਂ ਲੋਕ ਗੁਰੂ ਗੋਬਿੰਦ ਸਿੰਘ ਦੇ ਜੈਕਾਰੇ ਲਗਾਉਂਦੇ ਸਾਰੇ ਸਮਾਗਮ ਵਿਚ ਸ਼ਾਮਲ ਹੋਏ।

ਇਤਿਹਾਸ ਵਿਚ ਇਤਨੀ ਵੱਡੀ ਯਾਤਰਾ ਅੱਜ ਤੱਕ ਕਿਧਰੇ ਨਹੀਂ ਹੋਈ। ਪੁਰਅਮਨ ਵਹੀਰ ਅਤੇ ਸਾਰੇ ਪੰਜਾਬ ਦੇ ਚਾਅ ਨਾਲ ਉਮੱਡ ਕੇ ਆਉਣਾ ਇਕ ਅਤਿ ਪ੍ਰਭਾਵਸ਼ਾਲੀ ਵਾਕਿਆ ਸੀ ਜੋ ਗਿਆਨੀ ਜ਼ੈਲ ਸਿੰਘ ਜੀ ਦੇ ਉੱਦਮ ਨਾਲ ਮੁਕੰਮਲ ਹੋਇਆ।

(25 ਦਸੰਬਰ 1995)

# 27

## ਪੋਟੋ (POTO) ਤੋਂ ਪੋਟਾ (POTA) ਬਣ ਗਿਆ - ਬਿੱਲ ਦੀ ਵਿਰੋਧਤਾ ਕਿਉਂ ?

ਮਾਰਚ ਦੇ ਮਹੀਨੇ ਵਿਚ ਭਾਰਤ ਦੀ ਪਾਰਲੀਮੈਂਟ ਦੇ ਦੋਵੇਂ ਸਦਨਾਂ ਲੋਕ ਸਭਾ ਅਤੇ ਰਾਜ ਸਭਾ ਵਿਚ ਬੜੀ ਕੁੜਤਣ ਨਾਲ ਪੋਟੋ ਦੇ ਸੁਆਲਾਂ 'ਤੇ ਬਹਿਸ ਹੁੰਦੀ ਰਹੀ। ਭਾਰਤ ਦੇ ਸਾਰੇ ਅਖ਼ਬਾਰ ਵੱਧ ਤੋਂ ਵੱਧ ਇਸ ਬਿੱਲ ਸਬੰਧੀ ਲੋਕਾਂ ਦੇ ਵਿਚਾਰ ਲਿਖਣ 'ਤੇ ਲਾਉਂਦੇ ਰਹੇ। ਅਖੀਰ ਜਦੋਂ ਲੋਕ ਸਭਾ ਨੇ ਇਹ ਬਿੱਲ ਪਾਸ ਕਰ ਦਿਤਾ ਅਤੇ ਕਾਂਗਰਸ ਪਾਰਟੀ ਦੀ ਹੱਠ ਧਰਮੀ ਕਾਰਨ ਰਾਜ ਸਭਾ ਵਿਚ ਥੋੜ੍ਹੀਆਂ ਵੋਟਾਂ ਦੇ ਫਰਕ ਨਾਲ ਮਤਾ ਪਾਸ ਨਾ ਹੋ ਸਕਿਆ ਤਾਂ ਵਿਧਾਨ ਦੀ ਇਕ ਮਦ ਅਨੁਸਾਰ ਦੋਵੇਂ ਸਦਨਾਂ ਦਾ ਸਾਂਝਾ ਇਜਲਾਸ 26 ਮਾਰਚ ਨੂੰ ਰਾਸ਼ਟਰਪਤੀ ਜੀ ਦੇ ਹੁਕਮ ਅਨੁਸਾਰ ਬੁਲਾਇਆ ਗਿਆ। ਇਹ ਇਜਲਾਸ ਪਾਰਲੀਮੈਂਟ ਦੇ ਸੈਂਟਰਲ ਹਾਲ ਵਿਚ ਹੋਇਆ। ਜਿਥੇ ਦੋਵੇਂ ਸਦਨਾਂ ਦੇ 715 ਦੇ ਕਰੀਬ ਮੈਂਬਰ ਹਾਜ਼ਰ ਸਨ। 7 ਘੰਟੇ ਦੀ ਲਗਾਤਾਰ ਬਹਿਸ ਪਿਛੋਂ ਇਹ ਬਿੱਲ 132 ਵੋਟਾਂ ਦੇ ਫਰਕ ਨਾਲ ਪਾਸ ਹੋ ਗਿਆ। ਪੋਟੋ ਤੋਂ ਹੁਣ ਇਹ ਪੋਟਾ ਬਣ ਗਿਆ। ਪੋਟੋ (POTO) ਦਾ ਮਤਲਬ ਸੀ Prevention of Terrorist Ordinance ਅਤੇ ਹੁਣ ਜਦੋਂ ਇਹ ਪਾਰਲੀਮੈਂਟ ਵਿਚ ਪਾਸ ਹੋ ਗਿਆ ਤੇ ਇਹ ਪੋਟਾ (POTA) Prevention of Terrorist Act ਬਣ ਗਿਆ।

ਜਦੋਂ ਰਾਜਸੀ ਨੇਤਾ ਕੇਵਲ ਇਸ ਗੱਲ ਲਈ ਕਿਸੇ ਵਿਚਾਰਧਾਰਾ ਦਾ ਵਿਰੋਧ ਕਰਨ ਕਿ ਉਨ੍ਹਾਂ ਦੀ ਪਾਰਟੀ ਨੇ ਦੂਜੀ ਧਿਰ ਦੀ ਹਰ ਗੱਲ ਦਾ ਵਿਰੋਧ ਕਰਨਾ ਹੈ ਤਾਂ ਆਮ ਲੋਕਾਂ ਨੂੰ ਇਸ ਬਿੱਲ ਦੀਆਂ ਧਾਰਨਾਵਾਂ ਅਤੇ ਇਸ ਦੇ ਉਦੇਸ਼ ਸੰਬੰਧੀ ਪੂਰੀ ਜਾਣਕਾਰੀ ਨਹੀਂ ਮਿਲਦੀ। ਇਸ ਬਿੱਲ ਦਾ ਇਹੋ ਹਾਲ ਹੋਇਆ ਹੈ ਕਿਉਂ ਜੋ ਦੇਸ਼ ਦੀ ਹੁਣ ਦੀ ਸਰਕਾਰ ਜਿਸ ਵਿਚ ਭਾਜਪਾ ਅਤੇ 20 ਤੋਂ ਵੱਧ ਖੇਤਰੀ ਪਾਰਟੀਆਂ ਸ਼ਾਮਲ ਹਨ, ਦੀ ਬਣੀ ਕੁਲੀਸ਼ਨ ਸਰਕਾਰ ਜਿਸ ਨੂੰ ਨੈਸ਼ਨਲ ਡੈਮੋਕਰੇਟਿਕ ਅਲਾਇੰਸ ਦਾ ਨਾਂ ਦਿਤਾ ਗਿਆ ਹੈ, ਨੇ ਇਹ ਬਿੱਲ ਲਿਆਂਦਾ ਤਾਂ ਸੁਭਾਵਕ ਹੀ ਕਾਂਗਰਸ ਪਾਰਟੀ ਅਤੇ ਕਮਿਊਨਿਸਟ ਪਾਰਟੀਆਂ ਇਸ ਦਾ ਵਿਰੋਧ ਕਰਨ ਲੱਗ ਗਈਆਂ। ਜਦੋਂ ਪਿਛਲੇ ਸਾਲ ਅਮਰੀਕਾ ਵਿਚ ਨਿਊਯਾਰਕ ਅਤੇ ਵਾਸ਼ਿੰਗਟਨ ਵਿਖੇ ਮੁਸਲਮਾਨ ਆਤੰਕਵਾਦੀਆਂ ਨੇ ਜਹਾਜ਼ ਉਡਾ ਕੇ ਹਮਲੇ ਕੀਤੇ ਉਸ ਵਕਤ ਸਾਰੇ ਵਿਸ਼ਵ ਵਿਚ ਆਤੰਕਵਾਦ ਨੂੰ ਦਬਾਉਣ ਲਈ ਉਪਰਾਲੇ ਆਰੰਭੇ ਗਏ। ਦੁਨੀਆ ਭਰ ਦੇ ਦੇਸ਼ਾਂ ਦੀਆਂ ਹਕੂਮਤਾਂ ਨੇ ਆਪਣੇ ਦੇਸ਼ ਵਿਚ ਐਸੇ ਕਾਨੂੰਨ ਬਣਾਏ ਜਿਸ ਰਾਹੀਂ ਆਤੰਕਵਾਦੀਆਂ ਨੂੰ ਨੱਥ ਪਾਈ ਜਾਵੇ। ਆਮ ਕਰਕੇ ਇਹ ਵੇਖਣ ਵਿਚ ਆਉਂਦਾ ਹੈ ਕਿ ਸਾਧਾਰਣ ਕਾਨੂੰਨਾਂ ਰਾਹੀਂ ਚੰਗੇ ਵਕੀਲ ਐਸੀ ਵਿਉਂਤ ਬਣਾਉਂਦੇ ਹਨ ਕਿ ਮੁਲਜ਼ਮ ਨੂੰ ਕਚਹਿਰੀ ਤੋਂ ਛੁਡਾ ਲਿਆ ਜਾਂਦਾ ਹੈ। ਇਥੋਂ ਤੱਕ ਵੀ ਵੇਖਣ ਵਿਚ ਆਉਂਦਾ ਹੈ ਕਿ ਕਤਲ ਸਭ ਦੇ ਸਾਹਮਣੇ ਹੋਇਆ ਹੋਵੇ ਪਰ ਦੋਸ਼ੀ ਫਿਰ ਵੀ ਬਚ ਜਾਂਦਾ ਹੈ। ਕਰੋੜਾਂ ਰੁਪਏ ਦੀ ਰਿਸ਼ਵਤ ਖਾਣ ਵਾਲੇ ਅੰਤ ਬਚ ਜਾਂਦੇ ਹਨ ਅਤੇ ਅਫ਼ਸਰ ਵੀ ਅਦਾਲਤਾਂ ਵਿਚੋਂ ਬਰੀ ਹੋ ਜਾਂਦੇ ਹਨ। ਇਸ ਮੰਤਵ ਨੂੰ ਮੁੱਖ ਰੱਖਦੇ ਅਮਰੀਕਾ, ਇੰਗਲੈਂਡ, ਕੈਨੇਡਾ ਅਤੇ ਯੋਰਪ ਦੇ ਕਈ ਦੇਸ਼ਾਂ ਨੇ ਬੜੇ ਸਖ਼ਤ ਕਾਨੂੰਨ ਘੜ ਲਏ ਤਾਂ ਜੋ ਆਤੰਕਵਾਦੀ ਛੇਤੀ ਜ਼ਮਾਨਤ ਨਾ ਕਰਵਾ ਸਕਣ ਅਤੇ ਉਨ੍ਹਾਂ ਨੂੰ ਕਰੜੀ ਸਜ਼ਾ ਦਿਤੀ ਜਾ ਸਕੇ।

ਅਮਰੀਕਾ 'ਤੇ ਹੋਏ ਹਮਲੇ ਤੋਂ 3 ਮਹੀਨੇ ਪਿਛੋਂ ਭਾਰਤ ਦੀ ਪਾਰਲੀਮੈਂਟ ਤੇ ਦਸੰਬਰ ਦੇ ਮਹੀਨੇ ਵਿਚ ਆਤੰਕਵਾਦੀਆਂ ਨੇ ਦਿਨ ਦਿਹਾੜੇ ਹਮਲਾ ਬੋਲ ਦਿਤਾ। ਸਾਡੀ ਪੁਲਿਸ ਦੀ ਦਲੇਰੀ ਨਾਲ ਉਹ ਪੰਜੇ ਆਤੰਕਵਾਦੀ ਮਾਰੇ ਗਏ ਪਰ ਸਾਡੇ ਕਈ ਜਵਾਨ ਕਰਮਚਾਰੀ ਸ਼ਹੀਦ ਹੋ ਗਏ। ਇਸ ਤੋਂ ਪਿਛੋਂ ਆਤੰਕਵਾਦੀਆਂ ਨੇ ਕੋਲਕਾਤਾ ਵਿਚ ਅਮਰੀਕਨ ਦੂਤਾਵਾਸ 'ਤੇ ਵੀ ਹਮਲੇ ਕੀਤੇ। ਮੁੰਬਈ, ਦਿੱਲੀ ਅਤੇ ਹੋਰ ਕਈ ਸ਼ਹਿਰਾਂ ਤੋਂ ਸਰਕਾਰ ਨੇ ਕਈ ਆਤੰਕਵਾਦੀਆਂ ਦੇ ਅੱਡਿਆਂ 'ਤੇ ਛਾਪਾ ਮਾਰ ਕੇ ਬੜੇ ਅਪਰਾਧੀ, ਹਥਿਆਰ, ਬੰਬ ਅਤੇ ਵਿਸਫੋਟਕ ਪਦਾਰਥ ਪ੍ਰਾਪਤ ਕੀਤੇ। ਭਾਰਤ ਦੇ ਪੂਰਬ ਵਿਚ ਮਨੀਪੁਰ, ਨਾਗਾਲੈਂਡ, ਤ੍ਰਿਪੁਰਾ, ਮਿਜ਼ੋਰਮ, ਆਸਾਮ, ਮੇਘਾਲਯ ਦੀਆਂ ਪਹਾੜੀ ਰਿਆਸਤਾਂ ਵਿਚ ਆਤੰਵਾਦ ਜ਼ੋਰਾਂ 'ਤੇ ਹੈ। ਪਾਕਿਸਤਾਨੀ ਸਰਕਾਰ ਦੀ ਆਤੰਕਵਾਦੀਆਂ ਨੂੰ ਹਰ ਪ੍ਰਕਾਰ ਦੀ ਸ਼ਹਿ ਅਤੇ ਮਦਦ ਮਿਲਦੀ ਰਹਿੰਦੀ ਹੈ। ਭਾਰਤ ਵਿਚ ਹੋਣ ਵਾਲੇ ਫਿਰਕੂ ਫਸਾਦਾਂ ਵਿਚ ਪਾਕਿਸਤਾਨ ਦਾ ਪੂਰਾ ਹੱਥ ਹੁੰਦਾ ਹੈ ਅਤੇ ਹਰ ਸ਼ਹਿਰ ਵਿਚ ਉਨ੍ਹਾਂ ਨੇ ਖੁਫ਼ੀਆ ਅੱਡੇ ਬਣਾ ਰੱਖੇ ਹਨ।

ਇਨ੍ਹਾਂ ਸਾਰੇ ਹਾਲਤ ਨੂੰ ਵੇਖਦੇ ਹੋਏ ਭਾਰਤ ਸਰਕਾਰ ਨੇ ਪੋਟੋ ਕਾਨੂੰਨ ਬਣਾਉਣ ਦਾ ਸੁਝਾਅ ਲਿਆਂਦਾ। ਇਸ ਦੇ ਲਈ ਉਨ੍ਹਾਂ ਨੇ ਸਾਰੇ ਵਿਰੋਧੀ ਧਿਰਾਂ ਨਾਲ ਮੀਟਿੰਗਾਂ ਵੀ ਕੀਤੀਆਂ, ਆਪਣੇ ਸਹਿਯੋਗੀ ਦਲਾਂ ਦੀ ਪ੍ਰਵਾਨਗੀ ਵੀ ਲਈ ਅਤੇ ਬੜੀ ਵਿਚਾਰ ਪਿਛੋਂ ਰਾਸ਼ਟਰਪਤੀ ਦੀ ਪ੍ਰਵਾਨਗੀ ਨਾਲ ਇਹ ਆਰਡੀਨੈਂਸ ਜਾਰੀ ਕਰ ਦਿਤਾ। ਭਾਰਤ ਦੇ ਵਿਧਾਨ ਅਨੁਸਾਰ ਕੋਈ ਵੀ ਆਰਡੀਨੈਂਸ ਕੇਵਲ 6 ਮਹੀਨੇ ਲਈ ਲਾਗੂ ਰਹਿ ਸਕਦਾ ਹੈ ਤੇ ਇਸ ਨੂੰ ਐਕਟ ਬਣਾਉਣ ਲਈ ਪਾਰਲੀਮੈਂਟ ਦੀ ਪ੍ਰਵਾਨਗੀ ਇਸ ਸਮੇਂ ਦੇ ਅੰਦਰ ਲੈਣੀ ਜ਼ਰੂਰੀ ਹੈ। ਗ੍ਰਿਹ ਮੰਤਰਾਲੇ ਦੇ ਵਜ਼ੀਰ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਜੀ ਨੇ ਇਸ ਬਿਲ ਵਿਚ ਕਈ ਮਦਾਂ ਨੂੰ ਬਦਲਿਆ, ਖ਼ਾਸ ਕਰਕੇ ਜਿਸ ਅਨੁਸਾਰ ਪੱਤਰਕਾਰਾਂ ਨੂੰ ਇਸ ਵਿਚ ਪਹਿਲਾਂ ਰਖਿਆ ਸੀ ਉਹ ਕੱਢ ਦਿਤੀ ਗਈ। ਇਹ ਵੀ ਮਦ ਪਾਈ ਗਈ ਕਿ ਪੁਲਿਸ ਜ਼ਿਲ੍ਹੇ ਦਾ ਮੁਖੀ ਆਪ ਆਤੰਕਵਾਦੀ ਬਾਰੇ ਬਿਆਨ ਲਿਖੇਗਾ। ਕਈ ਹੋਰ ਵੀ ਨਿੱਕੀਆਂ ਮੋਟੀਆਂ ਤਰਮੀਮਾਂ ਵਿਰੋਧੀਆਂ ਪਾਰਟੀਆਂ ਦੇ ਉਠਾਏ ਨੁਕਤਿਆਂ ਨੂੰ ਮੁੱਖ ਰੱਖਦੇ ਹੋਏ ਕੀਤੀਆਂ ਗਈਆਂ।

ਜਮਹੂਰੀ ਰਵਾਇਤਾਂ ਨੂੰ ਕਾਇਮ ਰੱਖਣ ਲਈ ਕੋਈ ਪਾਰਟੀ ਕਦੇ ਵੀ ਦੇਸ਼ ਦੇ ਹਿੱਤ ਨੂੰ ਮੁੱਖ ਰੱਖਦੇ ਹੋਏ ਇਕ ਸੁਰ ਹੋ ਕੇ ਨਹੀਂ ਚੱਲਦੀ। ਅਮਰੀਕਾ ਵਿਚ ਜਦ ਟਰੇਡ ਟਾਵਰ 11 ਸਤੰਬਰ 2001 ਨੂੰ ਜਹਾਜ਼ਾਂ ਨਾਲ ਢਾਹੇ ਗਏ, ਉਥੇ ਰਾਸ਼ਟਰਪਤੀ ਨੂੰ ਅਣਮਿੱਥੇ ਸਮੇਂ ਲਈ ਕੋਈ ਵੀ ਐਕਸ਼ਨ ਲੈ ਲੈਣ ਦੀ ਸਾਰੀ ਵਿਰੋਧੀ ਪਾਰਟੀਆਂ ਵੱਲੋਂ ਖੁੱਲ੍ਹੀ ਛੁੱਟੀ ਦਿਤੀ ਗਈ।

ਸਾਡੇ ਦੇਸ਼ ਵਿਚ ਹੋਰ ਤਾਂ ਕੀ ਦੱਸਣਾ ਜਦੋਂ ਭਾਰਤ ਦੀਆਂ ਫੌਜਾਂ ਕਾਰਗਿਲ ਦੀ ਲੜਾਈ ਲੜ ਰਹੀਆਂ ਸਨ ਉਦੋਂ ਵੀ ਵਿਰੋਧੀ ਪਾਰਟੀਆਂ ਅਤੇ ਕਈ ਵੱਡੀਆਂ ਅਖ਼ਬਾਰਾਂ ਦੇ ਸੰਪਾਦਕ ਸਰਕਾਰ ਵਿਰੁੱਧ ਨੁਕਸ ਕੱਢ ਰਹੇ ਸਨ। ਸਾਡੇ ਤਾਂ ਵਿਰੋਧੀ ਇਥੋਂ ਤੱਕ ਗਏ ਕਿ ਜਦ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਐਟਮ ਬੰਬ ਦਾ ਤਜਰਬਾ ਰਾਜਸਥਾਨ ਵਿਚ ਪੋਖਰਾਨ ਇਲਾਕੇ ਵਿਚ ਕੀਤਾ ਤਾਂ ਕਾਂਗਰਸ ਪਾਰਟੀ ਨੇ ਦੁਹਾਈ ਪਾ ਦਿਤੀ। ਏਨੀ ਵੱਡੀ ਦੇਸ਼ ਦੀ ਤਾਕਤ ਵਧਣ ਵਾਲੀ ਕਾਰਵਾਈ ਨੂੰ ਨਿੰਦਿਆ। ਇਸ ਪੋਟੋ ਦੇ ਬਿੱਲ ਦਾ ਕਾਂਗਰਸ, ਕਮਿਊਨਿਸਟ ਪਾਰਟੀ ਅਤੇ ਉਨ੍ਹਾਂ ਨਾਲ ਲੱਗੇ ਸ੍ਰੀ ਲਾਲੂ ਪ੍ਰਸਾਦ ਯਾਦਵ ਅਤੇ ਮੁਲਾਇਮ ਸਿੰਘ ਯਾਦਵ ਦੀਆਂ ਪਾਰਟੀਆਂ ਨੇ ਵਿਰੋਧ ਕੀਤਾ ਪਰ ਸਰਕਾਰ ਨੂੰ ਇਸ ਗੱਲ ਦਾ ਮਾਣ ਹੈ ਕਿ ਜਦੋਂ ਬਿੱਲ ਪਾਰਲੀਮੈਂਟ ਵਿਚ ਪਾਸ ਕੀਤਾ ਗਿਆ ਤਾਂ ਸਾਰੀਆਂ ਉਹ ਪਾਰਟੀਆਂ ਜੋ ਸਰਕਾਰ ਦੀਆਂ ਸਮਰਥਕ ਹਨ ਉਨ੍ਹਾਂ ਨੇ ਹੱਕ ਵਿਚ ਵੋਟ ਪਾਈ ਕੇਵਲ ਇਕ ਪਾਰਟੀ ਜੋ ਸ੍ਰੀਮਤੀ ਮਮਤਾ ਬੈਨਰਜੀ ਦੀ ਹੈ, ਉਸ ਨੇ ਆਪਣੀ ਪਾਰਟੀ ਦੇ ਨਾ ਹੱਕ ਵਿਚ ਤੇ ਨਾ ਖ਼ਿਲਾਫ਼ ਵੋਟ ਪਾਈ। ਸ੍ਰੀਮਤੀ ਮਾਇਆਵਤੀ ਦੀ ਪਾਰਟੀ ਨੇ ਵੀ ਆਪਣੇ ਆਪ ਨੂੰ ਵੋਟਾਂ ਤੋਂ ਬਾਹਰ ਰੱਖਿਆ। ਪਰ ਸਰਕਾਰ ਦੇ ਹੱਕ ਵਿਚ ਸ੍ਰੀ ਸ਼ਰਦ ਪਵਾਰ ਵਾਲੀ ਕਾਂਗਰਸ ਅਤੇ ਸ੍ਰੀਮਤੀ ਜੈਲਲਿਤਾ, ਏ.ਡੀ.ਐਮ.ਕੇ. ਦੀ ਪਾਰਟੀ ਨੇ ਡੱਟ ਕੇ ਮਦਦ ਕੀਤੀ। ਕਸ਼ਮੀਰ ਦੀ ਨੈਸ਼ਨਲ ਕਾਨਫਰੰਸ ਨੇ ਜਿਸ ਦੇ ਪ੍ਰਧਾਨ ਡਾ. ਫਾਰੁਖ ਅਬਦੁੱਲਾ ਹਨ, ਬਿੱਲ ਦੇ ਹੱਕ ਵਿਚ ਵੋਟ ਪਾਈ। ਸ੍ਰੀ ਓਮ ਪ੍ਰਕਾਸ਼ ਚੌਟਾਲਾ ਦੀ ਪਾਰਟੀ ਬਿੱਲ ਦੇ ਹੱਕ ਵਿਚ ਭੁਗਤੀ। ਪੰਜਾਬ ਦੇ ਅਕਾਲੀ ਦਲ ਦੀਆਂ ਸਾਰੀਆਂ ਵੋਟਾਂ ਸਰਕਾਰ ਦੇ ਹੱਕ ਵਿਚ ਗਈਆਂ, ਕੇਵਲ ਜਥੇਦਾਰ ਗੁਰਚਰਨ ਸਿੰਘ ਟੌਹੜਾ ਅਤੇ ਸ. ਸਿਮਰਨਜੀਤ ਸਿੰਘ ਮਾਨ ਨੇ ਬਿੱਲ ਦੇ ਖ਼ਿਲਾਫ਼ ਕਾਂਗਰਸ ਪਾਰਟੀ ਦੇ ਨਾਲ ਮਿਲ ਕੇ ਵੋਟ ਪਾਈ। ਵੋਟਾਂ ਪਾਉਣ ਲਈ ਬਿਮਾਰਾਂ ਨੂੰ ਹਸਪਤਾਲਾਂ ਵਿਚੋਂ ਲਿਆਂਦਾ ਗਿਆ। ਜਗਤ ਪ੍ਰਸਿੱਧ ਗਾਇਕਾ ਲਤਾ ਮੰਗੇਸ਼ਕਰ ਬਿੱਲ ਦੇ ਹੱਕ ਵਿਚ ਵੋਟ ਪਾਉਣ ਲਈ ਆਈ। ਦਲੀਪ ਕੁਮਾਰ ਅਤੇ ਸ਼ਬਾਨਾ ਆਜ਼ਮੀ ਨੇ ਬਿੱਲ ਦੇ ਵਿਰੁੱਧ ਵੋਟ ਪਾਈ। ਇਸ ਤਰ੍ਹਾਂ ਸਰਕਾਰ ਨੂੰ ਵੱਡੀ ਬਹੁਗਿਣਤੀ ਨਾਲ ਜਿੱਤ ਪ੍ਰਾਪਤ ਹੋਈ ਅਤੇ ਬਿੱਲ ਪਾਸ ਹੋਇਆ।

ਬਿੱਲ ਦੇ ਵਿਰੁੱਧ ਬਹਿਸ ਵਿਚ ਹਿੱਸਾ ਲੈਂਦਿਆਂ ਇਹ ਗੱਲ ਵਾਰ-ਵਾਰ ਆਖੀ ਗਈ ਕਿ ਬਿੱਲ ਘੱਟ ਗਿਣਤੀਆਂ ਵਿਰੁੱਧ ਹੈ। ਇਸਦਾ ਭਾਵ ਹੈ ਕਿ ਮੁਸਲਮਾਨ, ਈਸਾਈ ਅਤੇ ਸਿੱਖਾਂ ਵਿਰੁੱਧ ਵਰਤਿਆ ਜਾਣਾ ਹੈ। ਮੈਂ ਸਾਰਾ ਬਿੱਲ ਦੋ ਵਾਰ ਪੜ੍ਹਿਆ ਹੈ ਤੇ ਘੋਖਿਆ ਹੈ ਅਤੇ ਕਈ ਵਿਦਵਾਨਾਂ ਨਾਲ ਗੱਲ ਵੀ ਕੀਤੀ ਹੈ ਕਿਧਰੇ ਵੀ ਇਸ ਵਿਚ ਕੋਈ ਐਸਾ ਨੁਕਤਾ, ਮੱਦ ਜਾਂ ਅੱਖਰ ਨਹੀਂ ਹਨ ਜਿਥੇ ਕਿਧਰੇ ਘੱਟ ਗਿਣਤੀਆਂ ਬਾਰੇ ਲਿਖਿਆ ਵੀ ਗਿਆ ਹੋਵੇ। ਇਹ ਕਾਨੂੰਨ ਕੇਵਲ ਆਤੰਕਵਾਦ ਨੂੰ ਰੋਕਣ ਲਈ ਹੈ। ਆਤੰਕਵਾਦੀ ਦਾ ਕੋਈ ਧਰਮ ਨਹੀਂ ਹੁੰਦਾ। ਉਸਦੇ ਵਾਰ ਕਰਨ ਨਾਲ ਲੋਕ ਮਰਦੇ ਹਨ ਭਾਵੇਂ ਉਹ ਕਿਸੇ ਧਰਮ ਦੇ ਹੋਣ। ਇਹ ਸਮਝ ਲੈਣਾ ਕਿ ਇਹ ਬਿੱਲ ਘੱਟ ਗਿਣਤੀਆਂ ਵਿਰੁੱਧ ਹੈ ਇਸ ਗੱਲ ਦਾ ਸ਼ੱਕ ਪ੍ਰਗਟ ਕਰਦਾ ਹੈ ਕਿ ਜਿਵੇਂ ਸਾਰੇ ਆਤੰਕਵਾਦੀ ਘੱਟ ਗਿਣਤੀ ਕੌਮਾਂ ਦੇ ਧਰਮਾਂ ਨੂੰ ਮੰਨਣ ਵਾਲੇ ਹਨ। ਜਦੋਂ ਕਾਂਗਰਸ ਪਾਰਟੀ ਨੇ ਟਾਡਾ ਕਾਨੂੰਨ ਬਣਾਇਆ ਸੀ ਜੋ ਇਸ ਕਾਨੂੰਨ ਤੋਂ ਵਧੇਰੇ ਸਖਤ ਸੀ ਉਦੋਂ ਕਾਂਗਰਸੀ ਲੀਡਰ ਇਸ ਕਾਨੂੰਨ ਦੇ ਹੱਕ ਦੀਆਂ ਦਲੀਲਾਂ ਦੇਂਦੇ



ਸਨ। ਫਿਰ ਕਾਂਗਰਸ ਨੇ ਮੀਸਾ (MISA) ਕਾਨੂੰਨ ਬਣਾਇਆ ਤੇ ਇਹ ਕਈ ਸਾਲ ਲਾਗੂ ਰਿਹਾ। ਅੱਜ ਕਾਂਗਰਸ ਪਾਰਟੀ ਪੋਟੋ ਨੂੰ ਲੈ ਕੇ ਵਿਰੋਧੀ ਅਤੇ ਜਮਹੂਰੀ ਹੱਕਾਂ ਦੇ ਵਿਰੁੱਧ ਦਰਸਾ ਰਹੀ ਹੈ। ਇਹ ਰਾਜਸੀ ਵਿਚਾਰਧਾਰਾ ਭਾਰਤ ਦੇ ਹੱਕ ਵਿਚ ਜਾਂਦੀ ਹੈ ਜਾਂ ਨਹੀਂ ਇਸ ਬਾਰੇ ਤਾਂ ਲੋਕ ਹੀ ਜਾਨਣ।

ਅੱਜ ਜੋ ਵਿਸ਼ਵ ਵਿਚ ਵਾਤਾਵਰਣ ਹੈ ਅਤੇ ਜਿਵੇਂ ਭਾਰਤ ਨੂੰ ਆਤੰਕਵਾਦ ਤੋਂ ਖ਼ਤਰਾ ਹੈ ਉਸ ਅਨੁਸਾਰ ਸਾਰੀ ਰਾਜਸੀਆਂ ਪਾਰਟੀਆਂ ਨੂੰ ਦੇਸ਼ ਉਸਾਰੂ ਨੀਤੀ ਅਪਨਾਉਣੀ ਚਾਹੀਦੀ ਹੈ ਅਤੇ ਇਹ ਸਮਝਣ ਕਿ ਦੇਸ਼ ਦੀ ਲੋੜ ਪਾਰਟੀ ਦੇ ਹਿਤਾਂ ਤੋਂ ਉਪਰ ਹੈ। ਦੇਸ਼ ਨੂੰ ਅੱਜ ਏਕਤਾ ਦੀ ਲੋੜ ਹੈ ਅਤੇ ਆਤੰਕਵਾਦ ਨੂੰ ਖਤਮ ਕਰਨ ਲਈ ਹਰ ਹੀਲਾ ਵਰਤਣਾ ਚਾਹੀਦਾ ਹੈ। ਇਸ ਵਿਚ ਘੱਟ ਗਿਣਤੀਆਂ ਦਾ ਵੀ ਓਨਾ ਹੀ ਮਹੱਤਵਪੂਰਣ ਰੋਲ ਹੈ ਅਤੇ ਉਹ ਵੀ ਸਰਕਾਰ ਦੇ ਇਹਨਾਂ ਪੱਖਾਂ ਦੀ ਪੂਰੀ ਮਦਦ ਕਰਨ।

(ਅਪ੍ਰੈਲ 2002)

# 28

# ਅਕਾਲੀ ਪਾਰਟੀ ਦਾ ਸੰਕਟ

ਪਿਛਲੇ ਮਹੀਨੇ ਅਕਾਲੀ ਪਾਰਟੀ ਦੇ ਲੀਡਰਾਂ ਨੇ ਭਾਰਤ ਦੇ ਅਖ਼ਬਾਰਾਂ ਵਿਚ ਆਪਣੇ ਬਾਰੇ ਚਰਚਾ ਕਰਵਾ ਕੇ ਖ਼ੂਬ ਸੁਰਖੀਆਂ ਲਗਵਾਈਆਂ ਹਨ। ਕਿਆ ਕਮਾਲ ਹੈ ਕਿ ਹਰ ਰਾਜਸੀ ਪਾਰਟੀ ਵਿਚ ਅੰਤਰ ਵਿਰੋਧ ਆਮ ਹੈ। ਉੜੀਸਾ ਦੀ ਬਿਜੂ ਪਟਨਾਇਕ ਪਾਰਟੀ ਦੋ ਫਾੜ ਹੋ ਗਈ। ਅਸੈਂਬਲੀ ਦੇ ਸਪੀਕਰ ਨੂੰ ਇਸ ਗਰੁੱਪ ਨੇ ਚਿੱਠੀ ਵੀ ਪਾ ਦਿਤੀ। ਸਮਤਾ ਪਾਰਟੀ ਨੇ ਬਿਹਾਰ ਵਿਚ ਉਤਾਰ ਚੜ੍ਹਾਅ ਲਿਆਂਦਾ। ਬਸਪਾ ਦੀ ਪੰਜਾਬ ਸ਼ਾਖਾ ਵਿਚ ਵੱਡੀ ਤਰੇੜ ਆਈ। ਕਾਂਗਰਸ ਪਾਰਟੀ ਵਿਚ ਸ੍ਰੀਮਤੀ ਸੋਨੀਆ ਗਾਂਧੀ ਦੀ ਇਤਨੀ ਸ਼ਕਤੀਸ਼ਾਲੀ ਲੀਡਰਸ਼ਿਪ ਦੇ ਬਾਵਜੂਦ ਹਰ ਸਟੇਟ ਵਿਚ ਵਿਰੋਧ ਵਧ ਰਿਹਾ ਹੈ। ਮੁੱਖ ਮੰਤਰੀਆਂ ਦੇ ਅਵਿਸ਼ਵਾਸ ਦੀ ਹਵਾ ਚੱਲ ਰਹੀ ਹੈ। ਭਾਜਪਾ ਤੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਖ਼ਿਆਲ ਵਿਚ ਫਰਕ ਆ ਰਿਹਾ ਹੈ। ਸ਼ਿਵ ਸੈਨਾ ਦੇ ਮਹਾਰਾਸ਼ਟਰ ਰਾਜ ਵਿਚ ਵਜ਼ੀਰ ਪਾਰਟੀ ਛੱਡ ਗਏ ਹਨ ਇਤਿਆਦਿ। ਹਰ ਪਾਰਟੀ ਵਿਚ ਝਗੜਾ ਹੋ ਜਾਣਾ ਇਕ ਮਾਮੂਲੀ ਗੱਲ ਹੈ। ਪਰ ਅਕਾਲੀਆਂ ਦੀ ਜਦ ਲੜਾਈ ਹੁੰਦੀ ਹੈ ਫਿਰ ਇਕ ਅੱਗ ਦੇ ਭਾਂਬੜ ਵਾਂਗੂੰ ਕਿਉਂ ਵੱਧ ਜਾਂਦੀ ਹੈ। ਇਸ ਦੀ ਭਾਰਤ ਦੇ ਲੋਕ ਰਾਜ ਦੇ ਢਾਂਚੇ ਵਿਚ ਆਪਣੇ ਨੂੰ ਵੱਖਰਾ ਰੂਪ ਦਿਖਾਉਣ ਦਾ ਕੀ ਸ਼ੌਂਕ ਹੈ। ਇਸ ਦਾ ਵਿਸਥਾਰ ਪੂਰਵਕ ਸਰਵੇਖਣ ਕਰਨਾ ਆਵਸ਼ਕ ਹੈ।

ਸ਼੍ਰੋਮਣੀ ਅਕਾਲੀ ਦਲ ਦਾ ਗਠਨ ਗੁਰਦੁਆਰੇ ਮਹੰਤਾ ਤੋਂ ਆਜ਼ਾਦ ਕਰਵਾਉਣ ਵਕਤ 1920 ਵਿਚ ਹੋਇਆ। ਆਮ ਲੋਕ ਇਸ ਨੂੰ ਇਕ ਧਾਰਮਿਕ ਪਾਰਟੀ ਹੀ ਕਹਿੰਦੇ ਹਨ ਪਰ ਇਹ ਨਹੀਂ ਸੋਚਦੇ ਕਿ ਅਕਾਲੀ ਪਾਰਟੀ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਹੋਂਦ ਹੋ ਚੁੱਕੀ ਸੀ।

ਜਦੋਂ ਅਸੀਂ ਧਰਮ ਤੇ ਸਿਆਸਤ ਨੂੰ ਇਕੱਠਾ ਮੰਨਦੇ ਹਾਂ ਫਿਰ ਸ਼੍ਰੋਮਣੀ ਕਮੇਟੀ ਤੋਂ ਹੀ ਕਿਉਂ ਨਾ ਦੋਵੇਂ ਕੰਮ ਲਏ ਗਏ। ਉਸ ਵਕਤ ਦੇ ਸਿੱਖ ਲੀਡਰਾਂ ਨੇ ਸਾਰੇ ਹਾਲਾਤ ਵਿਚਾਰ ਕੇ ਸਿੱਖ ਕੌਮ ਦੇ ਭਵਿੱਖ ਨੂੰ ਪੂਰਾ ਵੱਕਾਰ ਦੇਣ ਲਈ ਵੱਖਰੀ ਜਥੇਬੰਦੀ ਦੀ ਹੋਂਦ ਨੂੰ ਜ਼ਰੂਰੀ ਸਮਝਿਆ। ਅਕਾਲੀ ਪਾਰਟੀ ਦੀ ਲੀਡਰਸ਼ਿਪ ਵੱਖਰੀ ਸੀ। ਇਸ ਵਿਚ ਕਈ ਉੱਘੇ ਨੇਤਾਵਾਂ ਨੇ ਹਿੱਸਾ ਲਿਆ। ਇਹ ਠੀਕ ਹੈ ਕਿ ਕਈ ਲੀਡਰ ਗੁਰਦੁਆਰਾ ਕਮੇਟੀ ਦੇ ਮੈਂਬਰ ਵੀ ਸਨ। ਪਾਰਟੀ ਨੇ ਕਈ ਸੰਘਰਸ਼ ਵੀ ਕੀਤੇ। ਅੰਗਰੇਜ਼ ਸਰਕਾਰ ਵਿਰੁੱਧ ਚੱਲ ਰਹੇ ਆਜ਼ਾਦੀ ਦੇ ਅੰਦੋਲਨ ਵਿਚ ਕਾਂਗਰਸ ਪਾਰਟੀ ਦਾ ਸਾਥ ਦਿਤਾ। ਵੱਡੀਆਂ ਕੁਰਬਾਨੀਆਂ ਕੀਤੀਆਂ। ਪਾਰਟੀ ਨੇ ਜਦ ਭਾਰਤ ਵਿਚ ਪਹਿਲੀ ਵਾਰ 1935 ਦੇ ਐਕਟ ਅਨੁਸਾਰ ਚੋਣਾਂ ਹੋਈਆਂ



ਉਸ ਵਿਚ ਹਿੱਸਾ ਲਿਆ। ਪੰਜਾਬ ਵਿਚ ਕੁਲੀਸ਼ਨ ਸਰਕਾਰ ਵਿਚ ਹਿੱਸਾ ਲਿਆ। ਅਕਾਲੀ ਵਜ਼ੀਰ ਵੀ ਬਣੇ। ਫਰੰਟੀਅਰ ਵਿਚ ਅਕਾਲੀ ਵਜ਼ੀਰ ਬਣੇ। ਲੰਬੇ ਇਤਿਹਾਸ ਵਿਚ ਅਕਾਲੀ ਪਾਰਟੀ ਦਾ ਰੋਲ ਮਹੱਤਵਪੂਰਨ ਰਿਹਾ। ਇਥੋਂ ਤੱਕ ਜਦ ਅੰਗਰੇਜ਼ ਭਾਰਤ ਨੂੰ ਆਜ਼ਾਦ ਕਰਨ ਲਈ 1946 ਵਿਚ ਤਿਆਰ ਹੋ ਗਿਆ ਤਾਂ ਕੇਵਲ ਤਿੰਨ ਪਾਰਟੀਆਂ ਨੂੰ ਹੀ ਮਾਨਤਾ ਮਿਲੀ ਜਿਨ੍ਹਾਂ ਭਾਰਤ ਦੇ ਲੋਕਾਂ ਵੱਲੋਂ ਫੈਸਲਾ ਲੈਣਾ ਸੀ। ਕਾਂਗਰਸ ਪਾਰਟੀ, ਮੁਸਲਿਮ ਲੀਗ ਅਤੇ ਅਕਾਲੀ ਦਲ। ਇਨ੍ਹਾਂ ਦੇ ਤਿੰਨ ਨੁਮਾਇੰਦੇ ਪੰਡਤ ਜਵਾਹਰ ਲਾਲ ਨਹਿਰੂ, ਮੁਹੰਮਦ ਅਲੀ ਜਿਨਾਹ ਤੇ ਸ. ਬਲਦੇਵ ਸਿੰਘ ਲੰਡਨ ਗਏ ਤੇ ਭਾਰਤ ਵੱਲੋਂ ਆਜ਼ਾਦੀ ਦੇ ਫੈਸਲੇ ਉੱਤੇ ਜਿਸ ਵਿਚ ਭਾਰਤ ਦਾ ਬਟਵਾਰਾ ਵੀ ਸੀ ਦਸਤਖ਼ਤ ਕੀਤੇ। ਇਤਨੇ ਵੱਡੇ ਫੈਸਲੇ ਹਮੇਸ਼ਾ ਅਕਾਲੀ ਪਾਰਟੀ ਨੇ ਆਪ ਕੀਤੇ, ਇਸ ਵਿਚ ਕਦੇ ਸ਼੍ਰੋਮਣੀ ਕਮੇਟੀ ਜਾਂ ਕਿਸੇ ਧਾਰਮਿਕ ਨੇਤਾ ਦਾ ਕੋਈ ਸਿੱਧਾ ਸਬੰਧ ਨਹੀਂ ਸੀ।

ਆਜ਼ਾਦੀ ਪਿਛੋਂ ਅਕਾਲੀ ਪਾਰਟੀ ਨੂੰ ਕਾਂਗਰਸ ਸਰਕਾਰ ਦੀਆਂ ਪਾਲਿਸੀਆਂ ਤੋਂ ਅਸੰਤੁਸ਼ਟਤਾ ਕਾਰਨ ਵੱਡਾ ਸੰਘਰਸ਼ ਕਰਨਾ ਪਿਆ। ਮਾਸਟਰ ਤਾਰਾ ਸਿੰਘ ਨੂੰ ਵੱਡੀ ਕੁਰਬਾਨੀ ਆਪ ਕਰਨੀ ਪਈ ਤੇ ਬਾਕੀ ਲੀਡਰਾਂ ਨੇ ਵੀ ਜੇਲ੍ਹਾਂ ਕੱਟੀਆਂ। ਉਸ ਵਕਤ ਅਕਾਲੀ ਦਲ ਵਿਚ ਬੜੀ ਵੱਡੀ ਤਰੇੜ ਆਈ। ਬਹੁਤ ਸ਼ਕਤੀਸ਼ਾਲੀ ਲੀਡਰ ਜਥੇਦਾਰ ਊਧਮ ਸਿੰਘ ਨਾਗੋਕੇ ਤੇ ਉਸ ਨਾਲ ਕਈ ਕੁਰਬਾਨੀ ਵਾਲੇ ਲੀਡਰ ਅਕਾਲੀ ਪਾਰਟੀ ਤੋਂ ਵੱਖ ਹੋ ਗਏ। ਕਿਸੇ ਨੇ ਵੀ ਉਸ ਵਕਤ ਧਾਰਮਿਕ ਦਖ਼ਲ ਲੈਣ ਦੀ ਸਲਾਹ ਨਾ ਦਿਤੀ। ਉਸ ਪਿਛੋਂ ਅਕਾਲੀ ਦਲ ਦਾ ਦਿਮਾਗ਼ ਅਖਵਾਉਣ ਵਾਲੇ ਗਿਆਨੀ ਕਰਤਾਰ ਸਿੰਘ ਵੀ ਅਕਾਲੀ ਦਲ ਛੱਡ ਗਏ। ਪਰ ਇਹ ਪਾਰਟੀ ਅੰਦਰ ਅੰਦਰੂਨੀ ਝਗੜੇ ਇਕ ਸਾਧਾਰਣ ਗੱਲ ਵਾਂਗੂੰ ਲਏ ਗਏ।

1957 ਵਿਚ ਇਕ ਵਾਰੀ ਅਕਾਲੀ ਦਲ ਵਿਚ ਵਿਭਾਜਨ ਹੋਇਆ ਜਦੋਂ ਪਹਿਲੇ ਮੁੱਖ ਮੰਤਰੀ ਸ. ਗਿਆਨ ਸਿੰਘ ਰਾੜੇਵਾਲਾ ਆਪਣੇ ਨਾਲ ਦਰਜਨ ਤੋਂ ਵੱਧ ਐਮ.ਐਲ.ਏ. ਲੈ ਕੇ ਵੱਖ ਹੋ ਗਏ। ਪੈਪਸੂ ਅਕਾਲੀ ਦਲ ਦੇ ਪ੍ਰਧਾਨ ਜਥੇਦਾਰ ਸੰਪੂਰਨ ਸਿੰਘ ਰਾਮਾ ਵੀ ਵੱਖਰਾ ਅਕਾਲੀ ਦਲ ਬਣਾ ਗਏ।

ਰਾਜਸੀ ਪਾਰਟੀਆਂ ਵਿਚ ਲੀਡਰਾਂ ਦਾ ਪਾਰਟੀ ਤੋਂ ਕਈ ਕਾਰਨਾਂ ਕਰਕੇ ਵੱਖ ਹੋਣਾ ਸੁਭਾਵਿਕ ਰਿਹਾ ਹੈ। ਜਨਸੰਘ ਅੱਜ ਕੱਲ੍ਹ 'ਭਾਜਪਾ' ਦੇ ਪ੍ਰਧਾਨ ਬਲਰਾਜ ਮਧੋਕ ਹੀ ਪਾਰਟੀ ਤੋਂ ਬਾਹਰ ਚਲੇ ਗਏ। ਕਾਂਗਰਸ ਪਾਰਟੀ ਦੇ ਪ੍ਰਧਾਨ ਕਾਮਰਾਜ ਨੇ ਆਪ ਵੀ ਵੱਖਰੀ ਕਾਂਗਰਸ ਬਣਾਈ। ਇੰਦਰਾ ਗਾਂਧੀ ਆਪ ਵੱਖਰੀ ਕਾਂਗਰਸ ਜਿਸ ਦਾ ਨਾਂ ਇੰਦਰਾ ਕਾਂਗਰਸ ਹੈ, ਬਣਾ ਕੇ ਰਾਜਸੀ ਤਾਕਤ ਹਾਸਲ ਕੀਤੀ। ਦੋ ਸਾਲ ਪਹਿਲਾਂ ਅਰਜੁਨ ਸਿੰਘ ਤੇ ਇੰਦਰਾ ਕਾਂਗਰਸ ਛੱਡ ਕੇ ਤਿਵਾੜੀ ਕਾਂਗਰਸ ਬਣਾ ਕੇ ਚੋਣਾਂ ਲੜੇ। ਅਕਾਲੀ ਦਲ ਦੇ ਇਕ ਹੋਰ ਮਹਾਂਰਥੀ ਜਥੇਦਾਰ ਵਡਾਲਾ ਨੇ ਵੱਖਰਾ ਅਕਾਲੀ ਦਲ ਬਣਾਇਆ। ਇਕ ਹੋਰ ਸਿਰਕੱਢ ਲੀਡਰ ਸ. ਸੁਖਜਿੰਦਰ ਸਿੰਘ ਪਾਰਟੀ ਤੋਂ ਵੱਖ ਹੋਏ।

ਪਰ ਸਾਡਾ ਹਰ ਵਾਰੀ ਅਨੋਖੀ ਗੱਲ ਕਰਨ ਦਾ ਰਿਵਾਜ਼ ਕਾਇਮ ਰਿਹਾ ਹੈ। ਪਿਛਲੇ ਮਹੀਨੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਇਕ ਬਿਆਨ ਦਿਤਾ ਕਿ ਸ. ਪ੍ਰਕਾਸ਼ ਸਿੰਘ

ਬਾਦਲ ਅਕਾਲੀ ਦਲ ਦੀ ਪ੍ਰਧਾਨਗੀ ਕਿਸੇ ਹੋਰ ਨੂੰ ਦੇ ਦੇਣ ਤਾਂ ਜੋ ਉਹ ਮੁੱਖ ਮੰਤਰੀ ਰਹਿੰਦੇ ਹੋਏ ਸਰਕਾਰ ਵੱਲ ਵਧੇਰੇ ਧਿਆਨ ਦੇ ਸਕਣ।

ਜਥੇਦਾਰ ਟੌਹੜਾ ਪਿਛਲੇ 30 ਸਾਲਾਂ ਤੋਂ ਅਕਾਲੀ ਦੱਲ ਦੇ ਸ਼ਕਤੀਸ਼ਾਲੀ ਲੀਡਰ ਹਨ। ਉਹ ਸੰਤ ਚੰਨਣ ਸਿੰਘ ਤੋਂ ਪਿੱਛੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣੇ। ਉਸ ਪਦਵੀ 'ਤੇ 25 ਸਾਲ ਤੋਂ ਲਗਾਤਾਰ ਰਹਿ ਕੇ ਉਨ੍ਹਾਂ ਇਕ ਰਿਕਾਰਡ ਕਾਇਮ ਕੀਤਾ ਹੈ। ਉਨ੍ਹਾਂ ਨੇ ਰਾਜਸੀ ਜੀਵਨ ਵਿਚ ਇਕ ਵਾਰੀ 1977 ਵਿਚ ਪਾਰਲੀਮੈਂਟ ਦੀ ਸੀਟ ਲੜ ਕੇ ਜਿੱਤੀ ਸੀ। ਐਮ.ਐਲ.ਏ. ਉਹ ਕਦੇ ਨਹੀਂ ਬਣੇ। ਹਾਂ ਰਾਜ ਸਭਾ ਦੇ ਮੈਂਬਰ ਉਹ ਜ਼ਰੂਰ ਪਹਿਲਾਂ ਵੀ ਬਣੇ ਹਨ ਤੇ ਇਸ ਵਾਰ ਫਿਰ ਬਣੇ ਹਨ। ਪਾਰਲੀਮੈਂਟ ਵਿਚ ਉਹ ਕਦੇ ਬੋਲੇ ਨਹੀਂ, ਹਾਲਾਂਕਿ ਉਨ੍ਹਾਂ ਦਾ ਰਾਜਸੀ ਕੱਦ ਕਾਠ ਇਤਨਾ ਵੱਡਾ ਹੈ ਕਿ ਜੇ ਉਹ ਕਿਸੇ ਮੁੱਦੇ 'ਤੇ ਬੋਲਣ ਤਾਂ ਸਾਰੀ ਪਾਰਲੀਮੈਂਟ ਉਨ੍ਹਾਂ ਨੂੰ ਸੁਣੇਗੀ ਤੇ ਅਖ਼ਬਾਰਾਂ ਵਿਚ ਵੀ ਚਰਚਾ ਹੋਵੇਗੀ। ਪਰ ਪਤਾ ਨਹੀਂ ਕਿਉਂ ਉਨ੍ਹਾਂ ਅੱਜ ਤੱਕ ਤਿੰਨ ਵਾਰ ਪਾਰਲੀਮੈਂਟ ਦੇ ਮੈਂਬਰ ਰਹਿ ਕੇ ਇਕ ਰਿਕਾਰਡ ਕਾਇਮ ਰੱਖਿਆ ਕਿ ਬੋਲਣਾ ਨਹੀਂ।

ਆਮ ਰਾਜਸੀ ਲੋਕਾਂ ਦੀ ਰਾਏ ਹੈ ਕਿ ਸਿੱਖ ਸਿਆਸਤ ਵਿਚ ਜਥੇਦਾਰ ਟੌਹੜਾ ਦੀ ਵੀਟੋ ਤਾਕਤ ਹੈ। ਉਨ੍ਹਾਂ ਦੀ ਮਰਜ਼ੀ ਬਿਨਾਂ ਕੋਈ ਫੈਸਲਾ ਨਹੀਂ ਲਿਆ ਜਾ ਸਕਦਾ। ਇਹ ਸੱਚ ਵੀ ਹੈ। ਜਿਤਨੇ ਅਕਾਲੀ ਮੁੱਖ ਮੰਤਰੀ ਬਣੇ ਉਹ ਹਮੇਸ਼ਾ ਇਨ੍ਹਾਂ ਤੋਂ ਪੁੱਛੇ ਬਿਨਾਂ ਕੰਮ ਨਹੀਂ ਸਨ ਕਰਦੇ। ਇਨ੍ਹਾਂ ਦੀ ਸਿਆਣਪ ਹੈ ਕਿ ਸ਼੍ਰੋਮਣੀ ਕਮੇਟੀ ਤੋਂ ਇਨ੍ਹਾਂ ਨੂੰ ਕੋਈ ਵੀ ਹਿਲਾ ਨਹੀਂ ਸਕਿਆ। ਪਾਰਟੀ ਵਿਚ ਇਨ੍ਹਾਂ ਦੇ ਵਿਰੁੱਧ ਬੜੀ ਚਰਚਾ ਵੀ ਰਹੀ। ਇਕ ਵਾਰ ਸ. ਆਤਮਾ ਸਿੰਘ ਜੋ ਇਨ੍ਹਾਂ ਤੋਂ ਵੀ ਪੁਰਾਣੇ ਅਕਾਲੀ ਲੀਡਰ ਸਨ, ਨੇ ਇਨ੍ਹਾਂ ਵਿਰੁੱਧ ਪ੍ਰਧਾਨਗੀ ਦੀ ਚੋਣ ਲੜੀ। ਸ. ਟੌਹੜਾ ਦੀ ਰਾਜਸੀ ਵਿਚਾਰਧਾਰਾ ਦਾ ਹਰ ਕੋਈ ਕਾਇਲ ਹੈ। ਇਨ੍ਹਾਂ ਦੀ ਸਿਆਣਪ ਦਾ ਹਰ ਕੋਈ ਸਿੱਕਾ ਮੰਨਦਾ ਹੈ।

ਸ. ਪ੍ਰਕਾਸ਼ ਸਿੰਘ ਬਾਦਲ ਇਕ ਰੱਜੇ ਪੁੱਜੇ, ਵੱਡੇ ਜ਼ਿਮੀਂਦਾਰ ਘਰਾਣੇ ਵਿਚੋਂ ਹਨ। ਉਨ੍ਹਾਂ ਅਕਾਲੀ ਦਲ ਦੇ ਮੋਰਚਿਆਂ ਵਿਚ ਇਕ ਆਮ ਵਰਕਰ ਵਾਂਗੂੰ ਜੇਲ੍ਹਾਂ ਕੱਟੀਆਂ। 1957 ਵਿਚ ਪਹਿਲੀ ਵਾਰ ਐਮ.ਐਲ.ਏ. ਬਣੇ। ਉਦੋਂ ਤੋਂ ਹੀ ਅਕਾਲੀ ਦਲ ਵਿਚ ਕਾਇਮ ਰਹੇ।

ਜਦ ਪੰਜਾਬੀ ਸੂਬੇ ਵਿਚ ਜਸਟਿਸ ਗੁਰਨਾਮ ਸਿੰਘ ਦੀ ਵਜ਼ਾਰਤ ਬਣੀ ਉਸ ਵਿਚ ਉਹ ਵਜ਼ੀਰ ਬਣੇ। ਫਿਰ ਜਦ ਪਾਰਟੀ ਵਿਚ ਰਾਜ ਸਭਾ ਦੀ ਚੋਣ 'ਤੇ ਝਗੜਾ ਹੋਇਆ ਤਾਂ ਬਾਦਲ ਸਾਹਿਬ 1970 ਵਿਚ ਮੁੱਖ ਮੰਤਰੀ ਬਣ ਗਏ। ਇਨ੍ਹਾਂ ਨੇ ਬੜਾ ਨਾਂ ਕਮਾਇਆ। ਪਾਰਟੀ ਦੀ ਅੰਦਰੂਨੀ ਫੁੱਟ ਕਾਰਨ ਵਜ਼ਾਰਤ ਛੇਤੀ ਟੁੱਟ ਗਈ। ਉਸ ਵਕਤ ਸੰਤ ਫਤਹਿ ਸਿੰਘ ਦੀ ਤੂਤੀ ਬੋਲਦੀ ਸੀ। ਜਥੇਦਾਰ ਟੌਹੜਾ ਉਨ੍ਹਾਂ ਦੇ ਸਭ ਤੋਂ ਵੱਧ ਨਿਕਟਵਰਤੀ ਸਨ। 1972 ਵਿਚ ਸੰਤਾਂ ਨੇ ਬਾਦਲ ਦੀ ਥਾਂ ਜਸਵਿੰਦਰ ਸਿੰਘ ਬਰਾੜ ਨੂੰ ਅਕਾਲੀ ਪਾਰਟੀ ਦਾ ਲੀਡਰ ਬਣਾ ਦਿਤਾ। ਕੁਝ ਸਾਲ ਪਿਛੋਂ ਟੌਹੜਾ-ਲੌਂਗੋਵਾਲ ਦੀ ਮਦਦ ਨਾਲ ਬਾਦਲ ਮੁੜ ਲੀਡਰ ਬਣ ਗਏ।

1977 ਵਿਚ ਬਾਦਲ ਅਕਾਲੀ-ਭਾਜਪਾ ਸਰਕਾਰ ਦੇ ਮੁੱਖ ਮੰਤਰੀ ਬਣੇ। ਪਰ ਘਰ



ਦੀ ਫੁੱਟ ਨੇ ਅਜੀਬ ਕ੍ਰਿਸ਼ਮਾ ਦਿਖਾਇਆ। ਸ. ਬਾਦਲ ਦੇ ਵਿਰੁੱਧ ਭਾਰਤ ਸਰਕਾਰ ਕੋਲ ਅਕਾਲੀ ਦਲ ਦੇ ਲੀਡਰਾਂ ਜਥੇਦਾਰ ਟੌਹੜਾ, ਜਥੇਦਾਰ ਤਲਵੰਡੀ ਆਦਿ ਨੇ ਇਕ ਮੈਮੋਰੰਡਮ ਦਿਤਾ ਕਿ ਸਰਕਾਰ ਭ੍ਰਿਸ਼ਟਾਚਾਰੀ ਹੈ ਤੇ ਤੋੜੀ ਜਾਵੇ।

1980 ਵਿਚ ਸ੍ਰੀਮਤੀ ਇੰਦਰਾ ਗਾਂਧੀ ਨੇ ਮੁੜ ਪ੍ਰਧਾਨ ਮੰਤਰੀ ਬਣਦਿਆਂ ਪੰਜਾਬ ਦੀ ਅਕਾਲੀ ਸਰਕਾਰ ਤੋੜ ਦਿਤੀ। ਇਥੇ ਲਿਖਣਾ ਜ਼ਰੂਰੀ ਹੈ ਕਿ ਅਕਾਲੀ ਸਰਕਾਰ ਵਿਚ ਤਿੰਨ ਵਾਰ ਫੁੱਟ ਪਈ ਹੈ। ਪਹਿਲਾਂ ਲਛਮਣ ਸਿੰਘ ਗਿੱਲ ਨੇ ਗੁਰਨਾਮ ਸਿੰਘ ਸਰਕਾਰ ਤੋੜੀ, ਫਿਰ ਗੁਰਨਾਮ ਸਿੰਘ ਆਪ ਮੁੱਖ ਮੰਤਰੀ ਹੁੰਦਿਆਂ ਸੰਤਾਂ ਤੋਂ ਖ਼ਿਲਾਫ਼ ਵੱਖਰਾ ਗਰੁੱਪ ਬਣਾ ਗਏ ਅਤੇ 1979 ਵਿਚ ਜਥੇਦਾਰ ਟੌਹੜਾ ਆਦਿ ਵੱਲੋਂ ਮੁੱਖ ਮੰਤਰੀ ਬਾਦਲ ਵਿਰੁੱਧ ਭਾਰਤ ਸਰਕਾਰ ਕੋਲ ਪੁੱਜੇ। ਕਦੇ ਵੀ ਧਾਰਮਿਕ ਆਗੂਆਂ ਨੇ ਕੋਈ ਕਾਰਵਾਈ ਤਾਂ ਕੀ ਕਦੇ ਬਿਆਨ ਵੀ ਨਾ ਦਿਤਾ। ਕੇਵਲ ਅਕਾਲੀ ਦਲ ਅੰਦਰ ਹੀ ਕੁਸ਼ਤੀ ਹੁੰਦੀ ਰਹੀ। ਸਰਦਾਰ ਬਾਦਲ 1980 ਤੋਂ ਪੱਕੇ ਤੌਰ ਤੇ ਅਕਾਲੀ ਲੀਡਰ ਬਣ ਗਏ। 1984 ਵਿਚ ਜਦ ਦਰਬਾਰ ਸਾਹਿਬ 'ਤੇ ਫੌਜ ਦਾ ਹਮਲਾ ਹੋਇਆ ਤਾਂ ਇਹ ਲੰਬੀ ਕੈਦ ਵਿਚ ਗਏ। ਲੌਂਗੋਵਾਲ ਨੇ ਰਾਜੀਵ ਗਾਂਧੀ ਨਾਲ ਜੋ ਸਮਝੌਤਾ ਕੀਤਾ ਇਨ੍ਹਾਂ ਨੂੰ ਦੱਸਿਆ ਤਕ ਨਾ ਗਿਆ। ਗੁਪਤ ਸਮਝੌਤੇ ਅਨੁਸਾਰ ਬਾਦਲ ਨੂੰ ਸੁਰਜੀਤ ਸਿੰਘ ਬਰਨਾਲਾ ਵਾਲੀ ਸਰਕਾਰ ਤੋਂ ਦੂਰ ਰੱਖਿਆ ਗਿਆ। ਜਦ ਬਰਨਾਲਾ ਸਰਕਾਰ ਸਮੇਂ ਦਰਬਾਰ ਸਾਹਿਬ 'ਤੇ ਮੁੜ ਪੁਲਿਸ ਐਕਸ਼ਨ ਹੋਇਆ ਤਾਂ ਦੋ ਅਕਾਲੀ ਦਲ ਬਣੇ। ਸ. ਬਾਦਲ ਦੀ ਮੁੜ ਚੜ੍ਹਤ ਹੋ ਗਈ। ਬਰਨਾਲਾ ਸਰਕਾਰ ਡਿੱਗ ਗਈ। ਪੰਜਾਬ ਵਿਚ ਲੰਬਾ ਅਰਸਾ ਗਵਰਨਰ ਰਾਜ ਰਿਹਾ। ਇਕ ਵਾਰ ਸ. ਬੇਅੰਤ ਸਿੰਘ ਕਾਂਗਰਸ ਸਰਕਾਰ ਦੇ ਮੁੱਖ ਮੰਤਰੀ ਬਣੇ ਤਾਂ ਅਕਾਲੀਆਂ ਨੇ ਚੋਣਾਂ ਦਾ ਬਾਈਕਾਟ ਕੀਤਾ। ਕੁਝ ਦੇਰ ਪਿਛੋਂ ਪੰਜਾਬ ਵਿਚ ਆਤੰਕਵਾਦ ਦਾ ਦੌਰ ਚੱਲਿਆ। ਸਾਰੇ ਪੰਥ ਨੇ ਸ. ਸਿਮਰਨਜੀਤ ਸਿੰਘ ਮਾਨ ਨੂੰ ਅਕਾਲੀ ਦਲ ਦਾ ਪ੍ਰਧਾਨ ਚੁਣ ਲਿਆ ਪਰ ਉਹ ਹੱਠਧਰਮੀ ਕਾਰਨ ਛੇਤੀ ਹਟ ਗਏ। ਮੁੜ ਬਾਦਲ ਅੱਗੇ ਆ ਗਏ। ਟੌਹੜਾ ਗਰੁੱਪ ਨੇ ਉਸ ਵਕਤ ਦੇ ਜਥੇਦਾਰ ਅਕਾਲ ਤਖ਼ਤ ਪ੍ਰੋਫੈਸਰ ਮਨਜੀਤ ਸਿੰਘ ਰਾਹੀਂ ਅਕਾਲੀ ਏਕਤਾ ਕਰਵਾਉਣ ਦਾ ਯਤਨ ਕੀਤਾ। ਇਤਿਹਾਸ ਵਿਚ ਪਹਿਲੀ ਵਾਰ ਇਕ ਧਾਰਮਿਕ ਆਗੂ ਦਾ ਅਕਾਲੀ ਦਲ ਦੀ ਸਿਆਸੀ ਮਾਮਲੇ ਵਿਚ ਇਹ ਦਖ਼ਲ ਸੀ, ਬੜਾ ਵਿਰੋਧ ਹੋਇਆ। ਅਖੀਰ ਪ੍ਰੋਫੈਸਰ ਮਨਜੀਤ ਸਿੰਘ ਨੇ ਆਪ ਸਿਆਣਪ ਨਾਲ ਇਸ ਉਲਝਣ ਦੀਆਂ ਗੰਢਾਂ ਖੋਲ੍ਹੀਆਂ। ਯੋਗੀ ਹਰਭਜਨ ਸਿੰਘ, ਸ. ਬਰਜਿੰਦਰ ਸਿੰਘ 'ਅਜੀਤ' ਨੇ ਵਧੀਆ ਰੋਲ ਕੀਤਾ ਜਿਸ ਦਾ ਮੈਨੂੰ ਸਾਰਾ ਇਲਮ ਹੈ। ਪਰ ਗੱਲ ਮੁੱਕ ਗਈ। ਕੋਈ ਹੁਕਮਨਾਮਾ ਨਾ ਨਿਕਲਿਆ। ਬਾਦਲ ਨੇ ਆਪਣੀ ਤਾਕਤ ਟੈਸਟ ਕਰਨ ਲਈ ਅਸੈਂਬਲੀ ਦੀ ਉਪ ਚੋਣ ਵਿਚ ਸੀਟਾਂ ਜਿੱਤ ਕੇ ਕਾਂਗਰਸ ਨੂੰ ਹਿਲਾ ਦਿਤਾ ਤੇ ਆਪਣੀ ਸਰਦਾਰੀ ਪੱਕੀ ਕਰ ਲਈ। ਫਿਰ ਪੰਜਾਬ 'ਚੋਂ ਪਾਰਟੀ ਦੀਆਂ ਸੀਟਾਂ ਜਿੱਤ ਕੇ ਧਾਕ ਪਾ ਦਿਤੀ। ਅਸੈਂਬਲੀ ਦੀਆਂ ਚੋਣਾਂ ਵਿਚ ਦੋ ਤਿਹਾਈ ਸੀਟਾਂ ਜਿੱਤ ਕੇ ਲੀਡਰ ਬਣ ਗਏ। ਇਥੇ ਵਰਨਣ ਕਰਨਾ ਜ਼ਰੂਰੀ ਹੈ ਕਿ ਸ. ਬਾਦਲ ਨੇ ਹਮੇਸ਼ਾ ਇਕ ਗੱਲ ਦੀ ਪਾਲਣਾ ਕੀਤੀ ਕਿ ਜਥੇਦਾਰ ਟੌਹੜਾ ਨੂੰ ਨਾਲ ਰੱਖਣਾ ਹੈ ਚਾਹੇ ਕਿਤਨੀ ਕੀਮਤ ਦੇਣੀ ਪਵੇ। ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਜਥੇਦਾਰ ਵਡਾਲਾ ਕੁਰਬਾਨ ਹੋਏ ਤਾਂ ਜੋ ਟਿਕਟਾਂ ਟੌਹੜਾ ਸਾਹਿਬ ਦੀ ਮਰਜ਼ੀ ਨਾਲ ਵੰਡੀਆਂ ਜਾਣ।

ਪਾਰਲੀਮੈਂਟ ਦੀਆਂ ਚੋਣਾਂ ਵਿਚ ਸਭ ਤੋਂ ਨੇੜੇ ਚਰਨਜੀਤ ਸਿੰਘ ਵਾਲੀਆ ਦਾ ਟਿਕਟ ਟੌਹੜਾ ਸਾਹਿਬ ਦੇ ਕਹਿਣ 'ਤੇ ਚੰਦੂਮਾਜਰਾ ਨੂੰ ਦਿਤਾ। ਸਾਰੇ ਹੈਰਾਨ ਸਨ ਕਿ ਬਾਦਲ ਕਿੰਨੀ ਕੀਮਤ ਦੇ ਰਹੇ ਹਨ। ਜਦ ਅਸੈਂਬਲੀ ਦੀ ਆਮ ਚੋਣ ਆਈ ਤਾਂ ਮਹਾਰਾਜਾ ਪਟਿਆਲਾ ਅਮਰਿੰਦਰ ਸਿੰਘ ਨੂੰ ਡਕਾਲਾ ਤੋਂ ਅਕਾਲੀ ਟਿਕਟ ਮਿਲਣੀ ਸੀ। ਟੌਹੜਾ ਸਾਹਿਬ ਨੇ ਆਪਣੇ ਜਵਾਈ ਨੂੰ ਇਹ ਸੀਟ ਦੇਣ ਦਾ ਬਾਦਲ ਤੋਂ ਵਾਅਦਾ ਲਿਆ। ਸਭ ਨੇ ਜ਼ੋਰ ਲਗਾਇਆ। ਅਖੀਰ ਬਾਦਲ ਦੀ ਟੌਹੜਾ ਜੀ ਨੂੰ ਨਾਰਾਜ਼ ਨਾ ਕਰਨ ਦੀ ਨੀਤੀ ਕਾਰਨ ਮਹਾਰਾਜਾ ਅਕਾਲੀ ਦਲ ਛੱਡ ਗਏ। ਕਿੰਨਾ ਵੱਡਾ ਘਾਟਾ ਅਕਾਲੀ ਦਲ ਨੂੰ ਪਿਆ, ਇਹ ਵਕਤ ਦੱਸੇਗਾ। ਕਾਂਗਰਸ ਨੂੰ ਲੀਡਰ ਮਿਲ ਗਿਆ, ਇਹ ਬਾਦਲ ਦੀ ਟੌਹੜਾ ਸਾਹਿਬ ਨੂੰ ਖ਼ੁਸ਼ ਕਰਨ ਦੀ ਫੀਸ ਸੀ। ਫਿਰ ਵਜ਼ਾਰਤ ਬਣਨ ਵਕਤ ਸਭ ਤੋਂ ਵਧ ਖ਼ੁਸ਼ ਕੀਤਾ। ਇਸ ਗਰੁੱਪ ਨੂੰ ਵਜ਼ੀਰ ਲੈਣ ਵਕਤ। ਰਾਜ ਸਭਾ ਦੀਆਂ ਨਾਮਜ਼ਦਗੀਆਂ ਜਥੇਦਾਰ ਟੌਹੜਾ ਦੀ ਇੱਛਾ ਅਨੁਸਾਰ ਹੋਈਆਂ। ਇਥੋਂ ਤੱਕ ਕਿ ਇਕ ਵਾਰ ਤਾਂ ਖਾਨਦਾਨੀ ਐਂਟੀ ਅਕਾਲੀ ਅਮਰਜੀਤ ਕੌਰ ਨੂੰ ਟਿਕਟ ਦਿਵਾ ਦਿਤਾ। ਆਪ ਰਾਜ ਸਭਾ ਦੇ ਮੈਂਬਰ ਬਣ ਗਏ। ਆਪਣੇ ਇਕ ਸਾਥੀ ਨੂੰ ਮੈਂਬਰ ਬਣਵਾ ਲਿਆ। ਕਈ ਚੇਅਰਮੈਨ ਕਾਰਪੋਰੇਸ਼ਨਾਂ ਦੇ ਬਣ ਗਏ। ਮਾਰਕੀਟ ਕਮੇਟੀਆਂ ਪਟਿਆਲਾ ਜ਼ਿਲ੍ਹੇ ਦੇ ਸਾਰੇ ਚੇਅਰਮੈਨ ਇਨ੍ਹਾਂ ਦੀ ਮਰਜ਼ੀ ਦੇ ਬਣੇ। ਪਟਿਆਲਾ ਦੇ ਵਜ਼ੀਰ ਨਾਭਾ ਤੋਂ ਰਾਜਾ ਨਰਿੰਦਰ ਸਿੰਘ ਦੇ ਕਹਿਣ 'ਤੇ ਪਟਿਆਲਾ ਵਿਚ ਕੋਈ ਕੰਮ ਨਹੀਂ ਸੀ ਹੁੰਦਾ। ਸ. ਜਸਦੇਵ ਸਿੰਘ ਸੰਧੂ ਬਾਦਲ ਦੇ ਪੱਕੇ ਦੋਸਤ ਸਨ। ਜਦ ਉਨ੍ਹਾਂ ਵੇਖਿਆ ਕਿ ਪਟਿਆਲਾ ਵਿਚ ਹਰ ਕੰਮ ਟੌਹੜਾ ਦੀ ਮਰਜ਼ੀ 'ਤੇ ਹੀ ਹੋਣਾ ਹੈ, ਉਹ ਵੀ ਜਥੇਦਾਰ ਟੌਹੜਾ ਨਾਲ ਹੋ ਗਏ। ਮਗਰੋਂ ਜਾ ਕੇ ਬੜੀ ਮੁਸ਼ਕਿਲ ਨਾਲ ਬਾਦਲ ਤੋਂ ਚੇਅਰਮੈਨੀ ਮਿਲੀ। ਉਨ੍ਹਾਂ ਦੀ ਸੀਨੀਆਰਟੀ ਤੇ ਪਬਲਿਕ ਸੇਵਾ ਦਾ ਫ਼ਲ ਮਿਲਿਆ। ਬਾਦਲ ਦੇ ਸਭ ਤੋਂ ਨੇੜੇ ਸ. ਬਰਜਿੰਦਰ ਸਿੰਘ ਐਡੀਟਰ 'ਅਜੀਤ' ਨੂੰ ਅਨੰਦਪੁਰ ਫਾਊਂਡੇਸ਼ਨ ਦੀ ਚੇਅਰਮੈਨੀ ਤੋਂ ਅਸਤੀਫ਼ਾ ਵੀ ਟੌਹੜਾ ਪ੍ਰਤੀ ਬਾਦਲ ਦੇ ਰਵੱਈਏ ਕਾਰਨ ਦੇਣਾ ਪਿਆ। ਹਾਲਾਂਕਿ 'ਅਜੀਤ' ਅਖ਼ਬਾਰ ਨੇ ਸਭ ਤੋਂ ਵੱਧ ਅਕਾਲੀ ਪਾਰਟੀ ਦੀ ਮਦਦ ਕੀਤੀ ਤੇ ਸ. ਬਾਦਲ ਪ੍ਰਤੀ ਸਹੀ ਪਾਲਿਸੀ ਅਪਨਾਈ।

ਇਹ ਸਾਰੇ ਹਾਲਾਤ ਇਸ ਲਈ ਲਿਖੇ ਹਨ ਕਿ ਸ. ਬਾਦਲ ਨੇ ਤੈਅ ਕਰ ਰੱਖਿਆ ਸੀ ਕਿ ਚਾਹੇ ਕੁਝ ਹੋ ਜਾਵੇ ਉਹ ਜਥੇਦਾਰ ਟੌਹੜਾ ਨੂੰ ਨਾਲ ਰੱਖਣਗੇ ਚਾਹੇ ਇਸ ਲਈ ਕੁਝ ਵੀ ਕਰਨਾ ਪਵੇ। ਜਦ ਜਥੇਦਾਰ ਟੌਹੜਾ ਦਾ ਬਿਆਨ ਆਇਆ ਕਿ ਬਾਦਲ ਅਕਾਲੀ ਦਲ ਦੀ ਪ੍ਰਧਾਨਗੀ ਛੱਡ ਦੇਣ ਤਾਂ ਪੰਜਾਬ ਦੀ ਸਿਆਸਤ ਵਿਚ ਨਵਾਂ ਉਭਾਰ ਆ ਗਿਆ। ਬਾਦਲ ਦੇ ਹਮਾਇਤੀ ਲੀਡਰਾਂ ਨੇ ਉਸੇ ਵਕਤ ਟੌਹੜਾ ਵਿਰੁੱਧ ਬਿਆਨ ਦਿਤੇ। ਹਰ ਪਾਸੇ ਬਾਦਲ ਦੇ ਹੱਕ ਵਿਚ ਬਿਆਨ ਆਉਣ ਲੱਗੇ। ਦਲੀਲਾਂ ਵੀ ਆਈਆਂ ਕਿ ਇੰਦਰਾ ਗਾਂਧੀ ਕਾਂਗਰਸ ਪ੍ਰਧਾਨ ਵੀ ਤੇ ਪ੍ਰਧਾਨ ਮੰਤਰੀ ਵੀ ਰਹੇ। ਨਰਸਿਮ੍ਹਾ ਰਾਓ ਵੀ ਦੋਵੇਂ ਪਦਵੀਆਂ 'ਤੇ ਰਹੇ। ਲਾਲੂ ਪ੍ਰਸਾਦ ਤੇ ਮੁਲਾਇਮ ਸਿੰਘ ਯਾਦਵ ਵੀ ਰੱਖ ਰਹੇ ਸਨ, ਫਿਰ ਬਾਦਲ ਕਿਉਂ ਨਾ ਰੱਖੇ। ਇਸ ਤੇ ਟੌਹੜਾ ਪੱਖੀ ਪੰਜ ਵਜ਼ੀਰਾਂ ਨੇ ਅਸਤੀਫ਼ੇ ਦੇ ਦਿਤੇ। ਬਾਦਲ ਨੇ ਪਹਿਲੀ ਵਾਰ ਜੁਗਤ ਵਿਖਾਉਂਦਿਆਂ ਇਹ ਮਨਜ਼ੂਰ ਕਰ ਲਏ। ਉਧਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ 110 ਮੈਂਬਰ ਬਾਦਲ ਪੱਖੀ ਚੁਣੇ ਗਏ। ਕੇਵਲ 30 ਟੌਹੜਾ ਨਾਲ ਰਹਿ ਗਏ। ਸ. ਸੁਰਜੀਤ ਸਿੰਘ ਬਰਨਾਲਾ ਨੇ ਵੀ ਕੋਈ ਟੌਹੜਾ ਪੱਖੀ ਰਵੱਈਆ ਨਹੀਂ ਅਪਣਾਇਆ। ਜਥੇਦਾਰ ਅਕਾਲ ਤਖ਼ਤ ਭਾਈ ਰਣਜੀਤ ਸਿੰਘ ਨੇ ਹੁਕਮਨਾਮਾ ਕੱਢਿਆ ਹੈ ਕਿ ਵਿਸਾਖੀ ਤੱਕ ਹੋਰ ਕਾਰਵਾਈ ਨਾ ਕੀਤੀ ਜਾਵੇ। ਉਨ੍ਹਾਂ ਦੇ ਇਸ ਦਖ਼ਲ 'ਤੇ ਕਈ ਟਿੱਪਣੀਆਂ ਵੀ ਹੋਈਆਂ ਹਨ। ਇਹ ਟੌਹੜਾ ਪੱਖੀ ਦਖ਼ਲ ਮੰਨਿਆ ਜਾ ਰਿਹਾ ਹੈ। ਇਹ ਵੀ ਸੁਣਨ ਵਿਚ ਆਇਆ ਹੈ ਕਿ ਗੁਰਦੁਆਰਾ ਕਮੇਟੀ ਦੇ ਮੈਂਬਰ ਇਸ ਨੂੰ ਵਾਪਸ ਕਰਵਾਉਣ ਲਈ ਆਖ ਰਹੇ ਹਨ। ਜਥੇਦਾਰ ਵੱਲੋਂ ਇਸ ਦਾ ਮੰਤਵ 300 ਸਾਲਾ ਖਾਲਸਾ ਦੀ ਜਨਮ ਸ਼ਤਾਬਦੀ ਪ੍ਰੋਗਰਾਮ ਨੂੰ ਕਾਮਯਾਬ ਕਰਨਾ ਹੈ। ਦੂਜੇ ਦੋ ਜਥੇਦਾਰ ਕੇਸਗੜ੍ਹ ਤੇ ਦਮਦਮਾ ਸਾਹਿਬ ਬਾਰੇ ਵੀ ਕਿਆਸ ਅਰਾਈਆਂ ਹਨ। ਇਹ ਮਸਲਾ ਕੀ ਰੂਪ ਅਖ਼ਤਿਆਰ ਕਰਦਾ ਹੈ ਵਕਤ ਦੱਸੇਗਾ ਪਰ ਸ. ਬਾਦਲ ਦੇ ਹੱਕ ਵਿਚ ਆਮ ਰਾਏ ਵੱਧ ਰਹੀ ਹੈ। ਅਖ਼ਬਾਰ ਵਾਲੇ ਲਿਖ ਰਹੇ ਹਨ ਕਿ ਜਥੇਦਾਰ ਟੌਹੜਾ ਜ਼ਿੰਦਗੀ ਵਿਚ ਪਹਿਲੀ ਵਾਰ ਸਿੱਧੀ ਲੜਾਈ ਕਰਕੇ ਹਾਰ ਖਾ ਗਏ ਹਨ। ਪਰ ਉਨ੍ਹਾਂ ਦੀ ਸਿਆਣਪ ਤੋਂ ਅੱਗੇ ਕੀ ਨਿਕਲਦਾ ਹੈ, ਇਸ ਦਾ ਕਿਸੇ ਨੂੰ ਨਹੀਂ ਪਤਾ।

(ਫਰਵਰੀ 1999)

# 29

# ਅਕਾਲੀ ਸਰਕਾਰ ਦੀ ਸਿੱਖ ਧਰਮ ਪ੍ਰਤੀ ਵਚਨਬੱਧਤਾ

ਬੜਾ ਅਜੀਬ ਸਿਰਲੇਖ ਹੈ ਅਤੇ ਟੇਢਾ ਸਵਾਲ! ਅਕਾਲੀ ਦਲ ਦੀ ਹੋਂਦ ਅੱਜ ਤੋਂ 75 ਸਾਲ ਪਹਿਲਾਂ ਗੁਰਦੁਆਰਾ ਆਜ਼ਾਦੀ ਦੇ ਅੰਦੋਲਨ 'ਚੋਂ ਹੋਈ। ਇਹ ਪਾਰਟੀ ਨਿਰੋਲ ਸਿੱਖਾਂ ਦੀ ਅਤੇ ਸਿੱਖਾਂ ਲਈ ਬਣੀ ਅਤੇ ਅੱਜ ਤੱਕ ਦੇ ਇਸਦੇ ਇਤਿਹਾਸ ਵਿਚ ਇਸਦਾ ਸਾਰਾ ਅੰਦੋਲਨ ਸਿੱਖ ਹੱਕਾਂ ਦੀ ਰਾਖੀ ਲਈ ਹੀ ਰਿਹਾ ਹੈ। ਇਸਦੇ ਆਗੂ ਬਾਬਾ ਖੜਕ ਸਿੰਘ ਅਤੇ ਮਾਸਟਰ ਤਾਰਾ ਸਿੰਘ ਨੇ ਜਗਤ ਪ੍ਰਸਿੱਧੀ ਪ੍ਰਾਪਤ ਕੀਤੀ ਅਤੇ ਕਾਂਗਰਸ ਪਾਰਟੀ ਨਾਲ ਮਿਲਕੇ ਆਜ਼ਾਦੀ ਦੀ ਜੰਗ ਵਿਚ ਵੱਡਮੁੱਲਾ ਹਿੱਸਾ ਪਾਇਆ ਪਰ ਸਦਾ ਸਿੱਖੀ ਸਿਧਾਂਤ ਨੂੰ ਮੂਹਰੇ ਰੱਖਕੇ। ਜਦ ਕਿਧਰੇ ਉਨ੍ਹਾਂ ਨੂੰ ਇਹ ਭਾਂਪ ਵੀ ਲੱਗੀ ਕਿ ਉਹਨਾਂ ਦੇ ਕਿਰਦਾਰ ਨਾਲ ਜਾਂ ਕਾਂਗਰਸ ਦੇ ਪ੍ਰੋਗਰਾਮ ਨਾਲ ਸਿੱਖਾਂ ਨੂੰ ਕੋਈ ਨੁਕਸਾਨ ਪੁੱਜਦਾ ਹੈ ਉਨ੍ਹਾਂ ਆਪਣੇ ਆਪ ਨੂੰ ਕਾਂਗਰਸ ਤੋਂ ਵੱਖ ਕੀਤਾ ਅਤੇ ਕੇਵਲ ਅਕਾਲੀ ਦਲ ਨਾਲ ਹੀ ਰਹੇ। ਦੂਜੀ ਵੱਡੀ ਜੰਗ ਵਿਚ ਕਾਂਗਰਸ ਨੇ ਫੈਸਲਾ ਕੀਤਾ ਕਿ ਅੰਗਰੇਜ਼ਾਂ ਦੀ ਜੰਗ ਵਿਚ ਮਦਦ ਨਹੀਂ ਕਰਨੀ ਅਤੇ ਭਾਰਤ ਛੱਡੋ ਅੰਦੋਲਨ ਆਰੰਭ ਕਰਕੇ ਜੇਲ੍ਹਾਂ ਵਿਚ ਆਪਣੇ ਸਾਰੇ ਨੇਤਾ ਅਤੇ ਆਮ ਵਰਕਰਾਂ ਨੂੰ ਭਿਜਵਾ ਦਿਤਾ। ਉਸ ਵਕਤ ਮਾਸਟਰ ਤਾਰਾ ਸਿੰਘ ਨੇ ਇਤਿਹਾਸਕ ਫੈਸਲਾ ਕੀਤਾ ਕਿ ਸਿੱਖਾਂ ਨੂੰ ਵੱਡੀ ਗਿਣਤੀ ਵਿਚ ਫੌਜ ਵਿਚ ਭਰਤੀ ਹੋਣਾ ਚਾਹੀਦਾ ਹੈ ਉਹਨਾਂ ਦੀ ਰਾਇ ਸੀ ਕਿ ਸਿੱਖ ਬੇਰੁਜ਼ਗਾਰ ਹੈ ਅਤੇ ਉਹ ਜੰਗੀ ਸਪਿਰਟ ਰਖਦਾ ਹੈ। ਉਸਨੂੰ ਆਪਣੀ ਬਹਾਦਰੀ ਵਿਖਾਉਣ ਦਾ ਅਵਸਰ ਮਿਲ ਰਿਹਾ ਹੈ ਕਿਉਂ ਨਾ ਚਾਂਸ ਲਿਆ ਜਾਵੇ। ਕਾਂਗਰਸ ਦੀ ਨਾਰਾਜ਼ਗੀ ਮੁੱਲ ਲੈ ਕੇ ਸਿੱਖ ਮੁਫਾਦ ਨੂੰ ਪਹਿਲੇ ਰਖਦਿਆਂ ਮਾਸਟਰ ਤਾਰਾ ਸਿੰਘ ਨੇ ਜੰਗ ਸਿੰਘ ਲੱਖਾਂ ਸਿੱਖਾਂ ਨੂੰ ਸ਼ਾਮਲ ਕਰਵਾਇਆ। ਇਸਦਾ ਲਾਭ ਸਾਰੀ ਕੌਮ ਦੇ ਸਾਹਮਣੇ ਹੈ। ਜੋ ਅੱਜ ਪੰਜਾਬ ਦੇ ਪਿੰਡਾਂ ਵਿਚ ਖੁਸ਼ਹਾਲੀ ਹੈ। ਉਹ ਉਸ ਵਕਤ ਬਣੇ ਸਿੱਖ ਫੌਜੀ ਅਫਸਰਾਂ ਅਤੇ ਆਮ ਫੌਜੀਆਂ ਕਰਕੇ ਹੈ। ਸਾਡੀ ਆਰਥਿਕ ਦਸ਼ਾ ਬਦਲ ਗਈ। ਰਹਿਣ-ਸਹਿਣ ਉੱਚਾ ਹੋਇਆ। ਵਿਦੇਸ਼ ਜਾਣ ਦੀ ਲਾਲਸਾ ਨੇ ਜਨਮ ਲਿਆ ਅਤੇ ਲੱਖਾਂ ਸਿੱਖ ਇੰਗਲੈਂਡ, ਅਮਰੀਕਾ, ਕੈਨੇਡਾ ਆਦਿ ਦੇਸ਼ਾਂ ਵਿਚ ਅੱਜ ਵੱਸ ਰਹੇ ਹਨ।

ਫਿਰ ਜਦ ਦੇਸ਼ ਆਜ਼ਾਦ ਹੋਇਆ ਸਾਰੇ ਅਕਾਲੀ ਐਮ.ਐਲ.ਏ. ਕਾਂਗਰਸ ਵਿਚ ਸ਼ਾਮਲ ਹੋ ਗਏ। ਜਦ ਤਜਰਬਾ ਫੇਲ੍ਹ ਹੁੰਦਾ ਵੇਖਿਆ ਤਾਂ ਮਾਸਟਰ ਤਾਰਾ ਸਿੰਘ ਜੀ ਨੇ ਮੁੜ ਅਕਾਲੀ ਦਲ ਦੀ ਵੱਖਰੀ ਹੋਂਦ ਕਾਇਮ ਕਰ ਲਈ। ਸਾਰਾ ਪੰਜਾਬੀ ਸੂਬਾ ਅੰਦੋਲਨ ਕਾਂਗਰਸ ਨਾਲ ਇਕ ਵੱਡੀ ਜੰਗ ਹੋ ਨਿਬੜਿਆ। ਪੈਪਸੂ ਵਿਚ 1952 'ਚ ਪਹਿਲੀ ਵਾਰ



ਅਕਾਲੀ ਦਲ ਨੂੰ ਰਾਜ ਭਾਗ ਮਿਲਿਆ, ਸ. ਗਿਆਨ ਸਿੰਘ ਰਾੜੇਵਾਲਾ ਮੁੱਖ ਮੰਤਰੀ ਬਣੇ। ਉਹਨਾਂ ਦਾ ਪਹਿਲਾ ਕਾਰਨਾਮਾ ਸੀ ਮੁੜ ਅਕਾਲੀ ਦਲ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਕਾਮਯਾਬ ਕਰਨਾ। ਕਾਂਗਰਸ ਪੱਖੀਆਂ ਨਾਗੋ ਗਰੁੱਪ ਨੂੰ ਹਾਰ ਦੇ ਕੇ ਮਾਸਟਰ ਜੀ ਦੇ ਗਰੁੱਪ ਨੂੰ ਪ੍ਰਧਾਨਗੀ ਦਿਵਾਈ। ਰਾੜੇਵਾਲਾ ਜੀ ਨੇ ਕੰਡਾਘਾਟ 'ਚ ਆਲ ਇੰਡੀਆ ਸਿੱਖ ਸਟੂਡੈਂਟਸ ਕਾਨਫਰੰਸ ਦਾ ਕੈਂਪ ਜੁਲਾਈ 1952 'ਚ ਲਗਵਾਇਆ ਤੇ ਸਰਕਾਰੀ ਸਹੂਲਤ ਦਿਤੀ। ਮੇਰੇ ਵਿਚਾਰ 'ਚ ਮੁੜਕੇ ਅਜਿਹਾ ਕੈਂਪ ਸਰਕਾਰੀ ਜਾਹੋ-ਜਲਾਲ ਵਾਲਾ ਨਹੀਂ ਲੱਗਾ ਭਾਵੇਂ ਕਈ ਵਾਰ ਪੰਜਾਬ 'ਚ ਅਕਾਲੀ ਸਰਕਾਰ ਬਣੀ, ਥੋੜ੍ਹੇ ਸਮੇਂ ਰਹੀ। ਰਾੜੇਵਾਲਾ ਸਰਕਾਰ ਸਿੱਖਾਂ ਪ੍ਰਤੀ ਵਚਨਬੱਧ ਰਹੀ ਅਤੇ ਭਾਸ਼ਾ ਵਿਭਾਗ ਰਾਹੀਂ ਬੜੀ ਸੇਵਾ ਕਰਦੀ ਰਹੀ। ਪੰਜਾਬੀ ਸੂਬਾ ਨਵੰਬਰ 1966 ਵਿਚ ਬਣਿਆ। ਅਪ੍ਰੈਲ 1967 ਨੂੰ ਪਹਿਲੀਆਂ ਚੋਣਾਂ ਹੋਈਆਂ ਤੇ ਅਕਾਲੀ ਮੁੱਖ ਮੰਤਰੀ ਜਸਟਿਸ ਗੁਰਨਾਮ ਸਿੰਘ ਬਣੇ। 9 ਮਹੀਨੇ ਵਿਚ ਇਹ ਸਰਕਾਰ ਕਾਇਮ ਰਹੀ। ਸਿੱਖਾਂ ਪ੍ਰਤੀ ਅਕਾਲੀ ਸਰਕਾਰ ਦੀ ਕੀ ਡਿਊਟੀ ਹੈ, ਉਹ ਪਰਖਣ ਦਾ ਇਹ ਅਵਸਰ ਸੀ। ਲੱਖਾਂ ਲੋਕਾਂ ਦੀਆਂ ਘਾਲਣਾਵਾਂ ਹਜ਼ਾਰਾਂ ਦੀਆਂ ਕੁਰਬਾਨੀਆਂ, ਸੈਂਕੜੇ ਸ਼ਹੀਦੀਆਂ ਪ੍ਰਾਪਤ ਕਰ ਗਏ। ਇਸ ਲਈ ਕਿ ਅਕਾਲੀ ਰਾਜ ਕਰਨ। ਜਦ ਰਾਜ ਆਇਆ ਹਰ ਇਕ ਦੀ ਭਾਵਨਾ ਉਸ 'ਤੇ ਜੁੜ ਗਈ। ਕੀ ਕਰੇਗੀ ਇਹ ਸਿੱਖਾਂ ਲਈ? ਆਮ ਵਿਚਾਰ ਹੈ ਕਿ ਸਰਕਾਰ ਸਮੂਹਕ ਤਰੱਕੀ ਦੇ ਕੰਮਾਂ ਲਈ ਹੁੰਦੀ ਹੈ। ਪਿੰਡਾਂ ਵਿਚ ਸਹੂਲਤਾਂ ਦੇਵੇ। ਸ਼ਹਿਰ ਸਾਫ ਰੱਖੇ, ਕਾਰਖਾਨੇ ਲਗਵਾਏ, ਵਧੇਰੇ ਸਕੂਲ ਖੋਲ੍ਹੇ, ਸੜਕਾਂ ਦਾ ਜਾਲ ਵਿਛਾਏ, ਬਿਜਲੀ ਘਰ ਹੋਵੇ ਆਦਿ। ਪਰ ਇਹ ਤਾਂ ਹਰ ਸਰਕਾਰ ਭਾਵ ਹਰ ਸਿਆਸੀ ਪਾਰਟੀ ਕਹਿੰਦੀ ਹੈ ਤੇ ਕੁਝ ਹੱਦ ਤੱਕ ਕਰਦੀ ਵੀ ਹੈ। ਇਕ ਨਿਰੋਲ ਫਿਰਕੇ ਦੀ ਪਾਰਟੀ ਤੋਂ ਉਸਦੇ ਸਮਰਥਕ ਕੀ ਉਮੀਦ ਰੱਖਦੇ ਹਨ। ਇਹ ਇਕ ਵੱਡੀ ਚੁਣੌਤੀ ਸੀ।

ਪਹਿਲਾ ਟੈਸਟ ਸਰਕਾਰ ਦਾ ਪੰਜਾਬੀ ਬੋਲੀ ਬਾਰੇ ਸੀ। ਇਹ ਬੋਲੀ ਸਮੂਹ ਪੰਜਾਬੀਆਂ ਦੀ ਹੈ ਪਰ ਬਦਕਿਸਮਤੀ ਨਾਲ ਸਿੱਖਾਂ ਨਾਲ ਇਹ ਪੱਕੀ ਜੁੜ ਗਈ ਹੈ। ਜਦ ਤੱਕ ਪੰਜਾਬੀ ਲਿਖਣੀ ਪੜ੍ਹਨੀ ਨਹੀਂ ਆਉਂਦੀ ਸਿੱਖ ਤਾਂ ਆਪਣੀ ਰਹੁ ਰੀਤੀ ਵੀ ਨਹੀਂ ਚਲਾ ਸਕਦਾ। ਪਾਠ ਕਰਨਾ ਸਾਡਾ ਧਰਮ ਹੈ। ਇਸ ਬੋਲੀ ਨੂੰ ਰਾਜ ਭਾਸ਼ਾ ਬਣਵਾਉਣਾ ਅਕਾਲੀ ਦਲ ਦਾ ਪ੍ਰੋਗਰਾਮ ਸੀ। ਜਥੇਦਾਰ ਗੁਰਨਾਮ ਸਿੰਘ ਦੀ ਸਰਕਾਰ ਨੇ ਇਸ ਪੱਖੋਂ ਕੁਝ ਵੀ ਨਾ ਕੀਤਾ। ਲੋਹੜਾ ਰੱਬ ਦਾ ਜਦ ਸ: ਗਿਆਨ ਸਿੰਘ ਰਾੜੇਵਾਲਾ ਜੋ ਉਸ ਵਕਤ ਕਾਂਗਰਸ ਦੇ ਲੀਡਰ ਸਨ, ਨੇ ਗਵਰਨਰ ਦੇ ਭਾਸ਼ਣ ਦੀ ਬਹਿਸ ਸਮੇਂ ਇਹ ਮਦ ਲਿਆਂਦੀ ਕਿ ਪੰਜਾਬੀ ਰਾਜ ਭਾਸ਼ਾ ਹੋਵੇ ਤਾਂ ਅਕਾਲੀ ਸਰਕਾਰ ਨੇ ਉਸਦਾ ਵਿਰੋਧ ਕੀਤਾ, ਪਰ ਕਈ ਅਕਾਲੀ ਇਸ ਬਾਰੇ ਕਾਂਗਰਸ ਨਾਲ ਵੋਟਾਂ ਪਾ ਗਏ ਤੇ ਸਰਕਾਰ ਦੀ ਹਾਰ 'ਤੇ ਹੇਠੀ ਹੋ ਗਈ। ਮੁੜ ਜਦ ਸ: ਲਛਮਣ ਸਿੰਘ ਗਿੱਲ ਨੇ ਬਗਾਵਤ ਕਰਕੇ ਕਾਂਗਰਸ ਦੀ ਮਦਦ ਨਾਲ ਸਰਕਾਰ ਬਣਾਈ ਤਾਂ ਜਾ ਕੇ ਪੰਜਾਬੀ ਨੂੰ ਰਾਜ ਭਾਸ਼ਾ ਦਾ ਦਰਜਾ ਪ੍ਰਾਪਤ ਹੋਇਆ। ਇਸ ਗੱਲ ਕਰਕੇ ਹਮੇਸ਼ਾ ਗਿੱਲ ਸਾਹਿਬ ਪ੍ਰਤੀ ਲੋਕਾਂ ਦੀ ਉਸਤਤ ਰਹੇਗੀ।

ਮੁੜ ਜਸਟਿਸ ਗੁਰਨਾਮ ਸਿੰਘ ਅਕਾਲੀ ਮੁੱਖ ਮੰਤਰੀ ਬਣੇ। ਸ: ਪ੍ਰਕਾਸ਼ ਸਿੰਘ ਬਾਦਲ ਦੋ ਵਾਰੀ ਮੁੱਖ ਮੰਤਰੀ ਬਣੇ। ਅਕਾਲੀ ਰਾਜ ਦੀ ਦੇਣ ਗੁਰੂ ਨਾਨਕ ਦੇਵ ਯੂਨੀਵਰਸਿਟੀ ਹੈ। ਜਦ ਵੀ ਅਕਾਲੀ ਸਰਕਾਰ ਬਣਦੀ ਹੈ ਉਹ ਵੱਡਾ ਸਮਾਂ ਪੇਂਡੂ ਤਰੱਕੀ 'ਤੇ ਲਗਾਉਂਦੀ

ਹੈ। ਬੜੀਆਂ ਸਕੀਮਾਂ ਚਲਾਈਆਂ ਗਈਆਂ, ਪਰ ਕੋਈ ਧਾਰਮਿਕ ਪੱਖੋਂ ਵੱਡੀ ਪ੍ਰਾਪਤੀ ਨਹੀਂ ਹੈ ਜੋ ਦੱਸ ਸਕੇ ਸਿੱਖ ਧਰਮ ਲਈ ਕੀਤਾ ਗਿਆ। ਇਸਦੇ ਉਲਟ ਕਾਂਗਰਸ ਸਰਕਾਰ 1972 ਤੋਂ 1977 ਤੱਕ ਰਹੀ ਜਿਸਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਨੇ ਬੜੇ ਕੰਮ ਸਿੱਖੀ ਪ੍ਰਭਾਵ ਵਾਲੇ ਕੀਤੇ। ਗੁਰੂ ਗੋਬਿੰਦ ਸਿੰਘ ਮਾਰਗ ਤੇ ਉਸਤੇ ਮਹਾਨ ਯਾਤਰਾ ਸਦੀਵੀ ਯਾਦ ਰਹਿਣਗੇ। ਫਿਰ ਗੁਰ ਤੇਗ਼ ਬਹਾਦਰ ਜੀ ਦੇ 300 ਸਾਲਾ ਸ਼ਹੀਦੀ ਯਾਦ ਦਾ ਜਲੂਸ ਤੇ ਦਿੱਲੀ 'ਚ ਸਮਾਗਮ ਗਿਆਨੀ ਜੀ ਦੀਆਂ ਸਿੱਖ ਹੋਣ ਦੀਆਂ ਯਾਦਾਂ ਹਨ। ਸਭਰਾਵਾਂ ਦੀ ਸਿੱਖਾਂ ਦੀ ਅੰਗਰੇਜ਼ਾਂ ਨਾਲ ਹੋਈ ਜੰਗ ਦਾ ਫੇਰੂ ਸ਼ਹਿਰ ਦਾ ਮਿਊਜ਼ੀਅਮ ਅੱਜ ਵੀ ਜਾ ਕੇ ਵੇਖੋ ਸਿੱਖੀ ਦੀ ਸ਼ਾਨ ਵਧਾਉਂਦਾ ਹੈ। ਗਿਆਨੀ ਜੀ ਨੇ ਗੁਰੂ ਜੀ ਦੇ ਸ਼ਸਤਰ ਇੰਗਲੈਂਡ ਤੋਂ ਲੱਭਣ ਵਾਲੇ ਡਾਕਟਰ ਡਬਲਿਊ. ਸੀ. ਆਰਚਰ ਨੂੰ ਬੁਲਾਕੇ ਸਨਮਾਨਿਤ ਕੀਤਾ। ਯੋਗੀ ਹਰਭਜਨ ਸਿੰਘ ਨੂੰ ਹਮੇਸ਼ਾ ਸਨਮਾਨ ਦਿਤਾ। ਇਹ ਸਾਰਾ ਸਿੱਖੀ ਪ੍ਰਭਾਵ ਵਧਾਉਣ 'ਚ ਸਹਾਈ ਹੋਇਆ। ਹੁਣ ਜੋ ਅਕਾਲੀ-ਭਾਜਪਾ ਸਰਕਾਰ ਬਣੀ ਹੈ ਸਿੱਖੀ ਭਾਵਨਾ ਨੂੰ ਘਟਾਉਣਾ ਨਹੀਂ ਚਾਹੀਦਾ। ਇਤਨਾ ਵੱਡਾ ਸੰਘਰਸ਼ ਕਾਹਦੇ ਲਈ ਕੀਤਾ? ਭਾਜਪਾ ਧਰਮ ਦੀ ਚੜ੍ਹਤ ਲਈ ਕਦੇ ਪਿੱਛੇ ਨਹੀਂ ਹਟੇਗੀ। ਹੁਣ ਕੀ ਏਜੰਡਾ ਹੋਵੇ ਜੋ ਸਰਕਾਰ ਸਿੱਖ ਧਰਮ ਨਾਲ ਆਪਣੀ ਵਚਨਬੱਧਤਾ ਦੱਸ ਸਕੇ :

1. 1999 ਵਿਚ ਖਾਲਸੇ ਦਾ 300 ਸਾਲਾ ਜਨਮ ਦਿਨ ਆ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵਿਸਾਖੀ 1999 ਨੂੰ ਆਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਛਕਾ ਕੇ ਖਾਲਸਾ ਸਾਜਿਆ ਸੀ। ਸਰਕਾਰ ਨੂੰ ਇਹ ਮਨਾਉਣ ਲਈ ਹੁਣ ਤੋਂ ਹੀ ਕਮੇਟੀ ਬਣਾਕੇ ਪ੍ਰੋਗਰਾਮ ਉਲੀਕਣਾ ਚਾਹੀਦਾ ਹੈ। ਸਾਰੇ ਵਿਸ਼ਵ ਵਿਚ ਇਸਨੂੰ ਮਨਾਉਣ ਦੀ ਯੋਜਨਾ ਬਣਾਈ ਜਾਵੇ। ਖਾਲੀ ਜਲੂਸ ਤੇ ਦੀਵਾਨ ਤੱਕ ਹੀ ਸੀਮਤ ਨਾ ਰਹਿਣ। ਕੁਝ ਯਾਦਗਾਰੀ ਗੱਲਾਂ ਸੋਚੀਆਂ ਜਾਣ।

2. ਭਾਰਤ ਦੀ ਆਜ਼ਾਦੀ ਦੀ ਅੱਧੀ ਸ਼ਤਾਬਦੀ ਇਸ ਸਾਲ ਅਗਸਤ ਤੋਂ ਸਾਰੇ ਦੇਸ਼ ਵਿਚ ਮਨਾਈ ਜਾ ਰਹੀ ਹੈ ਇਸਦੇ ਲਈ ਸਿੱਖਾਂ ਦਾ ਬਹੁਤ ਵੱਡਾ ਹਿੱਸਾ ਹੈ। ਇਸਨੂੰ ਮਨਾਉਣ ਲਈ ਕਮੇਟੀ ਬਣਾਕੇ ਪੂਰਾ ਤਾਣ ਲਾਓ, ਇਹ ਦੱਸਣ ਲਈ ਕਿ ਸਿੱਖਾਂ ਨੇ ਆਜ਼ਾਦੀ ਵਿਚ ਕਿੰਨਾ ਹਿੱਸਾ ਪਾਇਆ ਅਤੇ ਪਿਛਲੇ 50 ਸਾਲਾਂ ਵਿਚ ਭਾਰਤ ਦੀ ਉਨਤੀ ਵਿਚ ਕੀ ਕੀਤਾ ਇਹਦੇ ਵਿਚ ਦੇਰ ਨਾ ਹੋਵੇ, ਸਮਾ ਥੋੜ੍ਹਾ ਹੈ।

3. ਪੰਜਾਬ ਟੂਰਿਜ਼ਮ ਵਿਚ ਪਛੜ ਗਿਆ ਹੈ। ਇਸ ਵੱਲ ਧਿਆਨ ਦੇਵੋ। ਦਰਬਾਰ ਸਾਹਿਬ ਅੰਮ੍ਰਿਤਸਰ ਦੁਨੀਆਂ ਭਰ ਲਈ ਖਿੱਚ ਹੈ। ਚੰਗੇ ਪ੍ਰਬੰਧ ਕਰਕੇ ਯਾਤਰੀਆਂ ਨੂੰ ਸਹੂਲਤਾਂ ਦੇਵੋ। ਭਾਰਤ ਨੂੰ ਲੋੜ ਹੈ। ਲੋਕ ਵਧੇਰੇ ਆਉਣ। ਸਿੱਖ ਇਸ ਵੇਲੇ 15 ਤੋਂ 20 ਲੱਖ ਬਾਹਰ ਦੇਸ਼ਾਂ ਵਿਚ ਵੱਸੇ ਹਨ। ਉਹ ਹਰ ਸਾਲ ਆਉਂਦੇ ਹਨ। ਇਹੋ ਟੂਰਿਜ਼ਮ ਹੈ। ਇਸ ਲਈ ਯੋਗ ਸਾਧਨ ਲੱਭੋ।

4. ਯੂਨੀਵਰਸਿਟੀ, ਸਕੂਲ ਬੋਰਡ, ਸਿੱਖਿਆ ਵਿਭਾਗ, ਭਾਸ਼ਾ ਵਿਭਾਗ ਆਦਿ ਕਈ ਵੱਡੇ ਅਦਾਰੇ ਹਨ। ਲੋੜ ਹੈ ਇਹਨਾਂ ਦੀਆਂ ਕਿਤਾਬਾਂ, ਸਲੇਬਸ ਤੇ ਪੜ੍ਹਾਈ 'ਚ ਸਿੱਖ ਇਤਿਹਾਸ, ਸਿੱਖ ਸਿਧਾਂਤ, ਸਿੱਖ ਪਰੰਪਰਾਵਾਂ ਨੂੰ ਸਹੀ ਢੰਗ ਨਾਲ ਪੇਸ਼ ਕਰਨ ਦੀ। ਕਿਸ ਗੱਲ ਦੀ ਸ਼ਰਮ ਹੈ? ਕਿਉਂ ਨਾ ਸਰਕਾਰ ਇਹਨਾਂ ਵਿਚ ਠੀਕ ਪਾਲਿਸੀ ਧਾਰਨ ਕਰੇ। ਇਹ ਤਾਂ ਆਪਣੇ ਦੇਸ਼ ਦੀ ਸੰਸਕ੍ਰਿਤੀ ਹੈ, ਕੋਈ ਰੋਕੇਗਾ ਨਹੀਂ। ਬੱਚਿਆਂ ਨੂੰ ਪਹਿਲਾਂ ਆਪਣਾ ਵਿਰਸਾ ਤਾਂ ਸਮਝ ਲੈਣ ਦਿਓ। ਜਦੋਂ ਮੈਂ ਅੰਗਰੇਜ਼ਾਂ ਦਾ ਇਤਿਹਾਸ ਪੜ੍ਹਦਾ ਸੀ, ਯੂਰਪ ਦੀਆਂ ਸਿਫ਼ਤਾਂ ਦੇ ਰੱਟੇ ਹੀ ਲਾਉਂਦੇ ਸਾਂ।

5. ਪੰਜਾਬ ਦਾ ਵਡਮੁੱਲਾ ਵਿਰਸਾ ਹੈ ਸਾਡੇ ਪੁਰਾਤਨ ਅਸਥਾਨ ਅਤੇ ਲੋੜ ਹੈ ਉਹਨਾਂ ਦੀ ਸੰਭਾਲ ਦੀ। ਸਾਰੇ ਇਤਿਹਾਸਕ ਅਸਥਾਨ ਢਾਹੇ ਜਾ ਰਹੇ ਹਨ। ਸਾਡਾ ਖੁਰਾ ਖੋਜ ਮਿਟਾਉਣ ਵਿਚ ਅਸੀਂ ਆਪ ਜ਼ਿੰਮੇਵਾਰ ਹਾਂ। ਸਰਕਾਰ ਕਾਨੂੰਨ ਬਣਾਕੇ ਸਖ਼ਤੀ ਕਰੇ ਅਤੇ ਰਹਿੰਦੇ ਅਸਥਾਨ ਬਚਾ ਲਵੇ। ਇਤਿਹਾਸ ਨੂੰ ਮਿਟਾਉਣ ਲਈ ਹਿੱਸਾ ਨਾ ਪਾਵੇ।

6. ਪੰਜਾਬੀ ਸਭਿਆਚਾਰ ਅੱਜ ਕੱਲ੍ਹ ਲੱਚਰ ਬੋਲੀ ਵਿਚ ਅਤੇ ਪੱਛਮੀ ਸੱਭਿਅਤਾ ਦੇ ਅਸਰ ਹੇਠਾਂ ਆ ਚੁੱਕਾ ਹੈ। ਪਾਕਿਸਤਾਨ ਦੀ ਸਰਕਾਰ ਨੇ ਇਹ ਸਭ ਬੰਦ ਕਰ ਦਿਤਾ ਹੈ। ਕੋਈ ਮਹਿਣਾ ਨਹੀਂ ਉਹਨਾਂ ਨੂੰ। ਕਲਾਕਾਰਾਂ ਨੂੰ ਹਦਾਇਤ ਦੇਵੋ। ਸਰਕਾਰ ਇਸ ਨੂੰ ਠੱਲ੍ਹ ਪਾਵੇ, ਇਹ ਅਦੁੱਤੀ ਸੇਵਾ ਹੋਵੇਗੀ।

7. ਲਿਟਰੇਚਰ-ਲੋੜ ਹੈ ਪੰਜਾਬ ਨੂੰ ਵਿਸ਼ਵ ਵਿਚ ਆਪਣੀ ਵਡਿਆਈ ਦੀ। ਬਥੇਰਾ ਕੁਝ ਹੈ ਦੱਸਣ ਨੂੰ। ਚੰਗੇ ਢੰਗ ਨਾਲ ਫਿਲਮਾਂ, ਵੀਡੀਓ ਕੈਸਟ, ਗਾਣਿਆਂ ਦੀ ਕੈਸਟਾਂ, ਕਿਤਾਬਾਂ, ਰਸਾਲੇ ਇਸ ਪੱਖ ਨੂੰ ਉਜਾਗਰ ਕਰਨ ਲਈ ਸਰਕਾਰ ਕੋਲ ਸਭ ਕੁਝ ਹੈ। ਮਨ ਬਣਾਉਣ ਦੀ ਲੋੜ ਹੈ।

ਸੁਝਾਅ ਤਾਂ ਹੋਰ ਵੀ ਹਨ ਪਰ ਪਹਿਲਾਂ ਸਰਕਾਰ ਮਨ ਬਣਾਵੇ ਕਿ ਇਹ ਸਾਡਾ ਕਰਤੱਵ ਹੈ। ਅਸੀਂ ਵਚਨਬੱਧ ਹਾਂ ਸਿੱਖੀ ਸਿਧਾਂਤ ਨਾਲ। ਸਿੱਖਾਂ ਦੀ ਰੂਹਾਨੀ ਤਰੱਕੀ ਸਾਡਾ ਨਿਸ਼ਾਨਾ ਹੈ। ਇਹ ਫਿਰਕੂਪੁਣਾ ਨਹੀਂ। ਕਿਵੇਂ ਮਹਾਂਭਾਰਤ ਅਤੇ ਰਮਾਇਣ ਸੀਰੀਅਲ ਟੀ.ਵੀ. 'ਤੇ ਆਏ। ਕਿਵੇਂ ਰੋਜ਼ ਧਾਰਮਿਕ ਪ੍ਰੋਗਰਾਮ ਆ ਰਹੇ ਹਨ। ਵਿਦੇਸ਼ਾਂ ਵਿਚ ਈਸਾਈ ਮਤ ਲਈ ਸਰਕਾਰਾਂ ਸਭ ਕੁਝ ਕਰਦੀਆਂ ਹਨ। ਪੰਜਾਬ ਦੇ ਪਿੰਡਾਂ ਦੀ ਸਾਰ ਲੈਣਾ ਜ਼ਰੂਰੀ ਹੈ ਪਰ ਲੋਕਾਂ ਦਾ ਚਰਿੱਤਰ ਅਤੇ ਧਾਰਮਿਕ ਭਾਵਨਾਵਾਂ ਨੂੰ ਵੀ ਮਜ਼ਬੂਤ ਕਰੋ।

(ਅਪ੍ਰੈਲ 1997)

# 30

# ਅਕਾਲੀ ਦਲ ਨੂੰ ਸਹੀ ਅਰਥਾਂ 'ਚ ਸਿਆਸੀ ਪਾਰਟੀ ਬਣਾਓ

ਬੜਾ ਅਚੰਭਾ ਹੋਵੇਗਾ ਇਹ ਪੜ੍ਹ ਕੇ ਕਿ ਅੱਜ ਭਾਰਤ ਵਿਚ ਜੋ ਸਿਆਸੀ ਪਾਰਟੀਆਂ ਮੌਜੂਦ ਹਨ ਉਨ੍ਹਾਂ ਵਿਚ ਸਭ ਤੋਂ ਪੁਰਾਣੀ ਕਾਂਗਰਸ ਪਾਰਟੀ ਹੈ ਜਿਹੜੀ 100 ਸਾਲ ਪਹਿਲਾਂ ਬਣੀ ਸੀ। ਇਸ ਤੋਂ ਮਗਰੋਂ ਨੰਬਰ ਦੋ 'ਤੇ ਅਕਾਲੀ ਪਾਰਟੀ ਆਉਂਦੀ ਹੈ। ਕਿੰਨੀ ਹੈਰਾਨੀ ਵਾਲੀ ਗੱਲ ਹੈ ਕਿ ਅਕਾਲੀ ਪਾਰਟੀ 75 ਸਾਲ ਤੋਂ ਵੱਧ ਉਮਰ ਦੀ ਹੈ। ਬਾਕੀ ਸਾਰੀਆਂ ਕੌਮੀ ਅਤੇ ਖੇਤਰੀ ਪਾਰਟੀਆਂ ਬਾਅਦ ਵਿਚ ਬਣੀਆਂ ਹਨ। ਕਮਿਊਨਿਸਟ ਪਾਰਟੀ ਦਾ ਵਜੂਦ ਰੂਸ ਦੇ ਇਨਕਲਾਬ ਪਿਛੋਂ ਹੋਇਆ ਤੇ ਇਸ ਦਾ ਪਹਿਲਾਂ ਟਾਂਵਾਂ-ਟਾਂਵਾਂ ਮੈਂਬਰ ਸੀ ਪਰ ਪੱਕੇ ਤੌਰ 'ਤੇ ਪਾਰਟੀ 1930 ਵਿਚ ਬਣੀ। ਪੰਜਾਬ ਦੇ ਤਕਰੀਬਨ ਸਾਰੇ ਕਮਿਊਨਿਸਟ ਲੀਡਰ ਹਰਕਿਸ਼ਨ ਸਿੰਘ ਸੁਰਜੀਤ ਤੇ ਕੁਝ ਕੁ ਹੋਰਾਂ ਨੂੰ ਛੱਡ ਕੇ ਅਕਾਲੀ ਪਾਰਟੀ ਦੀ ਉਪਜ ਹਨ। ਅੱਜ ਦੀਆਂ ਵੱਡੀਆਂ ਪਾਰਟੀਆਂ ਵਿਚੋਂ ਭਾਰਤੀ ਜਨਤਾ ਪਾਰਟੀ 1980 ਵਿਚ ਬਣੀ। ਇਹ ਪਹਿਲਾਂ ਜਨਸੰਘ ਸੀ, ਜੋ ਸ੍ਰੀ ਸ਼ਿਆਮਾ ਪ੍ਰਸਾਦ ਮੁਕਰਜੀ ਨੇ 1951 ਵਿਚ ਬਣਾਈ ਸੀ। ਜਨਤਾ ਦਲ (ਜਨਤਾ ਪਾਰਟੀ) ਤਾਂ ਬਣਿਆ ਹੀ 1977 ਵਿਚ ਜੈ ਪ੍ਰਕਾਸ਼ ਨਰਾਇਣ ਦੇ ਅੰਦੋਲਨ ਕਰਕੇ ਸੀ। ਖੇਤਰੀ ਪਾਰਟੀਆਂ ਤੇਲਗੂ ਦੇਸਮ ਕੇਵਲ 15 ਸਾਲ ਪੁਰਾਣੀ ਹੈ, ਡੀ.ਐਮ.ਕੇ. ਮਦਰਾਸ ਵਿਚ 1962 ਵਿਚ ਬਣੀ, ਆਸਾਮ ਵਿਚ ਵਿਦਿਆਰਥੀ ਪ੍ਰੀਸ਼ਦ ਤੇ ਝਾਰਖੰਡ ਬਿਹਾਰ ਵਿਚ ਵੀ ਕੁਝ ਦਹਾਕੇ ਹੀ ਪੁਰਾਣੀਆਂ ਹਨ। ਨੈਸ਼ਨਲ ਕਾਨਫਰੰਸ ਸ਼ੇਖ ਅਬਦੁੱਲਾ ਨੇ 1938 ਵਿਚ ਬਣਾਈ ਸੀ। ਬਹੁਜਨ ਸਮਾਜ ਪਾਰਟੀ, ਨੈਸ਼ਨਲ ਫਰੰਟ ਆਦਿ ਸਭ ਪਾਰਟੀਆਂ 10 ਸਾਲ ਦੇ ਅੰਦਰ-ਅੰਦਰ ਹੀ ਬਣੀਆਂ ਹਨ।

ਅਕਾਲੀ ਦਲ ਸਿਆਸੀ ਪਾਰਟੀ ਇਸ ਲਈ ਬਣੀ ਸੀ ਕਿਉਂਕਿ ਸਿੱਖਾਂ ਨੇ ਸਿਆਸਤ ਵਿਚ ਹਿੱਸਾ ਲੈਣ ਦਾ ਫੈਸਲਾ ਕੀਤਾ ਸੀ। ਇਹ ਸਾਰੇ ਪਾਠਕ ਚੰਗੀ ਤਰ੍ਹਾਂ ਸਮਝ ਲੈਣ ਕਿ ਧਾਰਮਿਕ ਕੰਮਾਂ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਖਰੀ ਉਦੋਂ ਹੀ ਬਣਾਈ ਗਈ ਸੀ। ਕਈ ਅੱਜ ਕਹਿੰਦੇ ਹਨ ਕਿ ਧਰਮ ਤੇ ਸਿਆਸਤ ਇਕੱਠੀ ਹੈ ਉਹ ਉਪਰਕੋਤ ਵੱਖਰੀਆਂ ਬਣੀਆਂ ਸੰਸਥਾਵਾਂ ਦੀ ਹੋਂਦ ਨੂੰ ਵੇਖ ਲੈਣ। ਇਨ੍ਹਾਂ ਨੂੰ ਇਕ ਕਰਨ ਬਾਰੇ ਕਦੇ ਵਿਚਾਰ ਨਹੀਂ ਹੋਈ। ਪਰ ਮੇਰਾ ਵਿਸ਼ਾ ਇਸ ਵਿਵਾਦ ਵਿਚ ਪੈਣ ਦਾ ਨਹੀਂ ਹੈ। ਅਕਾਲੀ ਦਲ ਨੂੰ ਇਹ ਮਾਣ ਪ੍ਰਾਪਤ ਹੈ ਕਿ ਇਸ ਨੇ ਬੜੇ ਵੱਡੇ-ਵੱਡੇ ਸਿਆਸੀ ਲੀਡਰਾਂ ਨੂੰ ਦੇਸ਼ ਦੇ ਸਾਹਮਣੇ ਲਿਆਂਦਾ ਹੈ।

ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਅਤੇ ਮਾਸਟਰ ਤਾਰਾ ਸਿੰਘ ਦਾ ਹਾਲੀਂ ਵੀ



ਕੋਈ ਸਾਨੀ ਪੈਦਾ ਨਹੀਂ ਹੋ ਸਕਿਆ। ਸ: ਸੋਹਣ ਸਿੰਘ ਜੋਸ਼, ਵਿਸ਼ਵ ਪ੍ਰਸਿੱਧ ਕਮਿਊਨਿਸਟ ਲੀਡਰ, ਸ: ਪਰਤਾਪ ਸਿੰਘ ਕੈਰੋਂ, ਸ: ਸਵਰਨ ਸਿੰਘ, ਸ: ਬਲਦੇਵ ਸਿੰਘ, ਸ: ਹੁਕਮ ਸਿੰਘ ਸਪੀਕਰ ਲੋਕ ਸਭਾ, ਗੁਰਮੁਖ ਸਿੰਘ ਮੁਸਾਫਰ ਆਦਿ ਕੌਮਾਂਤਰੀ ਆਗੂ ਇਸੇ ਪਾਰਟੀ ਵਿਚੋਂ ਸਨ। ਹਰ ਅਕਾਲੀ ਨੂੰ ਕਾਂਗਰਸ ਪਾਰਟੀ ਦਾ ਮੈਂਬਰ ਬਣਨ ਦੀ ਖੁੱਲ੍ਹ ਸੀ ਜੋ 1942 ਵਿਚ ਖਤਮ ਕੀਤੀ ਗਈ, ਜਦ ਦੂਜੀ ਜੰਗ ਸਮੇਂ ਅੰਗਰੇਜ਼ਾਂ ਦੀ ਮਦਦ ਕਰਨ ਦੇ ਵਿਸ਼ੇ 'ਤੇ ਆਪਸ ਵਿਚ ਮਤਭੇਦ ਪੈਦਾ ਹੋ ਗਏ ਸਨ।

ਅਕਾਲੀ ਪਾਰਟੀ ਨੂੰ ਹੀ ਮਾਣ ਹੈ ਕਿ ਜਦ 1946 ਵਿਚ ਅੰਗਰੇਜ਼ਾਂ ਨੇ ਭਾਰਤ ਆਜ਼ਾਦ ਕਰਨ ਦਾ ਫੈਸਲਾ ਕੀਤਾ ਤਾਂ ਤਿੰਨ ਪਾਰਟੀਆਂ ਨੂੰ ਲੰਡਨ ਜਾ ਕੇ ਫੈਸਲੇ 'ਤੇ ਦਸਤਖ਼ਤ ਕਰਨ ਲਈ ਬੁਲਾਇਆ ਗਿਆ, ਕਾਂਗਰਸ ਵਲੋਂ ਪੰਡਤ ਜਵਾਹਰ ਲਾਲ ਨਹਿਰੂ, ਮੁਸਲਿਮ ਲੀਗ ਵਲੋਂ ਮੁਹੰਮਦ ਅਲੀ ਜਿਨਾਹ ਅਤੇ ਅਕਾਲੀ ਦਲ ਵਲੋਂ ਸ. ਬਲਦੇਵ ਸਿੰਘ। ਮਾਸਟਰ ਤਾਰਾ ਸਿੰਘ ਦੀ ਦੂਰ-ਅੰਦੇਸ਼ੀ ਦਾ ਸਦਕਾ ਉਸ ਵਕਤ ਸਿੱਖ ਕੌਮ ਨੇ ਭਾਰਤ ਨਾਲ ਰਹਿਣ ਦਾ ਫੈਸਲਾ ਲਿਆ। ਅੱਜ ਕਈ ਇਸ ਫੈਸਲੇ ਨੂੰ ਗਲਤ ਤੇ ਸਿੱਖ ਵਿਰੋਧੀ ਆਖਦੇ ਹਨ ਪਰ ਜਦ ਠੰਢੇ ਦਿਮਾਗ਼ ਨਾਲ ਸੋਚਦੇ ਹਨ ਕਿ ਜੋ ਅਸੀਂ ਆਰਥਿਕ, ਧਾਰਮਿਕ ਅਤੇ ਸਿਆਸੀ ਲਾਭ ਖੱਟਿਆ ਹੈ, 50 ਸਾਲਾਂ ਵਿਚ ਉਹ ਭਾਰਤ ਵਿਚ ਰਹਿਣ ਕਰਕੇ ਹੀ ਹੋ ਸਕਿਆ ਹੈ। ਠੀਕ ਹੈ ਸਾਨੂੰ ਕਈ ਗਿਲੇ-ਸ਼ਿਕਵੇ ਹਨ। ਉਨ੍ਹਾਂ ਮੰਗਾਂ ਲਈ ਸੰਘਰਸ਼ ਵੀ ਚਲਦੇ ਰਹੇ ਪਰ ਇਹ ਕਿਧਰੇ ਨਹੀਂ ਕਿਸੇ ਕਿਹਾ ਕਿ ਭਾਰਤ ਵਿਚ ਸਾਨੂੰ ਆਉਣ ਨਾਲ ਘਾਟਾ ਹੋਇਆ ਹੈ।

ਮੈਂ ਅਸਲ ਮੁੱਦੇ ਵੱਲ ਆਉਂਦਾ ਹਾਂ। ਇਤਨੇ ਸ਼ਾਨਦਾਰ ਇਤਿਹਾਸ ਵਾਲੀ ਪਾਰਟੀ ਜਿਸ ਨੇ ਭਾਰਤ ਨੂੰ ਇਤਨੇ ਲੀਡਰ ਦਿਤੇ ਜਿਨ੍ਹਾਂ ਨੇ ਇਤਿਹਾਸ ਵਿਚ ਆਪਣੀ ਥਾਂ ਬਣਾਈ, ਦੀ ਬਣਤਰ ਅਤੇ ਦਫ਼ਤਰ ਦੇ ਕੰਮ ਕਾਜ ਵੱਲ ਨਿਗਾਹ ਮਾਰੀਏ ਤਾਂ ਇਹ ਵਿਚਾਰ ਪੈਦਾ ਹੁੰਦਾ ਹੈ, ਕਿ ਕੀ ਇਹ ਸੱਚ ਹੈ ਜੋ ਮੈਂ ਉਪਰ ਵਰਨਣ ਕੀਤਾ ਹੈ? ਆਓ ਇਸ ਨੂੰ ਘੋਖੀਏ ਅਤੇ ਇਸ ਬਾਰੇ ਅੱਜ ਦੇ ਪਾਰਟੀ ਪ੍ਰਧਾਨ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਕੁਝ ਸੁਝਾਅ ਪੇਸ਼ ਕਰੀਏ :

1. ਪਾਰਟੀ ਦਾ ਦਫਤਰ ਨਾ ਹੋਣ ਵਰਗਾ ਹੀ ਰਿਹਾ ਹੈ। ਸ਼੍ਰੋਮਣੀ ਕਮੇਟੀ ਦੇ ਸਾਹਮਣੇ ਪਹਿਲਾਂ ਇਕ ਕਮਰੇ 'ਤੇ ਬੋਰਡ ਲੱਗਾ ਹੁੰਦਾ ਸੀ ਫਿਰ ਇਹ ਬਾਬਾ ਅਟੱਲ ਵਾਲੀ ਗਲੀ ਵਿਚ ਚਲਿਆ ਗਿਆ। ਕੋਈ ਪੱਕਾ ਦਫ਼ਤਰ ਕਿਧਰੇ ਨਜ਼ਰ ਹੀ ਨਹੀਂ ਆਇਆ। ਲੋੜ ਹੈ ਕਿ ਆਲੀਸ਼ਾਨ ਦਫ਼ਤਰ ਹੋਵੇ ਜਿਸ ਵਿਚ ਪਾਰਟੀ ਦੀ ਲੋੜ ਅਨੁਸਾਰ ਸਹੂਲਤਾਂ ਹੋਣ। ਇਹ ਦਫ਼ਤਰ ਚੰਡੀਗੜ੍ਹ ਵਿਚ ਹੋਣਾ ਚਾਹੀਦਾ ਹੈ। ਆਪ ਬਾਦਲ ਸਾਹਿਬ ਦੋ ਵਾਰੀ ਮੁੱਖ ਮੰਤਰੀ ਰਹੇ ਹਨ। ਇਕ ਪਲਾਟ ਲੈ ਕੇ ਦਫ਼ਤਰ ਬਣਵਾ ਦੇਣ। ਗਿ. ਜ਼ੈਲ ਸਿੰਘ ਕਾਂਗਰਸ ਭਵਨ 1976 ਵਿਚ ਬਣਵਾ ਗਏ। ਦਿੱਲੀ ਵਿਚ ਵੇਖੋ ਕਮਿਊਨਿਸਟ ਪਾਰਟੀ ਨੇ ਕਿਵੇਂ ਆਪਣੇ ਆਲੀਸ਼ਾਨ ਦਫ਼ਤਰ ਬਣਾਏ ਹਨ।

ਇਹ ਸਿਹਰਾ ਤੁਸੀਂ ਲਵੋ। ਕਿੰਨੇ ਸੰਤ ਮਹਾਰਾਜ ਸੇਵਾ ਵਿਚ ਲੱਗੇ ਹਨ ਕਿਸੇ ਨੂੰ ਬੇਨਤੀ ਕਰੋ। ਇਹ ਵੀ ਸੇਵਾ ਹੋਵੇਗੀ। ਦਫ਼ਤਰ ਵਿਚ ਵੱਡਾ ਹਾਲ ਹੋਵੇ ਜਿਥੇ 300

ਤੋਂ ਵੱਧ ਡੈਲੀਗੇਟ ਬੈਠ ਸਕਣ। ਦਫ਼ਤਰ ਵਿਚ ਕੰਪਿਊਟਰ ਲਗਾ ਕੇ ਸਾਰਾ ਇਤਿਹਾਸ, ਸਾਰੇ ਡੈਲੀਗੇਟਾਂ ਦੇ ਨਾਂ, ਸਾਰੀ ਕਾਰਵਾਈ ਡਿਸਕਾਂ ਵਿਚ ਪਾ ਲਵੋ। ਸਾਰਾ ਰਿਕਾਰਡ ਜੇ ਕੋਈ ਹੈ ਤਾਂ ਉਥੇ ਕੰਪਿਊਟਰ ਵਿਚ ਪਾ ਦੇਵੋ।

2. ਇਤਿਹਾਸਕ ਰਿਕਾਰਡ, ਏਨਾ ਕੀਮਤੀ ਇਤਿਹਾਸ ਪਰ ਰਿਕਾਰਡ ਨਹੀਂ ਹੈ। ਸ: ਰਵੇਲ ਸਿੰਘ ਸਾਬਕਾ ਮੰਤਰੀ ਹੀ ਇਕੋ ਇਕ ਵਿਅਕਤੀ ਹਨ ਜੋ ਇਹ ਸੇਵਾ ਕਰ ਸਕਦੇ ਹਨ। ਸਾਰੇ ਅਖ਼ਬਾਰ 70 ਸਾਲ ਦਾ ਇਤਿਹਾਸ ਤੁਹਾਨੂੰ ਦੇ ਸਕਦੇ ਹਨ। 'ਟ੍ਰਿਬਿਊਨ', 'ਅਜੀਤ' ਤੇ 'ਅਕਾਲੀ ਪੱਤ੍ਰਿਕਾ' ਦੀਆਂ ਫਾਈਲਾਂ ਵਿਚੋਂ ਸਭ ਕੁਝ ਮਿਲ ਜਾਵੇਗਾ। ਸਾਰਾ ਇਤਿਹਾਸ ਇਕੱਠਾ ਕਰਕੇ ਦਫ਼ਤਰ ਵਿਚ ਰੱਖੋ।

3. ਕੁਰਬਾਨੀਆਂ ਕਰਨ ਲੱਗਿਆਂ ਅਸੀਂ ਅੱਗਾ ਪਿੱਛਾ ਨਹੀਂ ਵੇਖਦੇ। ਅਕਾਲੀ ਮੋਰਚੇ, ਅਕਾਲੀ ਕਾਨਫਰੰਸਾਂ, ਅਕਾਲੀ ਲੀਡਰਾਂ ਦੀਆਂ ਅੰਗਰੇਜ਼ਾਂ ਨਾਲ ਮੁਲਾਕਾਤਾਂ, ਕਾਂਗਰਸ ਲੀਡਰਾਂ ਨਾਲ, ਜਿਨਾਹ ਨਾਲ ਵੱਡਾ ਕੰਮ ਹੈ ਪਰ ਭਾਰਤ ਸਰਕਾਰ ਦੇ ਫਿਲਮ ਵਿਭਾਗ, ਕਾਂਗਰਸ ਦਫ਼ਤਰ, ਇੰਡੀਆ ਆਫਿਸ ਲਾਇਬ੍ਰੇਰੀ, ਲੰਡਨ, ਮਹਾਤਮਾ ਗਾਂਧੀ ਮੈਮੋਰੀਅਲ ਆਫਿਸ ਦਿੱਲੀ, ਤੀਨ ਮੂਰਤੀ ਭਵਨ, ਆਰਕਾਈਵਜ਼ ਦਫ਼ਤਰ, ਦਿੱਲੀ, ਚੰਡੀਗੜ੍ਹ ਅਤੇ ਲਾਹੌਰ ਆਦਿ ਤੋਂ ਤੁਹਾਨੂੰ ਇਹ ਫਿਲਮਾਂ ਤੇ ਫੋਟੋਆਂ ਮਿਲ ਜਾਣਗੀਆਂ। ਇਨ੍ਹਾਂ ਦੀ ਐਲਬਮ ਬਣਵਾਓ। ਸੰਭਾਲ ਜ਼ਰੂਰੀ ਹੈ।

4. ਸਾਡੇ ਲੀਡਰਾਂ ਦੇ ਚਿੱਠੀ ਪੱਤਰ ਇਤਿਹਾਸਕ ਹਨ। ਇਕੱਠੇ ਕਰਵਾ ਲਵੋ। ਹਾਲੇ ਕਈ ਪਰਿਵਾਰਾਂ ਪਾਸ ਹਨ। ਸਭ ਨੂੰ ਬੇਨਤੀ ਕਰੋ। ਅਸਲ ਜਾਂ ਉਨ੍ਹਾਂ ਦੀਆਂ ਕਾਪੀਆਂ ਮੰਗਵਾਓ। ਮਾਸਟਰ ਜੀ ਦੇ ਜਵਾਈ ਤੋਂ, ਸ. ਰਵੀਇੰਦਰ ਸਿੰਘ ਸਾਬਕਾ ਸਪੀਕਰ ਤੋਂ, ਬਾਬਾ ਖੜਕ ਸਿੰਘ ਜੀ ਦੇ ਪਰਿਵਾਰ ਤੋਂ ਬੜਾ ਕੁਝ ਮਿਲ ਸਕੇਗਾ। ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿਚ ਫੌਜੀ ਹਮਲੇ ਦੌਰਾਨ ਜੇ ਕੁਝ ਬਚ ਗਿਆ ਹੋਵੇ, ਉਥੇ ਅਕਾਲੀ ਜਥਿਆਂ ਦੀਆਂ ਫੋਟੋਆਂ ਹੁੰਦੀਆਂ ਸਨ, ਉਹ ਵੀ ਇਕੱਠੀਆਂ ਕਰਨੀਆਂ ਚਾਹੀਦੀਆਂ ਹਨ।

5. ਤੁਸੀਂ ਜਦ ਇਤਨੀ ਮਜ਼ਬੂਤ ਪਾਰਟੀ ਦੇ ਨੁਮਾਇੰਦੇ ਹੋ, ਫਿਰ ਹੇਠਲੇ ਥੰਮ੍ਹ ਵੀ ਪੱਕੇ ਰੱਖੋ। ਡੈਲੀਗੇਟ ਚੁਣੇ ਜਾਣ ਦੀ ਮਿਆਦ ਪੰਜ ਸਾਲ ਹੋਵੇ। ਉਨ੍ਹਾਂ ਦਾ ਸੈਸ਼ਨ ਹਰ ਸਾਲ ਹੋਵੇ। ਅਕਾਲੀਆਂ ਦਾ ਇਕੋ ਹੀ ਤਰੀਕਾ ਰਿਹਾ ਹੈ ਕਾਨਫਰੰਸ ਕਰਨ ਦਾ, ਹੋਰ ਕਾਨਫਰੰਸਾਂ ਤੋਂ ਇਲਾਵਾ ਸਾਲਾਨਾ ਕਾਨਫਰੰਸਾਂ ਵੀ ਹੁੰਦੀਆਂ ਸਨ, ਅੱਜ ਤੋਂ 30 ਸਾਲ ਪਹਿਲਾਂ ਤੱਕ ਅਤੇ 1947 ਤੋਂ ਪਹਿਲਾਂ ਵੀ ਹਰ ਸਾਲ ਇਹ ਹੁੰਦੀਆਂ ਸਨ ਪਰ ਡੈਲੀਗੇਟਾਂ ਨੂੰ ਕਦੇ ਕਿਸੇ ਨੇ ਨਹੀਂ ਪੁੱਛਿਆ। ਡੈਲੀਗੇਟ ਸੈਸ਼ਨ ਘੱਟ ਤੋਂ ਘੱਟ ਤਿੰਨ ਜਾਂ ਚਾਰ ਦਿਨ ਕਰੋ। ਉਨ੍ਹਾਂ ਦੇ ਲੈਕਚਰ ਹੋਣ, ਸਵਾਲ-ਜਵਾਬ ਹੋਣ ਫਿਰ ਜੋ ਰੈਜ਼ੋਲੂਸ਼ਨ ਪਾਸ ਕਰਨਾ ਹੈ ਉਥੇ ਰੱਖਿਆ ਜਾਵੇ। ਇਸ ਤਰ੍ਹਾਂ ਇਕ ਵਾਰੀ ਵੀ ਨਹੀਂ ਹੋਇਆ। ਹੁਣ ਹੀ ਆਰੰਭ ਕਰ ਦੇਵੋ। ਤੁਹਾਡੇ ਡੈਲੀਗੇਟ ਵਰਕਰ ਬਣਨਗੇ। ਰੀਫਰੈਸ਼ਰ ਕੋਰਸ ਕਰਨਗੇ।

6. ਅੱਜ ਚੋਣ ਕਮਿਸ਼ਨਰ ਨੇ ਹਰ ਸਿਆਸੀ ਪਾਰਟੀ ਨੂੰ ਹਿਸਾਬ ਕਿਤਾਬ ਰੱਖਣ ਦੀ ਹਦਾਇਤ ਕੀਤੀ ਹੈ। ਜੋ ਖਰਚਾ ਤੁਹਾਡੀ ਪਾਰਟੀ ਕਰੇਗੀ ਉਹ ਹਰ ਮੈਂਬਰ ਦੇ ਖਰਚੇ ਤੇ ਹਿਸਾਬ ਵਿਚ ਪਾਇਆ ਜਾਵੇਗਾ। ਸੁਪਰੀਮ ਕੋਰਟ ਨੇ ਪਿਛਲੇ ਹਫਤੇ ਇਸ ਸਬੰਧੀ ਇਕ ਹੋਰ ਨਵਾਂ ਹੁਕਮ ਵੀ ਜਾਰੀ ਕੀਤਾ ਹੈ। ਤੁਸੀਂ ਆਪਣੇ ਹਿਸਾਬ, ਆਮਦਨ ਤੇ ਖਰਚ ਲਈ ਪੱਕਾ ਅਕਾਊਂਟੈਂਟ ਫਰਮ ਤੋਂ ਇਸ ਦਾ ਹਰ ਸਾਲ ਹਿਸਾਬ ਚੈੱਕ ਕਰਵਾਓ। ਹੁਣ ਤਾਂ ਬੈਲੇਂਸ ਸ਼ੀਟ ਵਾਂਗੂੰ ਪਾਰਟੀਆਂ ਨੂੰ ਵੀ ਆਪਣਾ ਹਿਸਾਬ ਵਿਖਾਉਣਾ ਪਵੇਗਾ। ਸਾਡਾ ਤਾਂ ਖੁੱਲ੍ਹਾ ਖਾਤਾ ਹੀ ਰਿਹਾ ਹੈ। ਜਦ ਲੋੜ ਪਈ ਸੰਗਤਾਂ ਤੋਂ ਮੰਗ ਲਿਆ, ਇਸ ਦੀ ਬਣਤਰ ਵੱਲ ਜ਼ਰੂਰ ਧਿਆਨ ਦੇਵੋ।

7. ਅਸੀਂ ਲਿਖਣ ਪੜ੍ਹਨ ਵਿਚ ਘੱਟ ਵਿਸ਼ਵਾਸ ਰੱਖਦੇ ਹਾਂ ਇਸ ਲਈ ਹਮੇਸ਼ਾ ਬੁੱਧੀਜੀਵੀਆਂ ਦੇ ਚੱਕਰ ਵਿਚ ਫਸੇ ਰਹਿੰਦੇ ਹਾਂ। ਆਨੰਦਪੁਰ ਸਾਹਿਬ ਦੇ ਮਤੇ ਬਾਰੇ ਹਾਲਾਂ ਵੀ ਭੰਬਲਭੂਸੇ 'ਚੋਂ ਨਹੀਂ ਨਿਕਲੇ। ਸ: ਕਪੂਰ ਸਿੰਘ ਜੀ ਨੇ ਜੋ ਲਿਖਿਆ ਉਹ ਆਨੰਦਪੁਰ ਸਾਹਿਬ ਵਿਖੇ 1973 ਵਿਚ ਪਾਸ ਹੋਇਆ। ਫਿਰ ਲੋੜ ਅਨੁਸਾਰ 1978 ਵਿਚ ਲੁਧਿਆਣਾ ਕਾਨਫਰੰਸ ਵਿਚ ਬਦਲ ਗਿਆ। ਹੁਣੇ ਦਿੱਲੀ ਵਿਚ ਗੁਰਦੁਆਰਾ ਚੋਣਾਂ ਦੇ ਮੈਨੀਫੈਸਟੋ ਬਾਰੇ ਤੁਹਾਡੇ ਆਪਣੇ ਹਮਦਰਦ ਕੁਲਦੀਪ ਨਈਅਰ ਨੇ ਵੀ ਨੁਕਤਾਚੀਨੀ ਕੀਤੀ ਹੈ। ਅੰਮ੍ਰਿਤਸਰ ਐਲਾਨਨਾਮਾ ਵੀ ਕਦੇ-ਕਦੇ ਉਭਾਰਿਆ ਜਾਂਦਾ ਹੈ। ਵਧੇਰੇ ਵਿਚਾਰਾਂ ਲਈ ਹੁਣੇ ਹੀ ਕਮੇਟੀ ਬਣਾਓ ਜੋ ਪਾਰਲੀਮੈਂਟ ਦੀਆਂ ਚੋਣਾਂ ਲਈ ਮੈਨੀਫੈਸਟੋ ਤਿਆਰ ਕਰੇ। ਉਸ 'ਤੇ ਵਿਚਾਰ ਹੋਵੇ, ਬਾਕੀਆਂ ਨਾਲ ਸਲਾਹ ਕਰੋ। ਤੁਸੀਂ ਸਿਆਸੀ ਪਾਰਟੀ ਹੋ, ਸਾਰੇ ਭਾਰਤ ਵਿਚ ਵਾਤਾਵਰਨ ਵੇਖ ਕੇ ਫੈਸਲੇ ਲਓ।

8. ਹਰ ਪਾਰਟੀ ਦਾ ਇਕ ਬੁਲਾਰਾ ਨਿਯੁਕਤ ਹੁੰਦਾ ਹੈ ਜਿਸ ਨੂੰ ਹਰ ਰੋਜ਼ ਪਾਰਟੀ ਦੀ ਨੀਤੀ ਬਾਰੇ ਬਿਆਨ ਦੇਣ ਦਾ ਹੱਕ ਹੁੰਦਾ ਹੈ। ਕਾਂਗਰਸ ਦੇ ਸ੍ਰੀ ਵੀ.ਐਨ. ਗਾਡਗਿਲ ਹਨ, ਭਾਰਤੀ ਜਨਤਾ ਪਾਰਟੀ ਦੇ ਸ੍ਰੀ ਕੇ.ਐਲ. ਸ਼ਰਮਾ ਹਨ ਪਰ ਅਕਾਲੀ ਪਾਰਟੀ ਦਾ ਹਰ ਕੋਈ ਬੁਲਾਰਾ ਹੈ। ਬਿਆਨ ਉਹ ਦਿੰਦੇ ਹਨ, ਫਸ ਤੁਸੀਂ ਜਾਂਦੇ ਹੋ। ਕੇਵਲ ਇਕ ਨੂੰ ਨਿਯੁਕਤ ਕਰੋ। ਬਾਕੀਆਂ ਨੂੰ ਹੁਕਮ ਦੇਵੋ ਕਿ ਜ਼ਬਾਨ ਨੂੰ ਲਗਾਮ ਦੇਣ। ਮੇਰੇ ਵਿਚਾਰ ਅਨੁਸਾਰ ਸਿੱਖਾਂ ਦਾ ਬਹੁਤਾ ਨੁਕਸਾਨ ਬੇਮੁਹਾਰੇ ਲੀਡਰਾਂ ਦੇ ਬਿਆਨਾਂ ਨਾਲ ਹੋਇਆ ਹੈ।

9. ਹਰ ਮਹੀਨੇ ਨਿਊਜ਼ ਲੈਟਰ ਜਾਂ ਸਰਕੂਲਰ ਕੱਢਣ ਦੀ ਪਿਰਤ ਪਾਓ। ਹਰ ਅਕਾਲੀ ਨੂੰ ਅਖ਼ਬਾਰ ਤੋਂ ਹੀ ਪ੍ਰੋਗਰਾਮ ਮਿਲਦਾ ਹੈ। ਪਾਰਟੀ ਦਾ ਫਰਜ਼ ਹੈ ਕਿ ਆਪਣੇ ਚੰਗੇ ਵਰਕਰਾਂ ਨੂੰ ਲਿਟਰੇਚਰ ਦੇਵੋ।

10. ਮਾਸਟਰ ਤਾਰਾ ਸਿੰਘ ਜੀ ਨੇ ਗ਼ੈਰ ਅਕਾਲੀ ਸਲਾਹਕਾਰ ਰੱਖੇ ਸਨ। ਭਾਈ ਜੋਧ ਸਿੰਘ, ਬਾਵਾ ਹਰਕਿਸ਼ਨ ਸਿੰਘ ਰੱਤੜਾ ਐਡਵੋਕੇਟ, ਸ: ਕਪੂਰ ਸਿੰਘ। ਮਹਾਤਮਾ ਗਾਂਧੀ ਨੇ ਚੋਟੀ ਦੇ ਬੁੱਧੀਜੀਵੀ ਕਾਂਗਰਸ ਤੋਂ ਬਾਹਰ ਆਪਣੇ ਸਲਾਹਕਾਰ ਰੱਖੇ ਸਨ। ਪੰਡਤ ਨਹਿਰੂ ਨੇ ਤਾਂ ਸ੍ਰੀ ਟੀ.ਟੀ. ਕ੍ਰਿਸ਼ਨਾਅਚਾਰੀ, ਡਾ. ਅੰਬੇਦਕਰ, ਸੀ.ਡੀ. ਦੇਸ਼ਮੁੱਖ ਆਪਣੇ ਨਾਲ ਵਜ਼ੀਰ ਬਣਾਏ। ਅੱਜ ਅਕਾਲੀ ਪਾਰਟੀ ਬੜੇ ਨਾਜ਼ੁਕ ਮੋੜ 'ਤੇ ਖੜ੍ਹੀ ਹੈ। ਆਪਣਾ ਸਲਾਹਕਾਰ

ਬੋਰਡ ਬਿਨਾਂ ਅਨਾਊਂਸ ਕਰਨ ਤੋਂ ਰੱਖ ਲਵੇ। ਬੜੇ ਰਿਟਾਇਰਡ ਜੱਜ, ਜਰਨੈਲ, ਅਫ਼ਸਰ ਤੁਹਾਨੂੰ ਮਿਲਣਗੇ ਜੋ ਤੁਹਾਨੂੰ ਚੰਗੀ ਰਾਇ ਦੇ ਸਕਦੇ ਹਨ।

11. ਹੁਣ ਜਦ ਤਕ ਅਕਾਲੀ ਦਲ ਸਮੂਹ ਪੰਜਾਬ ਦੀ ਗੱਲ ਨਹੀਂ ਕਰੇਗਾ, ਚੋਣਾਂ ਵਿਚ ਜਿੱਤ ਪ੍ਰਾਪਤ ਨਹੀਂ ਕਰ ਸਕਦਾ। ਅਕਾਲੀ ਪਾਰਟੀ ਦੇ ਸਮਰਥਕ ਪ੍ਰੋ. ਓ.ਪੀ. ਕਾਹਲੋਂ ਅੰਬਾਲਾ, ਸ੍ਰੀ ਸੁਰਿੰਦਰ ਨਾਥ ਖੋਸਲਾ ਪਟਿਆਲਾ ਤੇ ਨਵਾਬ ਮਲੇਰਕੋਟਲਾ ਆਦਿ ਰਹੇ ਹਨ। ਆਪਣੀ ਕਮੇਟੀ ਵਿਚ ਸੱਚੇ ਪੰਜਾਬੀ ਸ਼ਾਮਲ ਕਰੋ। ਕੁਲਦੀਪ ਨਈਅਰ ਵਰਗਿਆਂ ਜਿਨ੍ਹਾਂ ਨੇ ਸਭ ਤੋਂ ਵੱਧ ਸਿੱਖ ਹੱਕਾਂ ਲਈ ਆਵਾਜ਼ ਉਠਾਈ ਹੈ, ਨੂੰ ਬੁਲਾਕੇ ਆਪਣੀਆਂ ਮੀਟਿੰਗਾਂ ਵਿਚ ਭਾਸ਼ਣ ਕਰਵਾਓ। ਲੇਖ ਲੰਬਾ ਨਾ ਕਰਾਂ-ਜੋ ਉਪਰ ਬੇਨਤੀਆਂ ਹਨ ਉਹ ਹੀ ਤੁਸੀਂ ਵਿਚਾਰ ਲਵੋ। ਅਕਾਲੀ ਪਾਰਟੀ ਨੂੰ ਸਹੀ ਰਾਜਸੀ ਪਾਰਟੀ ਬਣਾਓ-ਭਵਿੱਖ ਹੋਰ ਚੰਗਾ ਹੋਵੇਗਾ।

(14 ਅਗਸਤ 1995)



# 31

# ਜਿਸ ਟਾਹਣੀ ਤੇ ਬੈਠੋ ਹੋ ਉਸਨੂੰ ਨਾ ਕਟੋ

ਭਾਰਤ ਵਿਚ ਪਾਰਲੀਮੈਂਟ ਦੀਆਂ ਆਮ ਚੋਣਾਂ ਦਾ ਸਮਾਂ ਨੇੜੇ ਆਉਂਦਾ ਜਾ ਰਿਹਾ ਹੈ। ਇਹ ਚੋਣਾਂ ਬੜੀਆਂ ਮਹੱਤਵਪੂਰਨ ਹੋਣਗੀਆਂ। ਕਾਂਗਰਸ ਨੂੰ ਖ਼ਤਰਾ ਹੈ ਕਿ ਬਹੁਮਤ ਸ਼ਾਇਦ ਨਾ ਮਿਲੇ। ਇਲਾਕਾਈ ਪਾਰਟੀਆਂ ਨੂੰ ਵਧੇਰੇ ਤਾਕਤ ਮਿਲਣ ਦੀ ਆਸ ਹੈ। ਇਸ ਤਰ੍ਹਾਂ ਦੀਆਂ ਕਿਆਸ ਅਰਾਈਆਂ ਹਨ ਕਿ ਖੇਤਰੀ ਪਾਰਟੀਆਂ ਨਾਲ ਮਿਲ ਕੇ ਹੀ ਕੋਈ ਵੱਡੀ ਪਾਰਟੀ ਸਰਕਾਰ ਬਣਾ ਸਕੇਗੀ। ਇਨ੍ਹਾਂ ਪਾਰਟੀਆਂ ਵਿਚ ਅਕਾਲੀ ਪਾਰਟੀ ਵੀ ਗਿਣੀ ਜਾਂਦੀ ਹੈ ਅਤੇ ਪੰਜਾਬ ਵਿਚ 13 ਲੋਕ ਸਭਾ ਸੀਟਾਂ ਹਨ।

ਪਰ ਅਕਾਲੀਆਂ ਦਾ ਬਾਬਾ ਆਦਮ ਨਿਰਾਲਾ ਹੈ। ਸਾਰੇ ਭਾਰਤ ਵਿਚ ਪਾਰਟੀਆਂ ਏਕਤਾ ਕਰ ਰਹੀਆਂ ਹਨ। ਹਰ ਪਾਸੇ ਸੱਤਾ ਪ੍ਰਾਪਤ ਕਰਨ ਦੇ ਉਪਰਾਲੇ ਹੋ ਰਹੇ ਹਨ। ਲੀਡਰ ਆਪਣਾ ਅਭਿਮਾਨ ਤਿਆਗ ਕੇ ਪਾਰਟੀ ਦੇ ਹਿੱਤ ਲਈ ਸੁਲਾਹ ਸਫ਼ਾਈਆਂ ਕਰਨ ਲੱਗੇ ਹੋਏ ਹਨ। ਪਰ ਇਧਰ ਨਿੱਤ ਨਵਾਂ ਗੁਟ ਆਪਣੇ ਆਪ ਨੂੰ ਸਿੱਖਾਂ ਦਾ ਨੁਮਾਇੰਦਾ ਅਖਵਾਉਣ ਵਿਚ ਲੱਗਾ ਹੋਇਆ ਹੈ। ਕਈ ਅਕਾਲੀ ਦਲ ਹਨ ਅਤੇ ਹਰ ਕੋਈ ਇਕ ਦੂਜੇ ਨੂੰ ਕੋਸ ਰਿਹਾ ਹੈ। ਸੌਕਣਾਂ ਵਾਂਗ ਇਹੋ ਤੋਹਮਤ ਪਿਛਲੇ 50 ਸਾਲਾਂ ਤੋਂ ਲਾਉਂਦੇ ਆ ਰਹੇ ਹਨ ਕਿ ਫਲਾਣਾ-ਫਲਾਣਾ ਸਰਕਾਰ ਦਾ ਏਜੰਟ ਹੈ। ਹਰ ਕੋਈ ਆਪਣੇ ਆਪ ਨੂੰ ਕੌਮ ਦਾ ਸੱਚਾ ਹਮਦਰਦ ਦੱਸਦਾ ਹੈ। ਇਕ ਦੂਜੇ ਨੂੰ ਮਾਤ ਪਾਉਣ ਲਈ ਮੁੜ ਗਰਮ ਨਾਅਰੇ ਲਾ ਰਹੇ ਹਨ। ਮਸਾਂ ਪੰਜਾਬ ਵਿਚ ਅਮਨ ਦਾ ਬੁੱਲਾ ਆਇਆ ਹੈ ਪਰ ਸਾਡੇ ਕੁਝ ਲੀਡਰਾਂ ਨੂੰ ਇਹ ਪਸੰਦ ਨਹੀਂ। ਹੋਰ ਤਾਂ ਹੋਰ ਜਿਨ੍ਹਾਂ ਸੰਤਾਂ ਨੇ ਸਾਰੀ ਉਮਰ ਗੁਰੂ ਘਰ ਦੀ ਸੇਵਾ ਕੀਤੀ ਹੈ ਉਹ ਵੀ ਇਸ ਦੌੜ ਵਿਚ ਨਿਤਰਨਾ ਚਾਹੁੰਦੇ ਹਨ। ਜ਼ਾਤੀ ਰੰਜਸ਼ਾਂ ਕਰਕੇ ਸੰਤਾਂ ਦੇ ਡੇਰੇ ਜੋ ਸਿੱਖੀ ਦੇ ਪ੍ਰਚਾਰ ਦਾ ਘਰ ਸਨ ਅੱਜ ਸਿਆਸੀ ਅਖਾੜੇ ਬਣਨ ਲਈ ਯਤਨਸ਼ੀਲ ਹਨ। ਇਸ ਤਰ੍ਹਾਂ ਲੱਗਦਾ ਹੈ ਕਿ ਹਰ ਕੋਈ ਇਹੋ ਚਾਹੁੰਦਾ ਹੈ ਕਿ ਅਕਾਲੀ ਦਲ ਦੀ ਜਿੱਤ ਨਾ ਹੋਵੇ। ਜਿਸ ਮਕਸਦ ਲਈ ਪੰਜਾਬ ਵੰਡਿਆ ਗਿਆ, ਸਾਰਾ ਇਲਾਕਾ ਮੁਫ਼ਤ ਹਰਿਆਣਾ ਤੇ ਹਿਮਾਚਲ ਨੂੰ ਦਿਤਾ ਕਿ ਇਸ ਤਰ੍ਹਾਂ ਪੰਜਾਬੀ ਸੂਬੇ ਵਿਚ ਅਕਾਲੀ ਰਾਜ ਕਰਨਗੇ, ਉਹ ਵੀ ਸੰਭਵ ਨਾ ਹੋਇਆ। ਪਿਛਲੇ 29 ਸਾਲਾਂ ਵਿਚ ਅਕਾਲੀ ਕੇਵਲ 10 ਸਾਲ ਅੱਡੀਆਂ ਰਗੜ ਕੇ ਹਕੂਮਤ ਕਰ ਸਕੇ। ਬਾਕੀ 19 ਸਾਲ ਕਾਂਗਰਸ ਦਾ ਜਾਂ ਗਵਰਨਰੀ ਰਾਜ ਰਿਹਾ। ਇਹ ਸੋਚ ਕੇ ਹਿਸਾਬ ਕਰਕੇ ਵੇਖੋ ਕੀ ਖੱਟਿਆ ਪੰਜਾਬ ਵੰਡ ਕੇ ?

ਅੱਜ ਦੇ ਹਾਲਾਤ ਵੇਖ ਕੇ ਸਾਰਿਆਂ ਦੀ ਜਾਣਕਾਰੀ ਇਤਿਹਾਸ ਦੇ ਅੱਖੀਂ ਵੇਖੇ ਪੰਨੇ

ਮੈਂ ਪਾਠਕਾਂ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਪੈਪਸੂ 1956 ਤੱਕ ਵੱਖਰਾ ਸੂਬਾ ਸੀ। ਉਥੇ ਪਹਿਲੀਆਂ ਚੋਣਾਂ 1952 ਵਿਚ ਹੋਈਆਂ ਸਨ। ਪਹਿਲੀ ਵਾਰ ਭਾਰਤ ਵਿਚ ਗੈਰ ਕਾਂਗਰਸ ਸਰਕਾਰ ਅਕਾਲੀਆਂ ਦੀ ਹਿੰਮਤ ਨਾਲ ਬਣੀ। ਸਰਦਾਰ ਗਿਆਨ ਸਿੰਘ ਰਾੜੇਵਾਲਾ ਮੁੱਖ ਮੰਤਰੀ ਬਣੇ, ਸਾਰੇ ਪੰਜਾਬ ਅਤੇ ਭਾਰਤ ਵਿਚ ਅਕਾਲੀਆਂ ਦੀ ਚੜ੍ਹਤ ਦੇ ਡੰਕੇ ਵੱਜ ਗਏ। ਨੀਲੀ ਪਗੜੀ ਹੁਕਮਰਾਨ ਲਿਬਾਸ ਬਣ ਲਈ। ਕਾਂਗਰਸ ਟੋਪੀ ਪਟਿਆਲੇ ਵਿਚੋਂ ਗਾਇਬ ਹੋ ਗਈ। ਸ. ਰਾੜੇਵਾਲ ਦੀ ਹਿੰਮਤ ਸਦਕਾ ਮਾਸਟਰ ਤਾਰਾ ਸਿੰਘ ਦੇ ਅਕਾਲੀ ਦਲ ਦਾ ਮੁੜ ਸ਼੍ਰੋਮਣੀ ਕਮੇਟੀ 'ਤੇ ਕਬਜ਼ਾ ਹੋ ਗਿਆ। ਨਾਗੋਕੇ ਗਰੁੱਪ ਹਾਰ ਗਿਆ। ਅਕਾਲੀਆਂ ਨੂੰ ਰਾਜ ਕਰਨ ਦੀ ਜਾਚ ਆਉਣ ਲਈ।

ਪੈਪਸੂ ਵਿਚ ਸਿੱਖਾਂ ਦੀ ਗਿਣਤੀ ਸਭ ਤੋਂ ਵੱਧ ਸੀ। ਅੱਜ ਦੇ ਪੰਜਾਬ ਤੋਂ ਵੀਹ ਫੀਸਦੀ ਦੇ ਹਿਸਾਬ ਨਾਲ ਵੱਧ ਸੀ। ਕਾਂਗਰਸ ਤੋਂ ਅਕਾਲੀ ਸਰਕਾਰ ਬਰਦਾਸ਼ਤ ਨਾ ਹੋਈ। ਮਸਾਂ ਇਕ ਸਾਲ ਹੀ ਚੱਲਣ ਦਿਤੀ ਅਤੇ ਬਹਾਨਾ ਲੱਭ ਕੇ ਸਰਕਾਰ ਤੋੜ ਕੇ ਗਵਰਨਰੀ ਰਾਜ ਲਾਗੂ ਕਰ ਦਿਤਾ। ਕਾਂਗਰਸ ਨੇ ਫਿਰ ਸੋਚਿਆ ਕਿ ਜਦ ਦੁਬਾਰਾ ਚੋਣਾਂ ਹੋਣ ਤਾਂ ਕਿਵੇਂ ਅਕਾਲੀਆਂ ਨੂੰ ਹਰਾਇਆ ਜਾਵੇ। ਬੜੀ ਵਿਉਂਤ ਅਨੁਸਾਰ ਉਨ੍ਹਾਂ ਆਪਣੀ ਨੀਤੀ ਤਿਆਰ ਕੀਤੀ। ਉਸ ਵਕਤ ਜਥੇਦਾਰ ਪ੍ਰੀਤਮ ਸਿੰਘ ਗੁਜਰਾਂ ਪੈਪਸੂ ਅਕਾਲੀ ਦਲ ਦੇ ਪ੍ਰਧਾਨ ਸਨ। ਜਥੇਦਾਰ ਸੰਪੂਰਨ ਸਿੰਘ ਰਾਮਾ ਉੱਘੇ ਅਕਾਲੀ ਲੀਡਰ ਸਨ। ਉਹ ਬੜੇ ਬੇਲਾਗ, ਕੁਰਬਾਨੀ ਵਾਲੇ ਅਤੇ ਚੰਗੇ ਬੁਲਾਰੇ ਸਨ। ਜਥੇਦਾਰ ਗੁਜਰਾਂ ਵਾਂਗੂੰ ਉਹ ਵੀ ਸਾਰੀ ਉਮਰ ਬਿਨਾਂ ਸ਼ਾਦੀ ਤੋਂ ਰਹੇ। ਅਜਿਹੇ ਲੀਡਰ ਨੂੰ ਜਿਸ 'ਤੇ ਕੋਈ ਸ਼ੱਕ ਵੀ ਨਹੀਂ ਕਰ ਸਕਦਾ ਸੀ। ਅਕਾਲੀ ਦਲ ਵਿਰੁੱਧ ਵੱਖਰਾ ਗਰੁੱਪ ਬਣਵਾ ਕੇ ਖੜ੍ਹਾ ਕਰ ਦਿਤਾ। ਇਹ ਕ੍ਰਿਸ਼ਮਾ ਕੇਂਦਰ ਸਰਕਾਰ ਦਾ ਸੀ। ਰਾਮਾ ਹੋਰਾਂ ਨੇ ਆਪਣੇ ਆਪ ਨੂੰ ਅਗਾਂਹ ਵਧੂ ਆਖਿਆ ਤੇ ਲੋਕਾਂ ਸਾਹਮਣੇ ਪੰਜਾਬੀ ਸੂਬੇ ਦਾ ਅਸਲ ਮੁੱਦਈ ਸਾਬਤ ਕੀਤਾ। ਉਨ੍ਹਾਂ ਪਹਿਲਾਂ ਤਾਂ ਜਥਾ ਲੈ ਕੇ ਜਾ ਦਿੱਲੀ ਮੋਰਚਾ ਲਾਇਆ ਤੇ ਜੇਲ੍ਹ ਵਿਚ ਰਹੇ। ਲੋਕਾਂ ਵਿਚ ਆਪਣੀ ਸਾਖ ਜਮਾਈ ਕਿ ਉਹ ਤਾਂ ਸਿੱਖਾਂ ਦੇ ਹੱਕਾਂ ਲਈ ਕੁਰਬਾਨੀ ਕਰ ਰਹੇ ਹਨ। ਹਰ ਜ਼ਿਲ੍ਹੇ ਵਿਚ ਵੱਖਰੇ ਜਥੇ ਬਣਾ ਦਿਤੇ। ਵਰਕਰਾਂ ਦੀ ਘਾਟ ਨਹੀਂ ਹੁੰਦੀ। ਕੁਝ ਤਾਂ ਵੈਸੇ ਕਿਸੇ ਗੱਲੋਂ ਦੁਖੀ ਹੁੰਦੇ ਹਨ। ਕਈ ਸ਼ਰਧਾਵਾਨ ਇਹ ਸਮਝ ਕੇ ਕਿ ਉਹ ਤਾਂ ਸਿੱਖੀ ਜਜ਼ਬੇ ਵਾਲੇ ਹਨ, ਨਾਅਰਿਆਂ ਵਿਚ ਜਾ ਫਸਦੇ ਹਨ। ਇਹੀ ਸਭ ਕੁਝ ਉਦੋਂ ਵੀ ਹੋਇਆ। ਸਾਡੀ ਬਦਕਿਸਮਤੀ ਇਹ ਹੈ ਕਿ ਅਖ਼ਬਾਰ ਸਾਰੇ ਅਕਾਲੀਆਂ ਦੇ ਉਲਟ ਹਨ। ਕੇਵਲ 'ਅਜੀਤ' ਤੇ 'ਅਕਾਲੀ ਪੱਤ੍ਰਿਕਾ' ਹੀ ਉਦੋਂ ਅਕਾਲੀਆਂ ਦੀ ਹਮਾਇਤ 'ਤੇ ਸਨ। ਪਰ ਰਾਮਾ ਗਰੁੱਪ ਕੋਲ ਸਮੱਗਰੀ ਵਧੇਰੇ ਸੀ ਤੇ ਸ. ਰਾਜਿੰਦਰ ਸਿੰਘ ਜਰਨਲਿਸਟ ਸੰਗਰੂਰ ਉਨ੍ਹਾਂ ਨਾਲ ਸਨ। ਇਸ ਲਈ ਇਸ ਗਰੁੱਪ ਦੀ ਅਖ਼ਬਾਰਾਂ ਵਿਚ ਬੜੀ ਵਾਹ ਵਾਹ ਹੋਈ। 1954 ਵਿਚ ਦੁਬਾਰਾ ਪੈਪਸੂ ਦੀਆਂ ਚੋਣਾਂ ਹੋਣ ਦਾ ਐਲਾਨ ਹੋ ਗਿਆ।

ਸਾਰੇ ਅਕਾਲੀ ਲੀਡਰਾਂ ਨੂੰ ਇਹ ਮਾਣ ਸੀ ਕਿ ਉਨ੍ਹਾਂ ਦੇ ਕੀਤੇ ਕੰਮਾਂ ਨੂੰ ਵੇਖਦੇ ਹੋਏ ਅਤੇ ਪਹਿਲਾਂ ਕੇਂਦਰੀ ਸਰਕਾਰ ਵੱਲੋਂ ਉਨ੍ਹਾਂ ਦੀ ਸਰਕਾਰ ਤੋੜਨ ਦੇ ਧੱਕੇ ਵਿਰੁੱਧ ਰੋਸ ਵਜੋਂ ਸਾਰੇ ਸਿੱਖ ਉਨ੍ਹਾਂ ਨੂੰ ਵੋਟ ਪਾਉਣਗੇ। ਕਿਸੇ ਨੂੰ ਇਹ ਅੰਦਾਜ਼ਾ ਨਹੀਂ ਸੀ ਕਿ ਵੱਖਰਾ ਰਾਮਾ



ਗਰੁੱਪ ਅਕਾਲੀ ਦਲ ਦਾ ਝੰਡਾ ਲੈ ਕੇ ਨੁਕਸਾਨ ਕਰੇਗਾ। ਸੁਲਾਹ ਕਰਵਾਉਣ ਦੀ ਕੋਸ਼ਿਸ਼ ਕੀਤੀ ਗਈ ਪਰ ਰਾਮਾ ਗਰੁੱਪ ਨੇ ਐਸੀਆਂ ਸ਼ਰਤਾਂ ਰੱਖੀਆਂ ਜਿਨ੍ਹਾਂ ਨੂੰ ਗੁਜਰਾਂ ਅਤੇ ਰਾੜੇਵਾਲਾ ਨਾ ਮੰਨੇ। ਮਾਸਟਰ ਜੀ ਆਪ ਪਟਿਆਲੇ ਆਏ ਪਰ ਗੱਲ ਨਾ ਮੁੱਕੀ। ਕਮਾਲ ਇਹ ਹੈ ਕਿ ਰਾਮਾਂ ਗਰੁੱਪ ਆਪਣੇ ਆਪ ਨੂੰ ਪੱਕਾ ਸਿੱਖ, ਅਸਲ ਅਕਾਲੀ ਦਲ ਤੇ ਅਗਾਂਹਵਧੂ ਸਾਬਤ ਕਰ ਰਿਹਾ ਸੀ। ਅੱਜ ਜੋ ਨਵੇਂ ਬਣੇ ਅਕਾਲੀ ਗਰੁੱਪ ਕਰ ਰਹੇ ਹਨ ਉਹ ਤੁਹਾਨੂੰ ਮਿਸਾਲ ਵਜੋਂ ਵੇਖ ਲੈਣਾ ਚਾਹੀਦਾ ਹੈ।

ਜਦ ਚੋਣਾਂ ਹੋਈਆਂ ਤਾਂ ਹਰ ਸੀਟ 'ਤੇ ਦੋ ਅਕਾਲੀ ਉਮੀਦਵਾਰ ਸਨ, ਹਰ ਕੋਈ ਆਪਣੇ ਆਪ ਨੂੰ ਪੰਥਕ ਉਮੀਦਵਾਰ ਦੱਸ ਰਿਹਾ ਸੀ। ਫਿਰ ਕੀ ਸੀ ? ਜਦ ਨਤੀਜੇ ਨਿਕਲੇ ਕਾਂਗਰਸ ਜਿੱਤ ਗਈ। ਅਕਾਲੀ ਹਾਰ ਗਏ। 60 ਸੀਟਾਂ ਦੀ ਅਸੰਬਲੀ ਸੀ, 37 ਕਾਂਗਰਸ ਤੇ 20 ਅਕਾਲੀ, ਤਿੰਨ ਕਮਿਊਨਿਸਟ, ਹਰ ਅਕਾਲੀ ਥੋੜ੍ਹੀਆਂ ਵੋਟਾਂ ਨਾਲ ਹਾਰਿਆ। ਜਿੱਤ ਦਾ ਫਰਕ ਕੇਵਲ 100 ਤੋਂ ਵੀ ਘੱਟ ਸੀ। ਰਾਮਾ ਗਰੁੱਪ ਦੇ ਉਮੀਦਵਾਰ ਨੇ ਹਰ ਸੀਟ 'ਤੇ 3000 ਦੇ ਕਰੀਬ ਵੋਟਾਂ ਲਈਆਂ। ਆਪ ਜਿੱਤੇ ਨਹੀਂ ਪਰ ਸ਼੍ਰੋਮਣੀ ਅਕਾਲੀ ਦਲ ਨੂੰ ਹਰਾਉਣ ਵਿਚ ਸਹਾਈ ਹੋਏ। ਜਦੋਂ ਵੋਟਾਂ ਦਾ ਅੰਦਾਜ਼ਾ ਲਗਾ ਤਾਂ ਇਹ ਗੱਲ ਸਾਹਮਣੇ ਆਈ ਕਿ ਦੋਵੇਂ ਅਕਾਲੀ ਦਲ ਇਕੱਠੇ ਹੋ ਕੇ 40 ਸੀਟਾਂ ਜਿੱਤ ਸਕਦੇ ਸਨ। ਪਰ ਫੁੱਟ ਨੇ ਆਪਣਾ ਜਾਦੂ ਵਿਖਾ ਦਿਤਾ। ਇਤਿਹਾਸ ਵਿਚ ਅਕਾਲੀ ਦਲ ਦੀ ਆਪਸੀ ਫੁੱਟ ਅਤੇ ਉਸ ਦੇ ਫਲਸਰੂਪ ਹਾਰ ਸਦਾ ਇਕ ਮਿਸਾਲ ਵਾਂਗੂੰ ਸਾਡੇ ਸਾਹਮਣੇ ਰਹੇਗੀ। ਹਾਰਨ ਪਿਛੋਂ ਜਥੇਦਾਰ ਰਾਮਾ ਨੂੰ ਸਮਝ ਆਈ ਕਿ ਉਹ ਕਿਹੜੀ ਖੇਡ ਦੇ ਮੋਹਰੇ ਬਣੇ ਰਹੇ। ਦੋਵੇਂ ਅਕਾਲੀ ਦਲ ਪਿਛੋਂ ਇਕ ਵੀ ਹੋ ਗਏ ਪਰ ਜੋ ਨੁਕਸਾਨ ਹੋਇਆ ਉਹ ਕੌਣ ਮੋੜ ਸਕਦਾ ਸੀ। ਇਕ ਲੀਡਰ ਦੀ ਗਲਤੀ ਕੌਮਾਂ ਦੇ ਇਤਿਹਾਸ ਵਿਚ ਕਈ ਸਾਲ ਸਾਨੂੰ ਪਿੱਛੇ ਲੈ ਜਾਂਦੀ ਹੈ। ਹਾਲੇ ਵੀ ਕਈ ਅਕਾਲੀ ਲੀਡਰ ਜੋ ਉਸ ਵਕਤ ਇਸ ਲੜਾਈ ਵਿਚ ਸ਼ਾਮਲ ਸਨ ਜਾਂ ਵੇਖ ਰਹੇ ਸਨ, ਉਹ ਜ਼ਿੰਦਾ ਹਨ। ਸ. ਜੋਗਿੰਦਰ ਸਿੰਘ ਮਾਨ (ਸਿਮਰਨਜੀਤ ਸਿੰਘ ਮਾਨ ਦੇ ਪਿਤਾ), ਸ. ਬਰਨਾਲਾ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਦਾਰਾ ਸਿੰਘ ਐਡਵੋਕੇਟ (ਕੈਪਟਨ ਕੰਵਲਜੀਤ ਸਿੰਘ ਦੇ ਪਿਤਾ), ਸ. ਸਰਦਾਰਾ ਸਿੰਘ ਕੋਹਲੀ, ਰਾਜਾ ਨਰਿੰਦਰ ਸਿੰਘ ਨਾਭਾ, ਜਸਦੇਵ ਸਿੰਘ ਸੰਧੂ, ਸ. ਆਤਮਾ ਸਿੰਘ, ਸ. ਰਵੇਲ ਸਿੰਘ ਨੂੰ ਅੱਗੇ ਜਾ ਕੇ ਹੁਣ ਚਾਨਣਾ ਪਾਉਣਾ ਚਾਹੀਦਾ ਹੈ ਕਿ ਇਤਿਹਾਸ ਦੇ ਹਰ ਪਾਤਰ ਦੀ ਆਪ ਬੀਤੀ ਕੌਮ ਦੇ ਸਾਹਮਣੇ ਰਖਣੀ ਚਾਹੀਦੀ ਹੈ ਤਾਂ ਜੋ ਅਸੀਂ ਕੀਤੀਆਂ ਗਲਤੀਆਂ ਤੋਂ ਸਬਕ ਸਿੱਖ ਸਕੀਏ।

ਅੱਜ ਫਿਰ ਸਿੱਖ ਕੌਮ ਨੂੰ ਖੇਰੂੰ-ਖੇਰੂੰ ਕਰਨ ਲਈ ਕਈ ਤਾਕਤਾਂ ਪਿਛੇ ਰਹਿ ਕੇ ਸਾਡੇ ਕਈ ਲੀਡਰਾਂ ਨੂੰ ਆਪਸ ਵਿਚ ਲੜਾਉਣ ਲਈ ਅੱਗੇ ਲਿਆ ਰਹੀਆਂ ਹਨ। ਹਰ ਨਵਾਂ ਬਣਦਾ ਲੀਡਰ ਜਾਂ ਅਕਾਲੀ ਦਲ ਹੋਰ ਭੜਕਾਊ ਨਾਅਰਾ ਦੇ ਰਿਹਾ ਹੈ। ਮੈਂ ਨਹੀਂ ਕਹਿ ਸਕਦਾ ਕਿ ਕਿਸੇ ਦੇ ਮਨ ਵਿਚ ਕੋਈ ਮੈਲ ਹੈ ਪਰ ਬੇਸਮਝ ਹੋ ਕੇ ਅਨਜਾਣਪੁਣੇ ਵਿਚ ਅਸੀਂ ਆਪਣੀ ਹਉਮੈਂ ਨੂੰ ਪੱਠੇ ਪਾ ਰਹੇ ਹਾਂ। ਸਾਡਾ ਨਿਸ਼ਾਨਾ ਤਾਂ ਕੌਮ ਦੀ ਭਲਾਈ ਹੈ ਪਰ ਸੋਚ ਗਲਤ ਹੈ। ਜਦ ਆਪਸ ਵਿਚ ਹੀ ਏਕਤਾ ਨਹੀਂ ਫਿਰ ਕੀ ਭਾਲਦੇ ਹਾਂ। ਇਹ ਨਿਸ਼ਚਾ ਰੱਖੋ ਕਿ ਕਾਂਗਰਸ ਹਰ ਸੀਟ 'ਤੇ ਖੜ੍ਹੀ ਹੈ, ਫਰਕ ਕੇਵਲ ਕੁਝ ਹਜ਼ਾਰ ਵੋਟਾਂ ਦਾ ਹੀ ਹੈ।

ਕੇਵਲ ਸਿੱਖਾਂ ਨੇ ਹੀ ਅਕਾਲੀਆਂ ਨੂੰ ਵੋਟਾਂ ਪਾਉਣੀਆਂ ਹਨ। ਜੇ ਉਹ ਕੁਝ ਵੋਟਾਂ ਆਪਣੇ ਹੋਰ ਅਕਾਲੀ ਨੂੰ ਪਾ ਗਏ ਤਾਂ ਸਮਝੋ ਇਹ ਕਾਂਗਰਸ ਨੂੰ ਜਿਤਾਉਣ ਦਾ ਯਤਨ ਹੈ। ਗੁਰਬਾਣੀ ਵਿਚ ਹੁਕਮ ਹੈ 'ਨਰ ਅਚੇਤ ਪਾਪ ਤੇ ਡਰ ਰੇ'। ਅਸੀਂ ਗਲਤਫਹਿਮੀ ਵਿਚ ਰਹਿ ਕੇ ਆਪ ਹੀ ਆਪਣੇ ਦਰੱਖਤ ਨੂੰ ਵੱਢ ਰਹੇ ਹਾਂ, ਵੇਲਾ ਨਾ ਗਵਾਓ ਗਲਵੱਕੜੀਆਂ ਪਾ ਲਓ। ਲੜਾਈ ਲੜਨੀ ਕੀ ਔਖੀ ਹੈ, ਜਦ ਮਰਜ਼ੀ ਫਿਰ ਲੜ ਲੈਣਾਂ। ਕੌਮ ਏਕਤਾ ਮੰਗਦੀ ਹੈ। ਸਮੇਂ ਦੀ ਲੋੜ ਇਹੀ ਹੈ। ਫਿਰ ਵਕਤ ਹੱਥ ਨਹੀਂ ਆਉਣਾ। ਵਾਹਿਗੁਰੂ ਸਭ ਨੂੰ ਸੁਮੱਤ ਬਖਸ਼ੇ।

(30 ਜਨਵਰੀ 1996)



# 32

# ਦਿੱਲੀ ਗੁਰਦੁਆਰਾ ਚੋਣਾਂ ਕੀ ਇਹ ਸਭ ਕੁਝ ਸੇਵਾ ਲਈ ਹੀ ਸੀ ?

ਦਿੱਲੀ ਭਾਰਤ ਦੀ ਰਾਜਧਾਨੀ ਹੈ। ਇਥੇ ਕੋਈ ਵਿਸ਼ੇਸ਼ ਘਟਨਾ ਚੰਗੀ ਜਾਂ ਮਾੜੀ ਵਾਪਰੇ ਉਹ ਅਖ਼ਬਾਰਾਂ ਦੀ ਸੁਰਖੀ ਬਣ ਜਾਂਦੀ ਹੈ। ਟੀ.ਵੀ. ਦਾ ਪ੍ਰਸਾਰ ਹੁਣ ਬਹੁਤ ਵੱਧ ਹੈ ਅਤੇ ਕਈ ਟੀ.ਵੀ. ਚੈਨਲ ਚੱਲਣ ਕਰਕੇ ਉਨ੍ਹਾਂ ਵਿਚ ਵੀ ਖ਼ਬਰਾਂ ਨੂੰ ਚੋਖਾ ਸਮਾਂ ਮਿਲ ਰਿਹਾ ਹੈ। ਪਹਿਲਾਂ ਕੇਵਲ ਦੂਰਦਰਸ਼ਨ ਭਾਰਤ ਸਰਕਾਰ ਦਾ ਹੀ ਸੀ, ਹੁਣ ਜ਼ੀ ਟੀ.ਵੀ., ਬੀ.ਬੀ.ਸੀ. ਅਤੇ ਜੈਨ ਟੀ.ਵੀ. ਆਦਿ ਵੀ ਬੜੇ ਜ਼ੋਰ ਨਾਲ ਅੱਗੇ ਆ ਗਏ ਹਨ। ਪਿਛਲੇ ਹਫ਼ਤੇ ਦਿੱਲੀ ਵਿਚ ਗੁਰਦੁਆਰਾ ਕਮੇਟੀ ਦੀਆਂ ਚੋਣਾਂ ਲੋਕਾਂ ਨੂੰ ਬੜੀਆਂ ਅਜੀਬ ਲੱਗ ਰਹੀਆਂ ਸਨ ਅਤੇ ਟੀ.ਵੀ. ਅਤੇ ਅਖ਼ਬਾਰਾਂ ਵਿਚ ਇਨ੍ਹਾਂ ਸਬੰਧੀ ਖ਼ਬਰਾਂ ਆ ਰਹੀਆਂ ਸਨ।

16 ਸਾਲ ਪਿਛੋਂ ਦਿੱਲੀ ਦੀ ਸਰਕਾਰ ਨੇ ਇਹ ਚੋਣ ਕਰਵਾਈ। ਇਸ ਲਈ ਬੜੀ ਦੇਰ ਤੋਂ ਮੰਗ ਹੋ ਰਹੀ ਸੀ, ਪਰ ਸਰਕਾਰ ਟਾਲ-ਮਟੋਲ ਕਰਦੀ ਜਾ ਰਹੀ ਸੀ। ਇਹ ਸਿਹਰਾ ਸ੍ਰੀ ਮਦਨ ਲਾਲ ਖੁਰਾਣਾ, ਮੁੱਖ ਮੰਤਰੀ ਦਿੱਲੀ ਅਤੇ ਸ੍ਰੀ ਹਰਚਰਨ ਸਿੰਘ ਬੱਲੀ, ਉਦਯੋਗ ਮੰਤਰੀ ਨੂੰ ਜਾਂਦਾ ਹੈ, ਜਿਨ੍ਹਾਂ ਨੇ ਇਹ ਕੰਮ ਸਿਰੇ ਚੜ੍ਹਾਇਆ।

ਇਸ ਚੋਣ ਵਿਚ ਅਕਾਲੀ ਦਲ ਦੀ ਵੱਡੀ ਜਿੱਤ ਹੋਈ। ਹੋਰ ਕੋਈ ਪਾਰਟੀ ਖੜ੍ਹੀ ਨਹੀਂ ਸੀ। ਆਜ਼ਾਦ ਉਮੀਦਵਾਰ ਹਰ ਜਗ੍ਹਾ ਸਨ ਪਰ ਅਕਾਲੀ ਦਲ ਦੀ ਏਕਤਾ ਦੇ ਫਲਸਰੂਪ ਇਹ ਇਤਨੀ ਵੱਡੀ ਸ਼ਕਤੀ ਬਣ ਕੇ ਉਭਰੇ ਹਨ। ਇਸ ਕਾਮਯਾਬੀ ਲਈ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਆਪ ਇਥੇ ਬੈਠ ਕੇ ਸਾਰੀ ਚੋਣ ਮੁਹਿੰਮ ਦੀ ਅਗਵਾਈ ਕਰਦੇ ਰਹੇ, ਉਨ੍ਹਾਂ ਨਾਲ ਸਾਰੀ ਲੀਡਰਸ਼ਿਪ, ਮਾਨ ਗਰੁੱਪ ਨੂੰ ਛੱਡ ਕੇ, ਇਸ ਵਿਚ ਸ਼ਾਮਲ ਸੀ। ਇਸ ਨਾਲ ਇਹ ਸਾਬਤ ਹੋ ਗਿਆ ਕਿ ਜੇ ਬਾਦਲ ਟੌਹੜਾ ਇਕੱਠੇ ਹਨ ਤਾਂ ਅਕਾਲੀ ਤਾਕਤ ਪੂਰੀ ਸ਼ਾਨ ਨਾਲ ਆਪਣੇ ਨਿਸ਼ਾਨੇ ਵੱਲ ਜਾ ਸਕਦੀ ਹੈ। ਦੋਵਾਂ ਦਾ ਅਸਰ ਬਹੁਤ ਹੈ। ਦਿੱਲੀ ਵਿਚ ਕਈ ਥਾਂ ਗਰੁੱਪਬਾਜ਼ੀ ਵੀ ਨਜ਼ਰ ਆਈ ਪਰ ਇਨ੍ਹਾਂ ਦੋਵਾਂ ਨੇ ਸੱਚੇ ਦਿਲੋਂ ਏਕਤਾ ਦਾ ਵਚਨ ਪੂਰਾ ਕੀਤਾ, ਕਿਧਰੇ ਵੀ ਪੱਖਪਾਤ ਨੂੰ ਸ਼ਹਿ ਨਹੀਂ ਦਿਤੀ।

ਇਕ ਅਹਿਮ ਸਵਾਲ ਜੋ ਇਸ ਚੋਣ ਵਿਚ ਵੇਖਣ ਨੂੰ ਮਿਲਿਆ ਉਹ ਸਿੱਖ ਬੁੱਧੀਜੀਵੀਆਂ ਅਤੇ ਕੌਮ ਦੇ ਨੇਤਾਵਾਂ ਦੇ ਵਿਚਾਰ ਗੋਚਰੇ ਰੱਖਣਾ ਜ਼ਰੂਰੀ ਸਮਝਦਾ ਹਾਂ। ਇਸ ਲਈ ਕਿ ਸਾਡੀ ਕੌਮ ਪਿਛਲੇ ਦਹਾਕੇ ਇਕ ਸੰਘਰਸ਼ ਵਿਚੋਂ ਲੰਘੀ ਹੈ ਜਿਸ ਨੇ ਸਾਨੂੰ ਖ਼ਬਰਾਂ ਦੀਆਂ ਸੁਰਖੀਆਂ ਵਿਚ ਤਾਂ ਰੱਖਿਆ ਪਰ ਮਾੜੀਆਂ ਖ਼ਬਰਾਂ ਵਿਚ ਸਾਰੇ ਭਾਰਤ ਵਿਚ

ਅਸੀਂ ਵੱਖਰੇ ਜਿਹੇ ਨਜ਼ਰ ਆਉਣ ਲੱਗੇ। ਸਾਰੀਆਂ ਪਾਰਟੀਆਂ ਤੇ ਕਿਸੇ ਹੱਦ ਤੱਕ ਪ੍ਰੈਸ ਸਾਨੂੰ ਦੋਸਤ ਨਾ ਜਾਪਿਆ। ਇਸ ਲਈ ਸਾਡਾ ਹਰ ਐਕਸ਼ਨ ਬੜਾ ਸੋਚ ਵਾਲਾ ਹੋਣਾ ਚਾਹੀਦਾ ਹੈ। ਗੁਰਦੁਆਰਾ ਗੁਰੂ ਦਾ ਘਰ ਹੈ, ਉਥੇ ਨਾਮ ਸਿਮਰਨ ਹੁੰਦਾ ਹੈ। ਹਰ ਧਰਮ ਦਾ ਮਨੁੱਖ ਉਥੇ ਜਾ ਕੇ ਸ਼ਾਂਤੀ ਪ੍ਰਾਪਤ ਕਰਦਾ ਹੈ। ਲੰਗਰ ਖੁੱਲ੍ਹੇ ਹਨ। ਗੁਰਦੁਆਰੇ ਵਿਚ ਪ੍ਰਬੰਧ ਕਰਨ ਲਈ ਕਮੇਟੀ ਬਣਦੀ ਹੈ। ਰਾਗੀ ਤੇ ਪਾਠੀ ਤਾਂ ਨਿਤਨੇਮ ਤੇ ਕੀਰਤਨ ਕਰਦੇ ਹਨ। ਕਮੇਟੀ ਤਾਂ ਕੇਵਲ ਇਸ ਲਈ ਹੈ ਕਿ ਗੁਰਦੁਆਰੇ ਦਾ ਕੰਮ ਹੋਰ ਵਧੇਰੇ ਚੰਗਾ ਕੀਤਾ ਜਾਵੇ। ਆਮਦਨ ਖਰਚੇ ਦਾ ਹਿਸਾਬ, ਸਹੂਲਤਾਂ ਵਧਾਉਣ ਦਾ ਕੰਮ ਸਿਰੇ ਚਾੜ੍ਹਿਆ ਜਾਵੇ। ਗੁਰਦੁਆਰਿਆਂ ਦੀਆਂ ਇਮਾਰਤਾਂ ਦਾ ਕੰਮ ਸੰਤ ਕਰਦੇ ਹਨ। ਸੰਤ ਬਾਬਾ ਹਰਬੰਸ ਸਿੰਘ ਜੀ ਨੇ ਸਾਰੇ ਗੁਰਦੁਆਰਿਆਂ ਦੀਆਂ ਨਵੀਆਂ ਸ਼ਾਨਦਾਰ ਇਮਾਰਤਾਂ ਸੇਵਾ ਕਰਵਾ ਕੇ ਕਮੇਟੀ ਦੇ ਹਵਾਲੇ ਕੀਤੀਆਂ ਹਨ।

ਹੁਣ ਜੋ 46 ਮੈਂਬਰ ਚੁਣੇ ਗਏ ਹਨ, ਉਨ੍ਹਾਂ ਨੇ ਦਿੱਲੀ ਦੇ ਇਤਿਹਾਸਕ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰਨੀ ਹੈ। ਇਹ ਸੇਵਾ ਕਰਨ ਦੀ ਭਾਵਨਾ ਕਿਤਨੀ ਪ੍ਰਬਲ ਹੈ, ਚੋਣ ਵਿਚ ਏਦਾਂ ਲੱਗਾ ਕਿ ਜਿਵੇਂ ਅਸੈਂਬਲੀ ਤੇ ਪਾਰਲੀਮੈਂਟ ਦੀਆਂ ਚੋਣਾਂ ਹੋ ਰਹੀਆਂ ਹਨ। ਇਸ਼ਤਿਹਾਰ ਲਈ ਕਿਸਮ ਦੇ ਵੱਡੇ ਵੱਡੇ ਸਾਈਜ਼ ਦੇ, ਮਦਰਾਸ ਵਿਚ ਪ੍ਰਚੱਲਤ ਕੱਟ ਆਊਟ, ਬੋਰਡ, ਕੱਪੜੇ ਦੇ ਮਾਟੋ ਸਾਰਾ ਸ਼ਹਿਰ ਹੀ ਸਿੱਖਾਂ ਨੇ ਮੱਲ ਲਿਆ ਸੀ। ਲਾਊਡ ਸਪੀਕਰ ਤੇ ਪ੍ਰਚਾਰ, ਜਲਸੇ, ਜਲੂਸ ਆਦਿ ਹਰ ਮੁਹੱਲੇ ਵਿਚ ਕਈ ਥਾਂ ਸ਼ਰਾਬ ਦੀ ਵੰਡ, ਵੋਟਾਂ ਖਰੀਦਣ ਦਾ ਪ੍ਰਬੰਧ, ਕਈ ਉਮੀਦਵਾਰਾਂ ਦੇ ਕਈ ਲੱਖਾਂ ਖਰਚ ਹੋਏ। ਇਥੋਂ ਤੱਕ ਕਿਹਾ ਜਾ ਰਿਹਾ ਹੈ ਕਿ ਇਕ ਹਲਕੇ ਵਿਚ 15 ਲੱਖ ਰੁਪਏ ਇਕ ਉਮੀਦਵਾਰ ਦੇ ਖਰਚ ਹੋਏ। ਜਾਅਲੀ ਵੋਟਾਂ ਵੀ ਪਾਈਆਂ ਗਈਆਂ।

ਇਹ ਸਾਰਾ ਕੁਝ ਕਿਸ ਲਈ ਕੀਤਾ ਗਿਆ? ਗੁਰਦੁਆਰਿਆਂ ਦੀ ਸੇਵਾ ਕਰਨ ਲਈ? ਮੈਨੂੰ ਗ਼ੈਰ ਸਿੱਖਾਂ ਨਾਲ ਮਿਲਣ ਜੁਲਣ ਦਾ ਅਵਸਰ ਮਿਲਦਾ ਹੈ। ਕਈ ਪੱਤਰਕਾਰਾਂ ਨੇ ਮੈਨੂੰ ਪੁੱਛਿਆ ਕਿ ਕੀ ਸਿੱਖਾਂ ਦੇ ਗੁਰਦੁਆਰਿਆਂ ਦਾ ਪ੍ਰਬੰਧ ਕਰਨ ਵਾਲਿਆਂ ਨੂੰ ਕੋਈ ਖ਼ਾਸ ਫਾਇਦਾ ਹੈ? ਕਿਉਂ ਲੱਖਾਂ ਰੁਪਏ ਖਰਚ ਕਰ ਰਹੇ ਹਨ? ਕੀ ਉਨ੍ਹਾਂ ਨੂੰ ਐਮ.ਐਲ.ਏ. ਜਾਂ ਐਮ.ਪੀ. ਬਣਨ ਵਰਗਾ ਕੁਝ ਮਿਲੇਗਾ? ਇਹ ਚੋਣ ਖਰਚੇ ਦਾ ਵਿਖਾਵਾ ਇਸ ਵਾਰੀ ਬੜੇ ਸ਼ੱਕ ਪੈਦਾ ਕਰ ਰਿਹਾ ਹੈ। ਅਸੀਂ ਆਪਣੇ ਹੋਏ ਨੁਕਸਾਨ ਦਾ ਅੰਦਾਜ਼ਾ ਨਹੀਂ ਲਾ ਰਹੇ। ਮੰਦਰ ਜਾਂ ਮਸਜਿਦ ਦੇ ਪ੍ਰਬੰਧ ਵਿਚ ਚੋਣ ਨਹੀਂ ਹੁੰਦੀ। ਕੇਵਲ ਸਾਡੇ ਧਰਮ ਵਿਚ ਹੀ ਇਹ ਕਾਨੂੰਨ ਅਸੀਂ ਆਪ ਬਣਵਾਇਆ ਹੈ।

ਨਤੀਜਾ ਨਿਕਲਣ ਪਿਛੋਂ ਜੋ ਜਿੱਤ ਦੇ ਜਲੂਸ ਨਿਕਲੇ ਉਨ੍ਹਾਂ ਵਿਚ ਭੰਗੜੇ ਪਾਏ ਗਏ। ਮਠਿਆਈਆਂ ਵੰਡੀਆਂ ਗਈਆਂ। ਸ਼ਰਾਬ ਦੇ ਦੌਰ ਚਲੇ। ਮੈਂ ਇਹ ਵਰਨਣ ਇਸ ਲਈ ਕਰ ਰਿਹਾ ਹਾਂ ਕਿ ਜੋ ਦਿੱਲੀ ਵਿਚ ਇਹ ਤਮਾਸ਼ਾ ਵੇਖਿਆ ਗਿਆ ਹੈ ਉਹੋ ਕੁਝ ਪੰਜਾਬ ਵਿਚ ਸ਼੍ਰੋਮਣੀ ਕਮੇਟੀ ਦੀ ਚੋਣ ਵਿਚ ਵੀ ਹੋਣ ਦੀ ਸੰਭਾਵਨਾ ਹੈ। ਲੋੜ ਹੈ ਸਾਰੇ ਸਿੱਖ ਲੀਡਰ ਇਸ 'ਤੇ ਵਿਚਾਰ ਕਰਨ। ਸਿੱਖੀ ਕਿੱਧਰ ਨੂੰ ਜਾ ਰਹੀ ਹੈ। ਚੋਣ ਦੀ ਹਰ ਬੁਰੀ ਚੀਜ਼ ਗੁਰਦੁਆਰਾ ਨਿਜ਼ਾਮ ਨਾਲ ਆ ਜੁੜੀ ਹੈ। ਸਾਨੂੰ ਇਹ ਸਭ ਕੁਝ ਕਿੱਥੇ ਲਿਜਾਏਗਾ? ਇਹ ਸੋਚਣ ਦੀ ਘੜੀ ਹੈ। ਬਾਹਰਲੇ ਮੁਲਕਾਂ ਵਿਚ ਗੁਰਦੁਆਰਿਆਂ ਦੀਆਂ ਚੋਣਾਂ ਦੀਆਂ ਖ਼ਬਰਾਂ ਪੜ੍ਹਦੇ ਹਾਂ। ਕਿਤੇ ਪੁਲਿਸ ਆ ਕੇ ਘੇਰਾ ਘੱਤ ਕੇ ਸਿੱਖਾਂ ਦੇ ਲੜਦੇ ਗਰੁੱਪਾਂ ਨੂੰ ਫੜਦੀ ਹੈ। ਨਿਊਯਾਰਕ ਵਿਚ ਹੈਲੀਕਾਪਟਰ ਰਾਹੀਂ ਪੁਲਿਸ ਨੇ ਲੜ ਰਹੇ ਧੜਿਆਂ 'ਤੇ ਕਾਬੂ ਪਾਇਆ। ਅਮਰੀਕਾ, ਕੈਨੇਡਾ, ਇੰਗਲੈਂਡ ਵਿਚ ਗੁਰਦੁਆਰੇ ਲੜਾਈ ਦਾ ਘਰ ਬਣ ਰਹੇ ਹਨ। ਸਾਰੇ ਅਖ਼ਬਾਰ ਖ਼ਬਰਾਂ ਛਾਪਦੇ ਹਨ। ਮੈਂ ਕਿਸੇ ਗਰੁੱਪ ਨੂੰ ਨਹੀਂ ਕੋਸਦਾ, ਸਮੁੱਚੀ ਸਿੱਖ ਕੌਮ ਸੋਚੇ। ਕੀ ਖੱਟ ਰਹੇ ਹਾਂ ਅਸੀਂ ਇਸ ਜਮਹੂਰੀਅਤ ਰਾਹੀਂ? ਬੈਂਕਾਕ ਇਕੋ ਹੀ ਸ਼ਹਿਰ ਹੈ (ਥਾਈਲੈਂਡ ਵਿਚ) ਜਿਥੇ ਗੁਰੂ ਦੀ ਹਜ਼ੂਰੀ ਵਿਚ ਪਰਚੀ ਪਾ ਕੇ ਕਮੇਟੀ ਚੁਣਦੇ ਹਨ। ਸਭ ਤੋਂ ਵਧੀਆ ਪ੍ਰਬੰਧ ਉਥੇ ਹੈ। ਐਸਾ ਗੁਰਦੁਆਰਾ ਪ੍ਰਬੰਧ ਜਿਥੇ ਹਰ ਸਹੂਲਤ ਮੌਜੂਦ ਹੈ, ਵੇਖਣ ਯੋਗ ਹੈ।

ਜੋ ਸਵਾਲ ਮੇਰੇ ਮਨ ਵਿਚ ਆਏ, ਮੈਂ ਲਿਖ ਦਿਤੇ ਹਨ। ਇਹ ਗਲਤ ਹੋ ਸਕਦੇ ਹਨ ਪਰ ਲੋੜ ਹੈ ਇਨ੍ਹਾਂ 'ਤੇ ਵਿਚਾਰ ਕਰਨ ਦੀ। ਕੋਈ ਚੰਗਾ ਰਸਤਾ ਕੱਢੋ। ਮੁੱਖ ਚੋਣ ਕਮਿਸ਼ਨਰ ਟੀ.ਐਨ. ਸੇਸ਼ਨ ਨੇ ਸਾਰੇ ਭਾਰਤ ਵਿਚ ਚੋਣਾਂ ਨੂੰ ਸਾਫ਼ ਕਰਨ ਦਾ ਬੀੜਾ ਉਠਾਇਆ ਹੈ। ਉਸ ਤੋਂ ਕੁਝ ਸਿੱਖ ਲਵੋ।

(19 ਜੁਲਾਈ 1995)

33

# ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ: ਪੁਲਿਸ ਦਾ ਦਖ਼ਲ

ਦੁਨੀਆ ਵਿਚ ਸਾਰੇ ਧਰਮਾਂ ਦੇ ਆਪਣੇ ਧਾਰਮਿਕ ਸਥਾਨ ਹਨ। ਸਭ ਤੋਂ ਵੱਧ ਈਸਾਈਆਂ ਦੇ ਤੇ ਇਸ ਤੋਂ ਪਿਛੋਂ ਹਿੰਦੂਆਂ ਤੇ ਮੁਸਲਮਾਨਾਂ ਦੇ। ਏਦਾਂ ਹੀ ਬੋਧੀਆਂ, ਜੈਨੀਆਂ ਤੇ ਹੋਰ ਕਈ ਧਰਮਾਂ ਦੇ ਸਥਾਨ ਹਨ ਜਿਥੇ ਸ਼ਰਧਾਲੂ ਆਪਣੇ ਇਸ਼ਟ ਨੂੰ ਸ਼ਰਧਾ ਭੇਟ ਕਰਨ ਲਈ ਜਾਂਦੇ ਹਨ। ਈਸਾਈਆਂ ਦੇ ਸਾਰੇ ਚਰਚ ਪਾਦਰੀਆਂ ਦੀ ਬਣੀ ਕੌਂਸਲ ਚਲਾਉਂਦੀ ਹੈ। ਕੈਥੋਲਿਕ ਕੌਂਸਲ ਦੇ ਮੁਖੀ ਪੋਪ ਹਨ ਜਿਨ੍ਹਾਂ ਦਾ ਵੈਟੀਕਨ ਵਿਚ ਹੈਡਕੁਆਰਟਰ ਹੈ। ਪਰੋਟੈਸਟੰਟ ਦੀ ਵੀ ਪਾਦਰੀ ਕੌਂਸਲ ਹੈ। ਕਿਧਰੇ ਵੀ ਕੋਈ ਚੋਣ ਨਹੀਂ ਅਤੇ ਪਾਦਰੀ ਛੋਟੀ ਚਰਚ ਤੋਂ ਲੈਕੇ ਵੱਡੀ ਚਰਚ ਤੱਕ ਇਸ ਸੰਸਥਾ ਦੇ ਮੈਂਬਰ ਹੁੰਦੇ ਹਨ। ਮੁਸਲਮਾਨਾਂ ਦੀਆਂ ਸਾਰੀ ਮਸੀਤਾਂ ਵਿਚ ਕੇਵਲ ਮੁੱਲਾ ਹੁੰਦਾ ਹੈ ਅਤੇ ਕਿੱਧਰੇ ਵੀ ਕੋਈ ਚੋਣ ਨਹੀਂ ਹੁੰਦੀ। ਹਿੰਦੂ ਧਰਮ ਦੇ ਸਾਰੇ ਮੰਦਰ ਆਪਣੇ ਆਪਣੇ ਕੰਮ ਆਪ ਚਲਾਉਂਦੇ ਹਨ। ਕਿਧਰੇ ਅੱਜ ਤੱਕ ਚੋਣਾਂ ਦੀ ਗੱਲ ਨਹੀਂ ਸੁਣੀ ਗਈ। ਤ੍ਰਿਪਤੀ ਮੰਦਰ ਜੋ ਦੁਨੀਆਂ ਦਾ ਸਭ ਤੋਂ ਵੱਡਾ ਮੰਦਰ ਹੈ ਅਤੇ ਦੂਜਾ ਵੈਸ਼ਨੂੰ ਦੇਵੀ ਮੰਦਰ ਹੈ। ਦੋਨਾਂ ਮੰਦਰਾਂ ਲਈ ਟਰੱਸਟ ਹਨ ਜੋ ਸਰਕਾਰ ਨਾਮਜ਼ਦ ਕਰਦੀ ਹੈ। ਬੁੱਧ ਧਰਮ ਦਾ ਸਾਰਾ ਕੰਮ ਬੁੱਧ ਕੌਂਸਲ ਕੋਲ ਹੈ ਜਿਸ ਦੇ ਧਾਰਮਿਕ ਨੇਤਾ ਹਨ। ਜੈਨੀਆਂ ਦੇ ਸਾਰੇ ਮੰਦਰ ਜੈਨ ਮੁਨੀਆਂ ਦੇ ਕੰਟਰੋਲ ਵਿਚ ਹੁੰਦੇ ਹਨ ਅਤੇ ਵੱਖ ਵੱਖ ਮੁਨੀਆਂ ਦੇ ਵੱਖ ਵੱਖ ਮੰਦਰ ਹਨ।

ਕੇਵਲ ਸਿੱਖ ਧਰਮ ਹੀ ਹੈ ਜਿਸ ਨੇ ਚੋਣਾਂ ਦਾ ਰਸਤਾ ਗੁਰਦੁਆਰਾ ਕੰਟਰੋਲ ਕਰਨ ਲਈ ਅਪਣਾ ਰੱਖਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਹਰ ਪੰਜ ਸਾਲ ਪਿਛੋਂ ਚੁਣੀ ਜਾਂਦੀ ਹੈ ਅਤੇ ਹਰ ਸਾਲ ਇਸ ਦਾ ਪ੍ਰਧਾਨ ਚੁਣਿਆ ਜਾਂਦਾ ਹੈ। ਨਵੰਬਰ ਦੇ ਮਹੀਨੇ ਵਿਚ ਪ੍ਰਧਾਨ ਦੀ ਚੋਣ ਕਰਨੀ ਲਾਜ਼ਮੀ ਸੀ। ਆਜ਼ਾਦੀ ਤੋਂ ਪਹਿਲਾਂ ਜਿੰਨੇ ਵੀ ਪ੍ਰਧਾਨ ਬਣੇ ਉਹ ਸਰਬਸੰਮਤੀ ਨਾਲ ਹੀ ਬਣਦੇ ਸਨ। ਆਜ਼ਾਦੀ ਤੋਂ ਪਿਛੋਂ ਜਦ ਅਕਾਲੀਆਂ ਦੇ ਦੋ ਗਰੁੱਪ ਹੋਏ ਤੇ ਨਾਗੋਕੇ ਗਰੁੱਪ ਕਾਂਗਰਸ ਨਾਲ ਜਾ ਰਲ਼ਿਆ ਅਤੇ ਉਦੋਂ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਚੋਣ ਸਮੇਂ ਮੁਕਾਬਲੇ ਹੋਏ। ਕਈ ਵਾਰੀ ਇਹਨਾਂ ਮੁਕਾਬਲਿਆਂ ਨੇ ਭਿਆਨਕ ਰੂਪ ਵੀ ਅਖ਼ਤਿਆਰ ਕੀਤਾ। ਕਾਫ਼ੀ ਚਿਰ ਪਿਛੋਂ ਸੰਤ ਚੰਨਣ ਸਿੰਘ ਬਿਨਾਂ ਮੁਕਾਬਲੇ ਪ੍ਰਧਾਨ ਬਣਦੇ ਰਹੇ ਅਤੇ ਉਸ ਪਿਛੋਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਵੀ 25 ਸਾਲ ਪ੍ਰਧਾਨ ਰਹੇ। ਇਕ ਵਾਰੀ 1985 ਵਿਚ ਸ. ਆਤਮਾ ਸਿੰਘ ਇਨ੍ਹਾਂ ਦੇ ਮੁਕਾਬਲੇ ਖੜ੍ਹੇ ਹੋਏ ਅਤੇ ਬੜਾ ਸਖ਼ਤ ਮੁਕਾਬਲਾ ਹੋਇਆ। ਜਦੋਂ ਟੌਹੜਾ ਗਰੁੱਪ ਅਕਾਲੀ ਦਲ ਤੋਂ ਵੱਖ ਹੋਇਆ ਤਾਂ ਫਿਰ ਮੁਕਾਬਲੇ ਵਿਚ ਬੀਬੀ ਜਾਗੀਰ ਕੌਰ ਪ੍ਰਧਾਨ ਬਣੀ ਅਤੇ ਸਾਲ ਪਿਛੋਂ ਪ੍ਰੋ. ਕ੍ਰਿਪਾਲ ਸਿੰਘ ਬਡੂੰਗਰ



ਟੌਹੜਾ ਗਰੁੱਪ ਦੇ ਬੰਦੇ ਨੂੰ ਹਰਾ ਕੇ ਪ੍ਰਧਾਨ ਬਣੇ। 12 ਨਵੰਬਰ ਨੂੰ ਨਵਾਂ ਪ੍ਰਧਾਨ ਚੁਣਨਾ ਸੀ ਜਿਸ ਦਾ ਨੋਟਿਸ 21 ਦਿਨ ਪਹਿਲਾਂ ਕੱਢਿਆ ਗਿਆ।

ਜਦ ਤੋਂ ਪੰਜਾਬ ਸਰਕਾਰ ਕਾਂਗਰਸ ਦੇ ਕੋਲ ਆਈ ਹੈ ਉਦੋਂ ਤੋਂ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਸਿਆਸੀ ਤੌਰ 'ਤੇ ਕਮਜ਼ੋਰ ਕਰਨ ਲਈ ਹਰ ਹੀਲਾ ਵਰਤਿਆ। ਸ. ਬਾਦਲ ਵਿਰੁੱਧ ਕੁਰੱਪਸ਼ਨ ਦੇ ਇਲਜ਼ਾਮਾਂ ਦੀ ਝੜੀ ਲਗਾ ਦਿਤੀ। ਸੈਂਕੜੇ ਕਰੋੜਾਂ ਰੁਪਏ ਇਕੱਠੇ ਕਰਨ ਦੀਆਂ ਖ਼ਬਰਾਂ ਰੋਜ਼ ਨਿਕਲਦੀਆਂ ਰਹੀਆਂ। ਸ. ਬਾਦਲ ਨੂੰ ਫੜ ਕੇ ਜੇਲ੍ਹ ਪਾਉਣ ਅਤੇ ਉਸ ਨਾਲ ਅਪਰਾਧੀ ਕੈਦੀਆਂ ਵਾਲਾ ਸਲੂਕ ਕਰਨ ਦੇ ਬਿਆਨ ਕਈ ਵਾਰੀ ਆਏ। ਇਸੇ ਪ੍ਰੋਗਰਾਮ ਨੂੰ ਅੱਗੇ ਵਧਾਉਂਦਿਆਂ ਪੰਜਾਬ ਕਾਂਗਰਸ ਨੇ ਸੋਚਿਆ ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕਬਜ਼ਾ ਸ. ਬਾਦਲ ਗਰੁੱਪ ਕੋਲੋਂ ਨਿਕਲ ਜਾਵੇ ਤਾਂ ਬਾਦਲ ਬਹੁਤ ਕਮਜ਼ੋਰ ਹੋ ਜਾਵੇਗਾ ਅਤੇ ਉਹ ਰਾਜਸੀ ਪਿੜ ਵਿਚੋਂ ਨਿਕਲ ਜਾਵੇਗਾ। ਇਸ ਸਕੀਮ ਅਨੁਸਾਰ ਬਾਦਲ ਗਰੁੱਪ ਦੇ ਮੈਂਬਰਾਂ ਨੂੰ ਤੋੜਨ ਦਾ ਪ੍ਰੋਗਰਾਮ ਬਣਿਆ। ਜਥੇਦਾਰ ਟੌਹੜਾ ਕੋਲ 50 ਮੈਂਬਰਾਂ ਦਾ ਗਰੁੱਪ ਸੀ ਅਤੇ ਕੁੱਲ ਮੈਂਬਰ 177 ਹਨ। ਸਰਕਾਰੀ ਮਸ਼ੀਨਰੀ ਜਦੋਂ ਵੀ ਹਰਕਤ ਵਿਚ ਆਉਂਦੀ ਹੈ ਤਾਂ ਪੁਲਿਸ ਸਭ ਤੋਂ ਅੱਗੇ ਹੁੰਦੀ ਹੈ। ਪਿੰਡਾਂ ਵਿਚ ਥਾਣੇਦਾਰ ਦਾ ਰੋਅਬ ਤਾਂ ਪੂਰੀ ਤਰ੍ਹਾਂ ਕਾਇਮ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਪਿੰਡਾਂ ਵਿਚ ਹੀ ਰਹਿੰਦੇ ਹਨ ਅਤੇ ਉਹ ਆਪ ਕਿਸਾਨ ਹਨ। ਪੁਲਿਸ ਨੇ ਹਰ ਮੈਂਬਰ ਦੇ ਘਰ ਪੁਲਿਸ ਦੇ ਸਿਪਾਹੀ ਭੇਜ ਦਿਤੇ ਤੇ ਇਹ ਕਿਹਾ ਕਿ ਮੈਂਬਰ ਨੂੰ ਸਕਿਓਰਿਟੀ ਦੀ ਲੋੜ ਹੈ। ਅਸਲ ਮਤਲਬ ਮੈਂਬਰਾਂ 'ਤੇ ਨਿਗਾਹ ਰੱਖਣ ਦਾ ਅਤੇ ਦਬਾਅ ਪਾਉਣ ਦਾ ਸੀ।

ਸ. ਪ੍ਰਕਾਸ਼ ਸਿੰਘ ਬਾਦਲ ਨੇ ਇਹ ਵੇਖਿਆ ਕਿ ਉਨ੍ਹਾਂ ਦੇ ਗਰੁੱਪ ਦੇ ਮੈਂਬਰਾਂ 'ਤੇ ਸਰਕਾਰ ਕੇਸ ਬਣਾ ਰਹੀ ਹੈ ਅਤੇ ਕਈਆਂ 'ਤੇ ਦਬਾਅ ਪਾ ਰਹੀ ਹੈ ਤੇ ਉਨ੍ਹਾਂ ਨੇ ਐਸੀ ਸ਼ਾਨਦਾਰ ਵਿਉਂਤ ਬਣਾਈ ਜਿਸ ਨੇ ਸਰਕਾਰ ਨੂੰ ਅਤੇ ਜਨਤਾ ਨੂੰ ਹੈਰਾਨ ਕਰ ਦਿਤਾ। 2-3 ਦਿਨਾਂ ਅੰਦਰ ਹੀ ਸ. ਬਾਦਲ ਨੇ 100 ਸ਼੍ਰੋਮਣੀ ਕਮੇਟੀ ਮੈਂਬਰ ਪੰਜਾਬ ਤੋਂ ਬਾਹਰ ਕੱਢ ਕੇ ਹਰਿਆਣਾ ਪਹੁੰਚਾ ਦਿਤੇ। ਹਰਿਆਣੇ ਵਿਚ ਸਿਰਸਾ ਦੇ ਇਲਾਕੇ ਵਿਚ ਬਾਲਾਸਰ ਪਿੰਡ ਵਿਚ ਬਾਦਲ ਦਾ ਫਾਰਮ ਹਾਊਸ ਹੈ, ਉਥੇ ਮੈਂਬਰਾਂ ਨੂੰ ਰੱਖਿਆ ਗਿਆ। ਇਹ ਸਾਰੇ ਮੈਂਬਰ ਇਕੱਠੇ ਰਹੇ ਅਤੇ ਇਨ੍ਹਾਂ ਦੀ ਪੂਰੀ ਖ਼ਾਤਰ ਕੀਤੀ ਗਈ। ਦੀਵਾਲੀ ਵਾਲੇ ਦਿਨ ਵੀ ਇਹ ਉਥੇ ਹੀ ਰਹੇ। ਪੰਜਾਬ ਸਰਕਾਰ ਦੀ ਰਿਸਾਈ ਇਨ੍ਹਾਂ ਤੱਕ ਹੋਣ ਹੀ ਨਹੀਂ ਦਿਤੀ ਗਈ। ਸਰਕਾਰ ਨੇ ਮੈਂਬਰਾਂ ਦੇ ਰਿਸ਼ਤੇਦਾਰਾਂ 'ਤੇ ਬੜਾ ਜ਼ੋਰ ਪਾਇਆ ਪਰ ਗੱਲ ਬਣੀ ਨਾ। ਫਿਰ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ ਨੂੰ ਬਦਲਿਆ ਗਿਆ ਤੇ ਨਵੇਂ ਮੈਂਬਰ ਲਾਏ ਗਏ। ਉਨ੍ਹਾਂ ਵਿਚੋਂ ਇਕ ਮੈਂਬਰ ਸ. ਦਾਰਾ ਸਿੰਘ ਨੂੰ ਹਟਾਉਣਾ ਪਿਆ ਕਿਉਂ ਜੋ ਉਹ ਬਾਦਲ ਗਰੁੱਪ ਦੇ ਪੱਖ ਵਿਚ ਸੀ। ਜੁਡੀਸ਼ੀਅਲ ਕਮਿਸ਼ਨ ਨੇ ਟੌਹੜਾ ਗਰੁੱਪ ਦੀ ਸ਼ਿਕਾਇਤ 'ਤੇ ਬਾਦਲ ਦੇ 12 ਮੈਂਬਰਾਂ ਨੂੰ ਸ਼੍ਰੋਮਣੀ ਕਮੇਟੀ ਤੋਂ ਮੁਅੱਤਲ ਕਰ ਦਿਤਾ ਤੇ ਵੋਟ ਪਾਉਣ ਦਾ ਹੱਕ ਖੋਹ ਲਿਆ। ਇਹ ਬਾਦਲ ਲਈ ਬੜੀ ਵੱਡੀ ਸੱਟ ਸੀ। ਬੀਬੀ ਜਾਗੀਰ ਕੌਰ ਵਿਰੁੱਧ ਪੁਲਿਸ ਨੇ ਬਿਜਲੀ ਚੋਰੀ ਦਾ ਕੇਸ ਬਣਾ ਦਿਤਾ ਤਾਂ ਜੋ ਉਸ ਨੂੰ ਜੇਲ੍ਹ ਭੇਜ ਸਕੇ। ਪੰਜਾਬ ਹਾਈ ਕੋਰਟ ਨੇ ਬੀਬੀ ਨੂੰ ਜ਼ਮਾਨਤ ਦੇ ਦਿਤੀ ਤੇ ਬਾਕੀ ਦੇ ਕੱਢੇ 12 ਮੈਂਬਰਾਂ ਨੂੰ ਇਹ ਹੱਕ ਦੇ

ਦਿਤਾ ਕਿ ਉਹ ਵੋਟ ਤਾਂ ਪਾਉਣਗੇ ਪਰ ਉਨ੍ਹਾਂ ਦੀਆਂ ਵੋਟਾਂ ਵੱਖਰੇ ਬਕਸੇ ਵਿਚ ਬੰਦ ਹੋਣਗੀਆਂ ਤੇ ਗਿਣੀਆਂ ਨਹੀਂ ਜਾਣਗੀਆਂ, ਭਾਵ ਜੇ ਚੁਣੇ ਗਏ ਪ੍ਰਧਾਨ ਦਾ ਫਰਕ 12 ਵੋਟਾਂ ਤੋਂ ਘੱਟ ਹੋਵੇ ਤਾਂ ਹਾਈ ਕੋਰਟ ਮੁੜ ਦਖ਼ਲ ਦੇ ਕੇ ਫੈਸਲਾ ਕਰੇਗੀ।

ਸ. ਬਾਦਲ ਨੇ ਆਪਣੇ ਮੈਂਬਰਾਂ ਨੂੰ ਅੰਮ੍ਰਿਤਸਰ ਪਹੁੰਚਾਉਣ ਲਈ ਇਕ ਨਵੀਂ ਖੇਡ ਖੇਡੀ ਜਿਸ ਦਾ ਬਹੁਤ ਵਧੀਆ ਪ੍ਰਭਾਵ ਪਿਆ, ਉਹ ਸੀ 11 ਨਵੰਬਰ ਨੂੰ ਸਾਰੇ ਮੈਂਬਰਾਂ ਨੂੰ ਦਿੱਲੀ ਲੈ ਆਏ ਤੇ ਉਥੇ ਸਾਰੀ ਪ੍ਰੈਸ ਤੇ ਟੀ.ਵੀ. ਦੇ ਸਾਹਮਣੇ ਉਨ੍ਹਾਂ ਨੂੰ ਪੇਸ਼ ਕਰ ਦਿਤਾ। 98 ਮੈਂਬਰ ਹਾਜ਼ਰ ਸਨ। ਉਥੇ ਘੱਟ ਗਿਣਤੀ ਕਮਿਸ਼ਨ ਨੇ ਆਪ ਜਾ ਕੇ ਵੇਖਿਆ ਤੇ ਇਹ ਵੀ ਪਤਾ ਕੀਤਾ ਕਿ ਉਹ ਆਪਣੀ ਮਰਜ਼ੀ ਨਾਲ ਉਥੇ ਆਏ ਹਨ ਜਾਂ ਸ. ਬਾਦਲ ਨੇ ਉਨ੍ਹਾਂ ’ਤੇ ਕੋਈ ਦਬਾਅ ਪਾ ਰੱਖਿਆ ਹੈ। ਸਾਡੇ ਕੋਲ ਸ਼ਿਕਾਇਤਾਂ ਸਨ ਕਿ ਇਹ ਮੈਂਬਰ ਬਾਦਲ ਨੇ ਜ਼ਬਰਦਸਤੀ ਫੜ ਰੱਖੇ ਸਨ ਤੇ ਹਰਿਆਣਾ ਪੁਲਿਸ ਦੇ ਕਬਜ਼ੇ ਵਿਚ ਸਨ। ਸਾਨੂੰ ਸਾਰੇ ਮੈਂਬਰਾਂ ਨੇ ਇਹ ਕਿਹਾ ਕਿ ਉਹ ਆਪਣੀ ਮਰਜ਼ੀ ਨਾਲ ਪੰਜਾਬ ਪੁਲਿਸ ਤੋਂ ਡਰਦੇ ਉਥੇ ਗਏ ਸਨ। ਇਨ੍ਹਾਂ ਸਾਰੇ 98 ਮੈਂਬਰਾਂ ਨੂੰ ਇਕ ਉਚੇਚੇ ਹਵਾਈ ਜਹਾਜ਼ ਰਾਹੀਂ ਸ. ਸੁਖਦੇਵ ਸਿੰਘ ਢੀਂਡਸਾ, ਮੰਤਰੀ ਭਾਰਤ ਸਰਕਾਰ ਤੇ ਸ. ਸੁਖਬੀਰ ਸਿੰਘ ਬਾਦਲ, ਐਮ.ਪੀ. ਨਾਲ ਲੈ ਕੇ ਅੰਮ੍ਰਿਤਸਰ ਗਏ। ਐਨ.ਡੀ.ਏ. ਵੱਲੋਂ ਚਾਰ ਮੈਂਬਰ ਪਾਰਲੀਮੈਂਟ ਅਤੇ ਸ੍ਰੀ ਸਾਹਿਬ ਸਿੰਘ ਵਰਮਾ ਇਕ ਟੀਮ ਦੇ ਨਾਲ ਉਥੇ ਗਏ।

ਪੰਜਾਬ ਸਰਕਾਰ ਨੇ ਸੁਰੱਖਿਆ ਦਾ ਨਾਂ ਲੈ ਕੇ ਜੋ ਪੁਲਿਸ ਪ੍ਰਬੰਧ ਕੀਤੇ ਉਹ ਆਪਣੀ ਮਿਸਾਲ ਆਪ ਸਨ। ਡੀ.ਸੀ. ਅੰਮ੍ਰਿਤਸਰ ਦੇ ਹੁਕਮ ਨਾਲ ਦਰਬਾਰ ਸਾਹਿਬ ਦੇ 500 ਮੀਟਰ ਦੇ ਘੇਰੇ ਵਿਚ ਨਾਕਾਬੰਦੀ ਕਰ ਦਿਤੀ ਗਈ। ਹਜ਼ਾਰਾਂ ਪੁਲਿਸ ਵਾਲੇ ਵਰਦੀਆਂ ਪਾ ਕੇ ਦਰਬਾਰ ਸਾਹਿਬ ਦੇ ਬਾਹਰ ਨਜ਼ਰ ਆਉਂਦੇ ਰਹੇ। ਗੁਰਦੁਆਰੇ ਦੀਆਂ ਸਰ੍ਹਾਵਾਂ ਯਾਤਰੂਆਂ ਤੋਂ ਜ਼ਬਰਦਸਤੀ ਖਾਲੀ ਕਰਵਾਈਆਂ ਗਈਆਂ। ਹੋਟਲਾਂ ਤੋਂ ਯਾਤਰੂ ਬਾਹਰ ਕੱਢ ਦਿਤੇ ਗਏ। ਦੁਕਾਨਾਂ ਬੰਦ ਕਰ ਦਿਤੀਆਂ ਗਈਆਂ। ਅੰਮ੍ਰਿਤਸਰ ਨੂੰ ਜਾਂਦੀ ਹਰ ਬੱਸ, ਟਰੱਕ, ਕਾਰ ਆਦਿ ਦੀ ਤਲਾਸ਼ੀ ਲਈ ਗਈ। ਇਸ ਸਾਰੀ ਕਾਰਵਾਈ ਨਾਲ ਲੋਕ ਬੜੇ ਹੀ ਤੰਗ ਹੋਏ। ਏਨਾ ਪੁਲਿਸ ਪ੍ਰਬੰਧ 1984 ਵਿਚ ਦਰਬਾਰ ਸਾਹਿਬ ਦੇ ਹਮਲੇ ਸਮੇਂ ਕੀਤਾ ਗਿਆ ਸੀ। ਸਾਰੇ ਪ੍ਰੈਸ, ਟੀ.ਵੀ. ਨੇ ਇਨ੍ਹਾਂ ਨੂੰ ਬਹੁਤ ਹੀ ਚੰਗੀ ਤਰ੍ਹਾਂ ਦਿਖਾਇਆ। ਜਿਸ ਦੇ ਨਾਲ ਸਰਕਾਰ ਦੇ ਇਸ ਫੈਸਲੇ ’ਤੇ ਰੋਸ ਪ੍ਰਗਟ ਕੀਤਾ ਗਿਆ।

12 ਨਵੰਬਰ ਨੂੰ ਚੋਣ ਹੋਈ, ਜਿਸ ਵਿਚ ਬਾਦਲ ਸਾਹਿਬ ਨੇ ਪ੍ਰੋ. ਕ੍ਰਿਪਾਲ ਸਿੰਘ ਬਡੂੰਗਰ ਨੂੰ ਆਪਣਾ ਉਮੀਦਵਾਰ ਬਣਾਇਆ ਅਤੇ ਟੌਹੜਾ ਗਰੁੱਪ ਵੱਲੋਂ ਸੰਤ ਵੀਰ ਸਿੰਘ ਮਦੋਕੇ ਖੜ੍ਹੇ ਹੋਏ। ਪ੍ਰੋ. ਬਡੂੰਗਰ ਜੀ ਨੂੰ 91 ਵੋਟਾਂ ਅਤੇ ਸੰਤ ਮਦੋਕੇ ਨੂੰ 68 ਵੋਟਾਂ ਮਿਲੀਆਂ ਤੇ 12 ਵੋਟਾਂ ਬਾਦਲ ਗਰੁੱਪ ਦੀਆਂ ਵੱਖਰੇ ਬਕਸੇ ਵਿਚ ਪਈਆਂ। ਉਨ੍ਹਾਂ ਸਮੇਤ 35 ਵੋਟਾਂ ਦਾ ਫਰਕ ਆਇਆ। ਸ. ਸਿਮਰਨਜੀਤ ਸਿੰਘ ਮਾਨ ਨੇ ਆਪਣੇ ਪੰਜੇ ਸਾਥੀਆਂ ਸਮੇਤ ਬਾਈਕਾਟ ਕੀਤਾ ਤੇ ਐਲਾਨ ਕੀਤਾ ਕਿ ਇਕ ਪਾਸੇ ਵਾਜਪਾਈ ਜੀ ਖੜ੍ਹੇ ਹਨ ਤੇ ਦੂਜੇ ਪਾਸੇ ਸੋਨੀਆ, ਇਸ ਲਈ ਮੈਂ ਦੋਨਾਂ ਵਿਚੋਂ ਕਿਸੇ ਨੂੰ ਵੀ ਵੋਟ ਨਹੀਂ ਪਾਵਾਂਗਾ। ਸਭ ਤੋਂ ਵਧੀਆ ਗੱਲ ਜੋ ਮੈਨੂੰ ਚੰਗੀ ਲੱਗੀ ਉਹ ਇਹ ਕਿ ਬਡੂੰਗਰ ਜੀ ਨੇ ਸਾਰੇ ਟੀ.ਵੀ. ਤੇ ਅਖ਼ਬਾਰ ਵਾਲਿਆਂ ਨੂੰ ਹਾਲ ਦੇ ਅੰਦਰ ਜਾਣ ਦਿਤਾ ਤੇ ਲਾਈਵ ਟੀ.ਵੀ. ਤੇ ਸਾਰੇ ਭਾਰਤ ਦੇ ਲੋਕਾਂ ਨੂੰ ਚੋਣ ਹੁੰਦੀ ਦਿਖਾਈ ਗਈ। ਇਸ ਨਾਲ ਬੜਾ ਚੰਗਾ ਪ੍ਰਭਾਵ ਪਿਆ ਕਿ ਕਿਵੇਂ ਵੋਟਾਂ ਬੜੇ ਆਰਾਮ ਨਾਲ ਪੈ ਰਹੀਆਂ ਸਨ, ਨਾ ਹੀ ਕੋਈ ਝਗੜਾ ਅੰਦਰ ਹੋਇਆ। ਸਰਕਾਰ ਜੋ ਕਹਿੰਦੀ ਸੀ ਕਿ ਲੜਾਈ, ਖ਼ੂਨ ਖ਼ਰਾਬਾ ਹੋਵੇਗਾ, ਉਹ ਗਲਤ ਨਿਕਲਿਆ। ਪੁਲਿਸ ਨਾਕਾਬੰਦੀ ਦੇ ਬਾਵਜੂਦ ਹਜ਼ਾਰਾਂ ਲੋਕ ਦਰਬਾਰ ਸਾਹਿਬ ਦੇ ਬਾਹਰ ਪੁੱਜ ਗਏ ਤੇ ਉਹ ਬਾਹਰ ਜੈਕਾਰੇ ਬੋਲਦੇ ਰਹੇ।

ਸ. ਪ੍ਰਕਾਸ਼ ਸਿੰਘ ਬਾਦਲ ਨੂੰ ਇਸ ਜਿੱਤ ਨੇ ਬੜਾ ਲਾਭ ਪਹੁੰਚਾਇਆ ਹੈ। ਉਨ੍ਹਾਂ ਦੀ ਰਾਜਸੀ ਤਾਕਤ ਵਧੀ ਹੈ। ਜਥੇਦਾਰ ਟੌਹੜਾ ਦੇ ਵਿਰੁੱਧ ਕਾਂਗਰਸ ਪੱਖੀ ਹੋਣ ਦੇ ਇਲਜ਼ਾਮ ਨੇ ਉਨ੍ਹਾਂ ਨੂੰ ਬੜਾ ਨੁਕਸਾਨ ਪਹੁੰਚਾਇਆ ਹੈ। ਮੁੱਖ ਮੰਤਰੀ ਦੇ ਰੋਲ ਨੂੰ ਲੋਕਾਂ ਨੇ ਨਾਪਸੰਦ ਕੀਤਾ ਅਤੇ ਸਰਕਾਰੀ ਦਖ਼ਲ ਦਾ ਪ੍ਰਭਾਵ ਬੜਾ ਮਾੜਾ ਪਿਆ ਹੈ। ਪਰ ਸਿੱਖਾਂ ਨੂੰ ਵੀ ਹੁਣ ਇਹ ਸੋਚਣਾ ਪਵੇਗਾ ਕਿ ਸਾਡੀ ਕੌਮ ਦਾ ਏਜੰਡਾ ਕੇਵਲ ਗੁਰਦੁਆਰਾ ਚੋਣਾਂ ਹੀ ਰਹਿ ਗਿਆ ਹੈ? ਕਿੰਨਾ ਖ਼ਰਚ ਆਉਂਦਾ ਹੈ, ਕਿੰਨੀ ਤਾਕਤ ਲਗਦੀ ਹੈ। ਗ਼ੈਰ ਸਿੱਖਾਂ ’ਤੇ ਇਸ ਦਾ ਕੀ ਪ੍ਰਭਾਵ ਪੈ ਰਿਹਾ ਹੈ। ਦੁਨੀਆਂ ਦੇ ਹਰ ਦੇਸ਼ ਵਿਚ ਗੁਰਦੁਆਰੇ ਸਥਾਪਤ ਹਨ ਪਰ ਹਰ ਥਾਂ ਗੁਰਦੁਆਰੇ ਦੀ ਚੋਣ ਸਿੱਖਾਂ ਦੀ ਲੜਾਈ ਦਾ ਵਿਖਾਵਾ ਕਰਦੀ ਹੈ। ਕੋਈ ਥਾਂ ਹੀ ਹੋਵੇਗੀ ਜਿਵੇਂ ਬੈਂਕਾਕ ਜਿਥੇ ਸਰਬਸੰਮਤੀ ਨਾਲ ਪਰਚੀ ਪਾ ਕੇ ਚੋਣ ਹੁੰਦੀ ਹੈ। ਸਿੱਖਾਂ ਲਈ ਇਹ ਵਿਚਾਰਨ ਵਾਲੀ ਗੱਲ ਹੈ ਕਿ ਅਸੀਂ ਇਸ ਦੁਬਿਧਾ ਵਿਚੋਂ ਕਿਵੇਂ ਨਿਕਲੀਏ।

(ਦਸੰਬਰ 2002)

# 34

# ਸ੍ਰੀ ਗੁਰੂ ਅੰਗਦ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਉਤਸਵ ਦਾ ਸ਼ਾਨਦਾਰ ਆਯੋਜਨ

ਹੁਣੇ ਪਿਛੇ ਜਿਹੇ 18 ਅਪ੍ਰੈਲ 2004 ਨੂੰ ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ 5ਵੀਂ ਜਨਮ ਸ਼ਤਾਬਦੀ ਸਾਰੀ ਦੁਨੀਆਂ ਵਿਚ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਈ ਗਈ ਪਰ ਇਸ ਦਾ ਮੁੱਖ ਸਮਾਗਮ ਗੁਰਦੁਆਰਾ ਖਡੂਰ ਸਾਹਿਬ ਵਿਖੇ ਆਯੋਜਿਤ ਕੀਤਾ ਗਿਆ ਸੀ ਜਿਥੇ ਲੱਖਾਂ ਦੀ ਗਿਣਤੀ ਵਿਚ ਲੋਕਾਂ ਨੇ ਆਪਣੀ ਸ਼ਰਧਾ ਅਤੇ ਅਕੀਦਤ ਦੇ ਫੁੱਲ ਭੇਟ ਕੀਤੇ। ਇਹ ਸਮਾਗਮ ਖਡੂਰ ਸਾਹਿਬ ਦੇ ਮੁੱਖ ਸੇਵਾਦਾਰ ਬਾਬਾ ਸੇਵਾ ਸਿੰਘ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਸਾਂਝੇ ਉਦਮ ਨਾਲ ਕਰਾਇਆ ਗਿਆ ਸੀ ਜਿਸ ਵਿਚ ਹੋਰਨਾਂ ਤੋਂ ਇਲਾਵਾ ਅਕਾਲ ਤਖ਼ਤ ਦੇ ਮੁਖੀ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਅਤੇ ਦੂਜੇ ਸਿੰਘ ਸਾਹਿਬਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਰੇ ਅਧਿਕਾਰੀ ਵਿਸ਼ੇਸ਼ ਤੌਰ ’ਤੇ ਸ਼ਾਮਲ ਸਨ। ਇਹ ਸਮਾਗਮ ਬਹੁਤ ਹੀ ਸ਼ਾਨਦਾਰ ਅਤੇ ਯਾਦਗਾਰੀ ਸਾਬਤ ਹੋਇਆ। 13 ਅਪ੍ਰੈਲ ਤੋਂ 18 ਅਪ੍ਰੈਲ ਤੱਕ ਚੱਲਿਆ ਇਹ ਪੰਜ ਦਿਨਾਂ ਸਮਾਗਮ ਵਿਸ਼ਵ ਪੱਧਰ ’ਤੇ ਪੰਥਕ ਰਵਾਇਤਾਂ, ਪਰੰਪਰਾਵਾਂ ਤੇ ਖਾਲਸਾਈ ਸ਼ਾਨੋ-ਸ਼ੌਕਤ ਨਾਲ ਮਨਾਇਆ ਗਿਆ ਜਿਸ ਦੀਆਂ ਕੁਝ ਵਿਸ਼ੇਸ਼ ਖਾਸੀਅਤਾਂ ਵੇਖਣ ਨੂੰ ਮਿਲੀਆਂ, ਜਿਨ੍ਹਾਂ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ।

ਸਭ ਤੋਂ ਪਹਿਲਾਂ ਵੇਖਣ ਵਾਲੀ ਗੱਲ ਇਹ ਸੀ ਕਿ ਐਡੇ ਵੱਡੇ ਸਮਾਗਮ ਵਿਚ ਕਿਸੇ ਤਰ੍ਹਾਂ ਦੀ ਕੋਈ ਕਮੀ ਪੇਸ਼ੀ ਨਜ਼ਰ ਨਹੀਂ ਆਈ ਵਰਨਾ ਕਈ ਕੁਝ ਅਣਗੌਲਿਆ ਹੀ ਰਹਿ ਜਾਂਦਾ ਹੈ। ਸਭ ਕੁਝ ਨਿਰਵਿਘਨ ਅਤੇ ਸਹੀ ਢੰਗ ਨਾਲ ਸਿਰੇ ਚੜ੍ਹਿਆ। ਇਸ ਦਾ ਕਾਰਨ ਇਹ ਸੀ ਕਿ ਬਾਬਾ ਸੇਵਾ ਸਿੰਘ ਜੀ ਨੇ ਇਸ ਦੀ ਤਿਆਰੀ ਬਹੁਤ ਸਮਾਂ ਪਹਿਲਾਂ ਹੀ ਕਰ ਲਈ ਸੀ। ਉਹ ਪਿਛਲੇ 5-6 ਸਾਲਾਂ ਤੋਂ ਇਸ ਪਾਸੇ ਲੱਗੇ ਹੋਏ ਸਨ। ਪੰਡਾਲ ਕਿੱਥੇ ਲੱਗੇ, ਪੰਡਾਲ ਕਿੱਡਾ ਵੱਡਾ ਹੋਵੇ, ਲੋਕਾਂ ਦੇ ਇਕੱਠ ਨੂੰ ਸੰਭਾਲਣ ਲਈ ਕੀ ਬੰਦੋਬਸਤ ਹੋਵੇ, ਟ੍ਰੈਫਿਕ ਨੂੰ ਕਿਵੇਂ ਕੰਟਰੋਲ ਕੀਤਾ ਜਾਵੇ, ਕਿਹੜੇ ਕਿਹੜੇ ਪ੍ਰੋਗਰਾਮ ਆਯੋਜਿਤ ਕੀਤੇ ਜਾਣ, ਸੈਮੀਨਾਰ ਕਿਸ ਪੱਧਰ ਦਾ ਹੋਵੇ, ਕਿਹੜੇ ਕਿਹੜੇ ਵਿਸ਼ਿਆਂ ਉੱਤੇ ਪਰਚੇ ਪੜ੍ਹਾਏ ਜਾਣ, ਲਾਈਟ ਤੇ ਪਾਣੀ ਦਾ ਕੀ ਇੰਤਜ਼ਾਮ ਹੋਵੇ, ਕਿਹੜੇ ਕਿਹੜੇ ਕੀਰਤਨੀ ਜਥੇ ਸੱਦੇ ਜਾਣ, ਕਿੰਨਾਂ ਵਿਦਵਾਨਾਂ ਨੂੰ ਸੱਦਾ ਦਿਤਾ ਜਾਵੇ, ਗੱਲ ਕੀ ਹਰ ਚੀਜ਼ ਦੀ ਤਿਆਰੀ ਅਗਾਊਂ ਕਰ ਲਈ ਗਈ ਸੀ ਜਿਸ ਦਾ ਸਿਹਰਾ ਬਾਬਾ ਸੇਵਾ ਸਿੰਘ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਸ. ਮਨਜੀਤ ਸਿੰਘ ਕਲਕੱਤਾ ਨੂੰ ਜਾਂਦਾ ਹੈ, ਜਿਨ੍ਹਾਂ ਨੇ



ਹਰ ਖੇਤਰ ਨਾਲ ਸਬੰਧਤ ਮਾਹਰਾਂ ਨਾਲ ਸਲਾਹ ਮਸ਼ਵਰਾ ਕਰਨ ਵਿਚ ਕੋਈ ਝਿਜਕ ਮਹਿਸੂਸ ਨਹੀਂ ਕੀਤੀ ਸੀ। ਇਸ ਸਮਾਗਮ ਨੂੰ ਕਾਮਯਾਬ ਬਣਾਉਣ ਲਈ ਬਾਬਾ ਸੇਵਾ ਸਿੰਘ ਜੀ ਨੂੰ ਜਿਥੇ ਵੀ ਜਾਣਾ ਪਿਆ ਉਹ ਗਏ। ਜਿਥੇ ਕਿਸੇ ਨੂੰ ਪੱਤਰ ਲਿਖਣਾ ਪਿਆ, ਉਨ੍ਹਾਂ ਢਿੱਲ ਨਹੀਂ ਕੀਤੀ। ਉਹ ਮੇਰੇ ਦਫ਼ਤਰ ਵੀ ਕਈ ਵਾਰ ਆਏ, ਕਿਤਨੀ ਵਡਿਆਈ ਹੈ ਉਨ੍ਹਾਂ ਦੀ ? ਇਹੋ ਹੀ ਕਾਰਨ ਹੈ ਕਿ ਐਡਾ ਵੱਡਾ ਸਮਾਗਮ ਬਿਲਕੁਲ ਨਿਰਵਿਘਨ ਸਿਰੇ ਚੜ੍ਹਿਆ ਤੇ ਯਾਦਗਾਰੀ ਹੋ ਨਿਬੜਿਆ।

ਇਸ ਸਬੰਧ ਵਿਚ ਮੈਂ ਆਪਣੇ ਪਾਠਕਾਂ ਦਾ ਧਿਆਨ ਇਸ ਪਾਸੇ ਵੀ ਦੁਆਉਣਾ ਚਾਹੁੰਦਾ ਹਾਂ ਕਿ ਵਿਸਾਖ ਦੇ ਮਹੀਨੇ ਵਿਚ ਪੰਜਾਬ ਵਿਚ ਫਸਲਾਂ ਪੱਕ ਜਾਂਦੀਆਂ ਹਨ ਤੇ ਵਾਢੀ ਸ਼ੁਰੂ ਹੋ ਜਾਂਦੀ ਹੈ। ਕਿਸਾਨਾਂ ਅਤੇ ਖੇਤ ਮਜ਼ਦੂਰਾਂ ਲਈ ਇਹ ਸਭ ਤੋਂ ਅਹਿਮ ਮਹੀਨਾ ਹੁੰਦਾ ਹੈ ਜਿਸ ਦੀ ਉਹ ਸਾਰਾ ਸਾਲ ਉਡੀਕ ਕਰਦੇ ਹਨ ਕਿ ਕਦੋਂ ਇਹ ਮਹੀਨਾ ਆਵੇ ਤੇ ਉਨ੍ਹਾਂ ਦੇ ਘਰ ਦਾਣੇ ਆਉਣ। ਇਸ ਲਈ ਲੋਕ ਫਸਲਾਂ ਦੀ ਕਟਾਈ ਵਿਚ ਰੁੱਝ ਜਾਂਦੇ ਹਨ। ਪਹਿਲਾਂ ਕਣਕ ਨੂੰ ਵੱਢਣਾ, ਫੇਰ ਦਾਣੇ ਕੱਢਣੇ ਤੇ ਫੇਰ ਤੂੜੀ ਅਤੇ ਦਾਣੇ ਸਾਂਭਣੇ, ਨਾਲ ਹੀ ਗਰਮੀ ਦਾ ਮੌਸਮ ਤੇ ਉਤੋਂ ਲੋਕ ਵੱਡੀ ਗਿਣਤੀ ਵਿਚ ਹੁੰਮ ਹੁੰਮਾ ਕੇ ਪਹੁੰਚੇ ਸਨ। ਖਡੂਰ ਸਾਹਿਬ ਜਨ ਸਮੂਹ ਦਾ ਇਕ ਠਾਠਾਂ ਮਾਰਦਾ ਸਮੁੰਦਰ ਨਜ਼ਰ ਆ ਰਿਹਾ ਸੀ, ਜਿਸ ਪਾਸੇ ਵੀ ਦੂਰ ਦੂਰ ਤੱਕ ਨਜ਼ਰ ਘੁਮਾਓ ਲੋਕ ਹੀ ਲੋਕ ਨਜ਼ਰ ਆ ਰਹੇ ਸਨ। ਲੋਕ ਹਰ ਤਰ੍ਹਾਂ ਦੀ ਸਵਾਰੀ ਲੈ ਕੇ ਉਥੇ ਆਏ ਸਨ। ਕੀ ਟਰੱਕ, ਕੀ ਬੱਸਾਂ, ਕਾਰਾਂ, ਟੈਕਸੀਆਂ, ਟਰੈਕਟਰ ਟਰਾਲੀਆਂ, ਮਰੂਤੀ, ਮੋਟਰ ਸਾਈਕਲ ਤੇ ਸਾਈਕਲਾਂ ’ਤੇ। ਪਰ ਮਜ਼ੇਦਾਰ ਗੱਲ ਇਹ ਹੈ ਕਿ ਉਥੇ ਪਾਰਕਿੰਗ ਲਈ ਵੀ ਨਿਵੇਕਲਾ ਅਤੇ ਵੱਡਾ ਪ੍ਰਬੰਧ ਕੀਤਾ ਗਿਆ ਸੀ, ਇਸ ਕਰਕੇ ਲੋਕਾਂ ਨੂੰ ਪਾਰਕਿੰਗ ਦੀ ਵੀ ਕੋਈ ਸਮੱਸਿਆ ਨਹੀਂ ਆਈ।

ਵੱਡੇ ਸਮਾਗਮਾਂ ਵਿਚ ਆਮ ਤੌਰ ’ਤੇ ਵੇਖਣ ਵਿਚ ਆਉਂਦਾ ਹੈ ਕਿ ਕੇਵਲ ਸੱਤਾਧਾਰੀ ਪਾਰਟੀ ਹੀ ਸਟੇਜ ਸੰਭਾਲਦੀ ਹੈ ਤੇ ਉਨ੍ਹਾਂ ਦੇ ਹੀ ਨੇਤਾ ਅਤੇ ਨੁਮਾਇੰਦੇ ਆਪਣੀ ਗੱਲ ਕਹਿੰਦੇ ਹਨ ਪਰ ਹੋਰ ਕਿਸੇ ਪਾਰਟੀ ਨੂੰ ਬੋਲਣ ਦਾ ਹੀ ਮੌਕਾ ਨਹੀਂ ਦਿੰਦੇ। ਏਥੇ ਇਹ ਗੱਲ ਬਿਲਕੁਲ ਨਹੀਂ ਸੀ। ਏਥੇ ਗੁਰੂ-ਘਰ ਵਿਚ ਸਭ ਬਰਾਬਰ ਸਨ। ਇਕ ਪਾਸੇ ਜਿਥੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਤੇ ਸਾਬਕਾ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਸਟੇਜ ’ਤੇ ਬੈਠੇ ਸਨ, ਉਥੇ ਨਾਲ ਹੀ ਪੰਜਾਬ ਦੇ ਮੌਜੂਦਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਵੀ ਬਿਰਾਜਮਾਨ ਸਨ। ਇਸੇ ਸਮੇਂ ਬਾਕੀ ਪਾਰਟੀਆਂ ਦੇ ਨੇਤਾ ਵੀ ਸ਼ਾਮਲ ਸਨ। ਏਥੇ ਸਟੇਜ ’ਤੇ ਹਰ ਪਾਰਟੀ ਦੇ ਨੁਮਾਇੰਦੇ ਨੂੰ ਪੂਰਾ ਮੌਕਾ ਦਿਤਾ ਗਿਆ ਪਰ ਕੇਵਲ ਧਾਰਮਿਕ ਵਿਸ਼ੇ ’ਤੇ ਬੋਲਣ ਲਈ। ਇਸ ਗੱਲ ਦੀ ਹਰ ਇਕ ਨੇ ਸਰਾਹਣਾ ਕੀਤੀ। ਇਸ ਤਰ੍ਹਾਂ ਬਾਬਾ ਸੇਵਾ ਸਿੰਘ ਜੀ ਇਕ ਸਰਬ ਪ੍ਰਵਾਨਿਕ ਸ਼ਖ਼ਸੀਅਤ ਵਜੋਂ ਉਭਰੇ ਤੇ ਹਰ ਪਾਰਟੀ ਨੇ ਉਨ੍ਹਾਂ ਦਾ ਪੂਰਾ ਪੂਰਾ ਸਤਿਕਾਰ ਕੀਤਾ।

ਲੋਕਾਂ ਵਿਚ ਗੁਰੂ ਘਰ ਅਤੇ ਇਸ ਪ੍ਰਕਾਸ਼ ਉਤਸਵ ਲਈ ਅਥਾਹ ਸ਼ਰਧਾ ਦਾ ਪਤਾ ਇਸ ਗੱਲ ਤੋਂ ਵੀ ਲੱਗਦਾ ਸੀ ਕਿ ਖਡੂਰ ਸਾਹਿਬ ਦੇ ਆਲੇ ਦੁਆਲੇ ਦੇ ਪਿੰਡਾਂ ਵੱਲੋਂ ਖਡੂਰ ਸਾਹਿਬ ਵੱਲ ਨੂੰ ਆਉਂਦੀਆਂ ਸਾਰੀਆਂ ਸੜਕਾਂ ਉੱਤੇ 20-25 ਮੀਲਾਂ ਤੱਕ ਅਤੁੱਟ ਲੰਗਰ

ਦਾ ਪ੍ਰਬੰਧ ਕੀਤਾ ਗਿਆ ਸੀ, ਨਾਲ ਹੀ ਪੀਣ ਵਾਲੇ ਪਾਣੀ ਦਾ ਪ੍ਰਬੰਧ ਵੀ ਸੀ ਤਾਂ ਕਿ ਖਡੂਰ ਸਾਹਿਬ ਪਹੁੰਚਣ ਵਾਲੀਆਂ ਸੰਗਤਾਂ ਨੂੰ ਕਿਸੇ ਤਰ੍ਹਾਂ ਦੀ ਕੋਈ ਤਕਲੀਫ਼ ਨਾ ਪਹੁੰਚੇ। ਇਹ ਨਜ਼ਾਰਾ ਤਾਂ ਵੇਖਿਆਂ ਹੀ ਬਣਦਾ ਸੀ।

ਬਾਬਾ ਸੇਵਾ ਸਿੰਘ ਦੀ ਦੂਰ ਅੰਦੇਸ਼ੀ ਵੇਖੋ। ਉਨ੍ਹਾਂ ਨੇ ਖਡੂਰ ਸਾਹਿਬ ਨੂੰ ਜਾਣ ਵਾਲੀਆਂ ਪੰਜ ਸੜਕਾਂ ਉੱਤੇ ਦੋਨਾਂ ਪਾਸੇ 10-10 ਕਿਲੋਮੀਟਰ ਤੱਕ ਵੱਖ ਵੱਖ ਤਰ੍ਹਾਂ ਦੇ ਦਰਖ਼ਤ ਲਗਵਾਏ ਹਨ। ਪੂਰੇ ਇਲਾਕੇ ਵਿਚ 500 ਬੋਹੜ ਤੇ 500 ਪਿੱਪਲ ਦੇ ਦਰਖੱਤ ਲਾਏ ਗਏ ਤਾਂ ਜੋ ਵਾਤਾਵਰਣ ਸ਼ੁੱਧ ਰਹੇ। ਨਾਲ ਹੀ ਲੋਕਾਂ ਨੂੰ ਲਕੜੀ ਵੀ ਮਿਲੇਗੀ। ਇਸ ਦਾ ਨਤੀਜਾ ਇਹ ਵੀ ਨਿਕਲਿਆ ਹੈ ਕਿ ਸਾਰੇ ਪੰਜਾਬ ਵਿਚ ਇਕ ਜਾਗਰੂਕਤਾ ਆਈ ਹੈ। ਪੰਜਾਬ ਦੇ ਪਿੰਡਾਂ ਦੇ ਬਹੁਤ ਸਾਰੀਆਂ ਪੰਚਾਇਤਾਂ ਨੇ ਉਨ੍ਹਾਂ ਦੀ ਤਰਜ਼ ਉੱਤੇ ਪਿੰਡਾਂ ਵਿਚ ਦਰੱਖ਼ਤ ਲਾਉਣੇ ਸ਼ੁਰੂ ਕਰ ਦਿਤੇ ਹਨ। ਬਾਬਾ ਸੇਵਾ ਸਿੰਘ ਜੀ ਨੇ ਖਡੂਰ ਸਾਹਿਬ ਵਿਚ ਇਕ ਅਦੁੱਤੀ ਬਾਗ ਲਗਵਾਇਆ ਹੈ ਜਿਸ ਵਿਚ ਹਰ ਕਿਸਮ ਦੇ ਪੌਦੇ ਲਗਵਾਏ ਗਏ ਹਨ । ਇਹ ਬਾਗ 500 ਏਕੜ ਜ਼ਮੀਨ ਵਿਚ ਵਿਕਸਤ ਕਰਨ ਦੀ ਤਜਵੀਜ਼ ਹੈ ਜਿਸ ਲਈ ਬਾਬਾ ਜੀ ਨੇ ਲੋਕਾਂ ਨੂੰ ਪ੍ਰੇਰਿਆ ਹੈ। ਕਮਾਲ ਦੀ ਗੱਲ ਇਹ ਹੈ ਕਿ ਹਰ ਕਿਸਮ ਦਾ ਪੌਦਾ ਉਥੇ ਲੱਗਾ ਹੈ। ਹਰ ਤਰ੍ਹਾਂ ਦਾ ਫ਼ਲ ਉਥੇ ਲਗਾਇਆ ਗਿਆ ਹੈ। ਇਹ ਬਾਗ ਵੀ ਲੋਕਾਂ ਦੀ ਵਿਸ਼ੇਸ਼ ਖਿੱਚ ਦਾ ਕੇਂਦਰ ਬਣਿਆ ਹੋਇਆ ਹੈ।

ਬਾਬਾ ਸੇਵਾ ਸਿੰਘ ਜੀ ਨੇ ਇਕ ਹੋਰ ਕੰਮ ਅਜਿਹਾ ਕੀਤਾ ਹੈ ਜਿਸ ਦੀ ਕਿਧਰੇ ਮਿਸਾਲ ਨਹੀਂ ਮਿਲਦੀ। ਉਨ੍ਹਾਂ ਨੇ ਖਡੂਰ ਸਾਹਿਬ ਦੇ ਬਾਜ਼ਾਰ ਨੂੰ ਢਾਹ ਕੇ ਦੋਨੋਂ ਪਾਸਿਓਂ 20-20 ਫੁੱਟ ਪਿਛਾਂਹ ਕਰ ਦਿਤਾ ਹੈ। ਇਸ ਨਾਲ ਸੜਕਾਂ ਵੀ ਬਹੁਤ ਖੁੱਲ੍ਹੀਆਂ ਹੋ ਗਈਆਂ ਤੇ ਦੁਕਾਨਦਾਰਾਂ ਨੂੰ ਵੀ ਨੁਕਸਾਨ ਨਹੀਂ ਹੋਇਆ ਕਿਉਂਕਿ ਉਨ੍ਹਾਂ ਨੂੰ ਦੁਕਾਨਾਂ ਮਿਲ ਗਈਆਂ ਸਨ। ਅਜਿਹਾ ਕੰਮ ਬਾਬਾ ਸੇਵਾ ਸਿੰਘ ਹੀ ਕਰ ਸਕਦੇ ਸਨ, ਉਹ ਵੀ ਬਿਨਾਂ ਕਿਸੇ ਜ਼ੋਰ ਜ਼ਬਰਦਸਤੀ ਤੇ ਨੁਕਸਾਨ ਦੇ। ਵਰਨਾ ਅਸੀਂ ਬਹੁਤ ਸਾਰੇ ਸ਼ਹਿਰਾਂ ਅਤੇ ਕਸਬਿਆਂ ਵਿਚ ਵੇਖਦੇ ਹਾਂ ਕਿ ਇਕ ਅੱਧ ਦੁਕਾਨ ਜਾਂ ਮਕਾਨ ਨੂੰ ਢਾਹੁਣਾ ਔਖਾ ਹੋ ਜਾਂਦਾ ਹੈ। ਉਨ੍ਹਾਂ ਦੇ ਇਸ ਉੱਦਮ ਤੋਂ ਲੋਕ ਵੀ ਖੁਸ਼ ਹਨ ਤੇ ਦੁਕਾਨਦਾਰ ਵੀ ਅਤੇ ਸੜਕ ਵੀ ਖੁੱਲ੍ਹੀ ਹੋ ਗਈ ਹੈ।

ਇਸ ਤੋਂ ਇਲਾਵਾ ਸ੍ਰੀ ਗੁਰੂ ਅੰਗਦ ਸਾਹਿਬ ਜੀ ਬਾਰੇ ਜਿਹੜੀਆਂ ਕਿਤਾਬਾਂ ਲਿਖਵਾਈਆਂ ਗਈਆਂ, ਸੋਵੀਨੀਅਰ ਕੱਢਿਆ ਗਿਆ ਜਾਂ ਹੋਰ ਸਾਹਿਤ ਛਾਪਿਆ ਗਿਆ ਉਸ ਲਈ ਵੀ ਅਗਾਊਂ ਪਲਾਨਿੰਗ ਕਰ ਲਈ ਗਈ ਸੀ। ਇਸ ਕਰਕੇ ਕਿਸੇ ਵੀ ਕੰਮ ਵਿਚ ਦੇਰੀ ਨਹੀਂ ਹੋਈ। ਅਜਾਇਬ ਘਰ ਦੀ ਪਲਾਨਿੰਗ ਕਰਨ ਅਤੇ ਕਿਤਾਬਾਂ ਦੇ ਪ੍ਰਕਾਸ਼ਨ ਵਿਚ ਸ. ਰਘਬੀਰ ਸਿੰਘ ਬੈਂਸ, ਕੈਨੇਡਾ ਵਾਲੇ ਨੇ ਉੱਘਾ ਯੋਗਦਾਨ ਪਾਇਆ। ਅੰਗਰੇਜ਼ੀ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਛਪੀ ਕਿਤਾਬ ਨੂੰ ਮੇਰੇ ਹੱਥੋਂ ਰਿਲੀਜ਼ ਕਰਵਾ ਕੇ ਮੈਨੂੰ ਮਾਣ ਦਿਤਾ।

ਖਡੂਰ ਸਾਹਿਬ ਵਿਖੇ ਪੰਜਾਬੀ ਵਿਰਸੇ ਨਾਲ ਸਬੰਧਤ ਇਕ ਅਜਾਇਬ ਘਰ ਵੀ ਬਣਾਇਆ ਗਿਆ ਹੈ ਜਿਸ ਵਿਚ ਮੁਗ਼ਲ ਕਾਲ ਤੋਂ ਲੈ ਕੇ ਹੁਣ ਤੱਕ ਦੇ ਇਤਿਹਾਸਕ



ਦਸਤਾਵੇਜ਼ਾਂ, ਸਿੱਖ ਧਰਮ ਤੇ ਗੁਰਬਾਣੀ ਦੀਆਂ ਹੱਥ ਲਿਖਤਾਂ ਅਤੇ ਹੋਰ ਇਤਿਹਾਸਕ ਸਮੱਗਰੀ ਤੇ ਸਾਹਿਤਕ ਅਤੇ ਸੱਭਿਆਚਾਰਕ ਕਿਰਤਾਂ ਨੂੰ ਸੰਭਾਲਿਆ ਜਾਵੇਗਾ। ਇਸ ਦਾ ਨਾਂ ਪੁਰਾਤਨ ਪੰਜਾਬੀ ਵਿਰਸਾ ਕੇਂਦਰ ਰੱਖਿਆ ਗਿਆ ਹੈ। ਇਸ ਕੇਂਦਰ ਵਿਚ ਚਰਖਾ, ਮਧਾਣੀ, ਚਾਟੀ, ਛਿੱਕੂ, ਕੜਛੀਆਂ, ਵੇਲਣੇ, ਛਾਣਨੀਆਂ, ਘੜੇ, ਚੱਪਣੀਆਂ, ਲੋਹ, ਤੰਦੂਰ, ਮਿੱਟੀ ਦੇ ਭਾਂਡੇ, ਦਰੀਆਂ, ਖੇਸ, ਫੁਲਕਾਰੀਆਂ ਆਦਿ ਬਹੁਤ ਸਾਰੀਆਂ ਵਸਤੂਆਂ ਰੱਖੀਆਂ ਗਈਆਂ ਹਨ। ਇਸੇ ਤਰ੍ਹਾਂ ਖੂਹ ਦੀਆਂ ਟਿੰਡਾਂ, ਖੂੰਡੀ, ਵਿਆਹ ਦਾ ਡੋਲਾ, ਖੇਤੀ ਦੇ ਪੁਰਾਣੇ ਸੰਦ, ਹਲ਼, ਪੰਜਾਲੀ, ਕਹੀ ਆਦਿ ਵੀ ਰੱਖੇ ਗਏ ਹਨ।

ਇਸ ਸਮਾਗਮ ਦਾ ਇਕ ਹੋਰ ਪਹਿਲੂ, ਦੋ ਵਿਸ਼ੇਸ਼ ਖਾਲਸਾ ਚੇਤਨਾ ਮਾਰਚਾਂ ਦਾ ਆਯੋਜਨ ਕਰਨਾ ਸੀ। ਇਹ ਚੇਤਨਾ ਮਾਰਚ ਡੇਰਾ ਬਾਬਾ ਨਾਨਕ (ਕਰਤਾਰਪੁਰ) ਤੇ ਸਰਾਏ ਨਾਗਾ ਜਿਥੇ ਗੁਰੂ ਸਾਹਿਬ ਦਾ ਪ੍ਰਕਾਸ਼ ਹੋਇਆ ਸੀ ਤੋਂ ਖਡੂਰ ਸਾਹਿਬ ਤੀਕ 14-15 ਅਪ੍ਰੈਲ ਨੂੰ ਉਲੀਕੇ ਗਏ ਸਨ। ਡੇਰਾ ਬਾਬਾ ਨਾਨਕ ਤੋਂ ਖਡੂਰ ਸਾਹਿਬ ਤੱਕ ਦਾ ਖਾਲਸਾ ਮਾਰਚ ਪਾਕਿਸਤਾਨ ਸਰਕਾਰ ਵੱਲੋਂ ਇਜਾਜ਼ਤ ਨਾ ਮਿਲਣ ਕਰਕੇ ਵਿਚਾਲੇ ਛੱਡਣਾ ਪਿਆ ਪਰ ਸਰਾਏ ਨਾਗਾ ਤੋਂ ਖਡੂਰ ਸਾਹਿਬ ਤੱਕ ਦਾ ਖਾਲਸਾ ਮਾਰਚ ਬੜਾ ਕਾਮਯਾਬ ਰਿਹਾ। ਇਨ੍ਹਾਂ ਸਮਾਰੋਹਾਂ ਵਿਚ ਹਿੱਸਾ ਲੈਣ ਲਈ ਪਾਕਿਸਤਾਨ ਤੋਂ ਵੀ 500 ਸਿੱਖਾਂ ਦਾ ਇਕ ਵਿਸ਼ੇਸ਼ ਜੱਥਾ ਪਹੁੰਚਿਆ ਸੀ, ਇਹ ਇਨ੍ਹਾਂ ਸਮਾਰੋਹਾਂ ਦੀ ਵਿਸ਼ੇਸ਼ ਉਪਲੱਬਧੀ ਸੀ। ਭਾਰਤ ਅਤੇ ਪਾਕਿਸਤਾਨ ਵਿਚਕਾਰ ਸੰਬੰਧਾਂ ਵਿਚ ਸੁਧਾਰ ਹੋਣ ਕਰਕੇ ਭਾਰਤ ਸਰਕਾਰ ਨੇ ਉਚੇਚੇ ਤੌਰ 'ਤੇ ਇਹ ਇਜਾਜ਼ਤ ਦਿਤੀ ਸੀ। ਗ੍ਰਹਿ ਮੰਤਰਾਲੇ ਨਾਲ ਇਹ ਕੰਮ ਕਰਵਾਉਣ ਲਈ ਮੈਂ ਆਪ ਵੀ ਸੰਪਰਕ ਕੀਤਾ ਸੀ। ਇਸ ਤਰ੍ਹਾਂ ਪਾਕਿਸਤਾਨੀ ਸਿੱਖਾਂ ਨੂੰ ਭਾਰਤ ਵਿਚ ਆਉਣ ਦੀ ਇਜਾਜ਼ਤ ਦੇਣ ਵਿਚ ਕੋਈ ਮੁਸ਼ਕਿਲ ਨਹੀਂ ਆਈ। ਇਸ ਨਾਲ ਦੋਵਾਂ ਦੇਸ਼ਾਂ ਵਿਚਕਾਰ ਸੰਬੰਧਾਂ ਵਿਚ ਹੋਰ ਨੇੜਤਾ ਆਈ ਹੈ।

ਸ੍ਰੀ ਗੁਰੂ ਅੰਗਦ ਸਾਹਿਬ ਦੇ 500 ਸਾਲਾ ਪ੍ਰਕਾਸ਼ ਉਤਸਵ ਦੇ ਸੰਬੰਧ ਵਿਚ ਖਡੂਰ ਸਾਹਿਬ ਵਿਚ ਇਕ ਯਾਦਗਾਰੀ ਲਾਇਬਰੇਰੀ ਵੀ ਉਸਾਰੀ ਜਾ ਰਹੀ ਹੈ, ਜਿਹੜੀ ਗੁਰੂ ਸਾਹਿਬ ਵੱਲੋਂ ਗੁਰਮੁਖੀ ਲਿਪੀ ਨੂੰ ਪ੍ਰਫੁਲਤ ਕਰਨ ਅਤੇ ਸਿੱਖਿਆ ਨੂੰ ਫਰੋਗ ਦੇਣ ਲਈ ਆਰੰਭੇ ਗਏ ਉੱਦਮ ਨੂੰ ਅੱਗੇ ਵਧਾਉਣ ਵਿਚ ਸਹਾਈ ਹੋਵੇਗੀ।

ਗੁਰੂ ਅੰਗਦ ਸਾਹਿਬ ਦੀ ਖੇਡਾਂ ਵਿਚ ਵੀ ਬਹੁਤ ਰੁਚੀ ਸੀ। ਉਹ ਲੋਕਾਂ ਵਿਚ ਖੇਡ ਭਾਵਨਾ ਨੂੰ ਪ੍ਰਫੁਲਤ ਕਰਨ ਦੇ ਹਾਮੀ ਸਨ। ਇਸੇ ਕਰਕੇ ਉਹ ਖਡੂਰ ਸਾਹਿਬ ਵਿਖੇ ਕੁਸ਼ਤੀਆਂ ਦਾ ਆਯੋਜਨ ਕਰਦੇ ਰਹਿੰਦੇ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਬਾਕੀ ਗੱਲਾਂ ਦੇ ਨਾਲ ਨਾਲ ਖੇਡਾਂ ਵਿਚ ਵੀ ਦਿਲਚਸਪੀ ਲੈਣੀ ਚਾਹੀਦੀ ਹੈ ਜੋ ਕਿ ਤੰਦਰੁਸਤੀ ਲਈ ਜ਼ਰੂਰੀ ਹੈ। ਉਨ੍ਹਾਂ ਦੀ ਇਸ ਮਨਸ਼ਾ ਉੱਤੇ ਫੁੱਲ ਚੜ੍ਹਾਉਣ ਲਈ ਵੀ ਖਡੂਰ ਸਾਹਿਬ ਵਿਖੇ ਇਕ ਖੇਡ ਅਕਾਦਮੀ ਸਥਾਪਤ ਕਰਨ ਲਈ ਤਜਵੀਜ਼ ਰੱਖੀ ਗਈ ਹੈ।

ਏਸੇ ਤਰ੍ਹਾਂ ਖਡੂਰ ਸਾਹਿਬ ਵਿਖੇ ਇਕ ਗੁਰਮੁਖੀ ਪਾਰਕ ਉਸਾਰਨ ਦੀ ਵੀ ਤਜਵੀਜ਼ ਹੈ ਜਿਸ ਬਾਰੇ ਮਾਹਰਾਂ ਦੀ ਇਕ ਕਮੇਟੀ ਗਠਿਤ ਕੀਤੀ ਗਈ ਹੈ ਜਿਹੜੀ ਇਸ ਦੀ ਰੂਪਰੇਖਾ ਤਿਆਰ ਕਰੇਗੀ। ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਸ. ਪ੍ਰਿਥੀਪਾਲ ਸਿੰਘ ਕਪੂਰ ਨੇ

ਬਹੁਤ ਸਹਿਯੋਗ ਦਿਤਾ ਹੈ। 'ਗੁਰਮੁਖੀ' ਪਾਰਕ ਵਾਸਤੇ ਤਾਂਬੇ ਦਾ ਇਕ ਥੰਮ੍ਹ ਤਿਆਰ ਕੀਤਾ ਜਾ ਰਿਹਾ ਹੈ, ਜਿਸ ਨੂੰ ਹਿੰਦੁਸਤਾਨ ਦੇ ਉੱਘੇ ਬੁੱਤ ਸਾਜ਼ ਸ੍ਰੀ ਰਾਮ ਸੁਤਾਰ ਤਿਆਰ ਕਰ ਰਹੇ ਹਨ। ਇਸ ਉੱਤੇ ਤਕਰੀਬਨ 25 ਲੱਖ ਰੁਪਏ ਖਰਚਾ ਆਵੇਗਾ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇਵੇਗੀ।

ਏਥੇ ਹੀ ਬੱਸ ਨਹੀਂ। ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਬਾਣੀ ਦੀ ਟੀ.ਸੀਰੀਜ਼ ਵੱਲੋਂ ਰਿਕਾਰਡਿੰਗ ਕਰਵਾਈ ਗਈ ਹੈ ਤਾਂ ਜੋ ਦੂਰ ਨੇੜੇ ਬੈਠੇ ਸ਼ਰਧਾਲੂ ਉਨ੍ਹਾਂ ਦੀ ਬਾਣੀ ਦਾ ਆਨੰਦ ਮਾਣ ਸਕਣ ਤੇ ਆਪਣਾ ਜੀਵਨ ਸਫ਼ਲ ਕਰ ਸਕਣ। ਸਾਰਿਆਂ ਸਮਾਗਮਾਂ ਦਾ ਵੀ.ਸੀ.ਡੀ. ਤਿਆਰ ਕਰਕੇ ਰਿਲੀਜ਼ ਕੀਤੀ ਗਈ ਹੈ।

ਇਸ ਤਰ੍ਹਾਂ ਬਾਬਾ ਸੇਵਾ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਦੇ ਸਾਂਝੇ ਉਦਮਾਂ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਦਾ 500 ਸਾਲਾ ਉਤਸਵ ਹਰ ਪੱਖੋਂ ਕਾਮਯਾਬ ਰਿਹਾ, ਜਿਹੜਾ ਇਸ ਗੱਲ ਦਾ ਵੀ ਸੰਦੇਸ਼ ਦਿੰਦਾ ਹੈ ਸ਼ਤਾਬਦੀਆਂ ਨੂੰ ਸਹੀ ਢੰਗ ਨਾਲ ਮਨਾਉਣ ਲਈ ਉਸ ਦੀ ਅਗਾਊਂ ਪਲਾਨਿੰਗ ਜ਼ਰੂਰੀ ਹੈ ਤੇ ਇਹ ਪੂਰੇ ਉੱਦਮ, ਲਗਨ ਤੇ ਸਮਰਪਿਤ ਭਾਵਨਾ ਨਾਲ ਹੀ ਕੀਤਾ ਜਾ ਸਕਦੀ ਹੈ।

(ਜਲਾਈ 2004)



# 35

# ਦਲੇਰ ਮਹਿੰਦੀ ਬਨਾਮ ਪੰਜਾਬ ਪੁਲਿਸ- ਪੰਜਾਬੀ ਸੱਭਿਆਚਾਰ ਨੂੰ ਨੁਕਸਾਨ

ਪਿਛੇ ਜਿਹੇ ਦਲੇਰ ਮਹਿੰਦੀ ਨੂੰ ਲੈ ਕੇ ਅਖ਼ਬਾਰਾਂ ਤੇ ਟੀ.ਵੀ. ਚੈਨਲਾਂ ਉੱਤੇ ਕਾਫ਼ੀ ਚਰਚੇ ਰਹੇ ਹਨ ਅਤੇ ਉਹਦੇ ਉੱਤੇ ਲੱਗੇ 'ਕਬੂਤਰਬਾਜ਼ੀ' ਦੇ ਦੋਸ਼ਾਂ ਨੂੰ ਲੈ ਕੇ ਖ਼ਬਰਾਂ ਦਾ ਬਾਜ਼ਾਰ ਕਾਫ਼ੀ ਗਰਮ ਰਿਹਾ ਹੈ। ਇਸ ਸਬੰਧ ਵਿਚ ਮੈਂ ਕੁਝ ਵਿਚਾਰ ਪਾਠਕਾਂ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ।

ਦਲੇਰ ਮਹਿੰਦੀ ਪੰਜਾਬੀ ਗਾਇਕੀ ਦੇ ਖੇਤਰ ਵਿਚ ਜਾਣਿਆ ਪਛਾਣਿਆ ਨਾਂ ਹੈ ਜਿਸ ਨੇ ਆਪਣੀ ਗਾਇਕੀ ਰਾਹੀਂ ਪੰਜਾਬੀ ਗਾਇਕੀ ਅਤੇ ਸੱਭਿਆਚਾਰ ਨੂੰ ਨਾ ਸਿਰਫ਼ ਭਾਰਤ ਵਿਚ ਬਲਕਿ ਅੰਤਰ ਰਾਸ਼ਟਰੀ ਪੱਧਰ ਉੱਤੇ ਪਹੁੰਚਾਇਆ। ਜੇ ਪੰਜਾਬੀ ਦੇ ਕੁਝ ਚੋਟੀ ਦੇ ਗਾਇਕਾਂ ਜਿਵੇਂ ਪਹਿਲਾਂ ਸੁਰਿੰਦਰ ਕੌਰ, ਆਸਾ ਸਿੰਘ ਮਸਤਾਨਾ ਤੇ ਯਮਲਾ ਜੱਟ ਨੇ ਤੇ ਨਵਿਆਂ ਵਿਚੋਂ ਹੰਸ ਰਾਜ ਹੰਸ, ਸਰਦੂਲ ਸਿਕੰਦਰ, ਗੁਰਦਾਸ ਮਾਨ, ਹਰਭਜਨ ਮਾਨ, ਦਲੇਰ ਮਹਿੰਦੀ, ਕੁਲਦੀਪ ਮਾਣਕ, ਜਸਵੀਰ ਜੱਸੀ, ਮਲਕੀਤ ਸਿੰਘ ਅਤੇ ਪੰਮੀ ਬਾਈ ਆਦਿ ਨੂੰ ਪੰਜਾਬੀ ਸੱਭਿਆਚਾਰ ਦੇ ਦੂਤ ਕਿਹਾ ਜਾਏ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ ਕਿਉਂਕਿ ਵਿਦੇਸ਼ਾਂ ਵਿਚ ਬੈਠੇ ਸਾਡੇ ਭੈਣ ਭਰਾ ਪਹਿਲਾਂ ਪੰਜਾਬੀ ਅਖਾੜਿਆਂ ਰਾਹੀਂ ਤੇ ਹੁਣ ਟੀ.ਵੀ. ਚੈਨਲਾਂ ਦੇ ਜ਼ਰੀਏ ਪੰਜਾਬੀ ਗਾਇਕੀ ਅਤੇ ਸੱਭਿਆਚਾਰ ਨਾਲ ਜੁੜੇ ਰਹਿੰਦੇ ਹਨ ਤੇ ਵਿਦੇਸ਼ਾਂ ਵਿਚ ਬੈਠੇ ਹੀ ਉਹ ਆਪਣੇ ਵਤਨ ਦੀ ਆਵਾਜ਼ ਦਾ ਆਨੰਦ ਮਾਣਦੇ ਰਹਿੰਦੇ ਹਨ। ਸ਼ੁਰੂ ਸ਼ੁਰੂ ਵਿਚ ਤਾਂ ਜਦੋਂ ਪੰਜਾਬੀ ਦੇ ਬਕਾਇਦਾ ਚੈਨਲ ਸ਼ੁਰੂ ਨਹੀਂ ਹੋਏ ਸਨ, ਓਦੋਂ ਅੰਗਰੇਜ਼ੀ, ਹਿੰਦੀ ਤੇ ਸੰਗੀਤ ਦੇ ਚੈਨਲਾਂ ਨੇ ਵੀ ਪੰਜਾਬੀ ਦੇ ਚੁਣੇ ਹੋਏ ਗਾਇਕਾਂ ਦੇ ਗਾਣਿਆਂ ਨੂੰ ਪ੍ਰਸਾਰਿਤ ਕੀਤਾ, ਜਿਨ੍ਹਾਂ ਨੂੰ ਲੋਕਾਂ ਨੇ ਰੱਜ ਕੇ ਸਲਾਹਿਆ। ਇਨ੍ਹਾਂ ਚੁਣੇ ਹੋਏ ਗਾਇਕਾਂ ਵਿਚੋਂ ਦਲੇਰ ਮਹਿੰਦੀ ਦਾ ਨਾਂ ਮੋਹਰੀ ਗਾਇਕਾਂ ਵਿਚੋਂ ਇਕ ਸੀ। ਦਲੇਰ ਮਹਿੰਦੀ ਆਪਣੀ ਗਾਇਕੀ ਅਤੇ ਨੱਚਣ ਦੇ ਵੱਖਰੇ ਅੰਦਾਜ਼ ਕਰਕੇ ਪਹਿਲੇ ਹੀ ਗਾਣੇ ਨਾਲ ਹਿੱਟ ਹੋ ਗਿਆ ਤੇ ਉਹਦਾ ਇਹ ਗਾਣਾ ਬੱਚੇ ਬੱਚੇ ਦੀ ਜ਼ਬਾਨ 'ਤੇ ਚੜ੍ਹ ਗਿਆ–ਬੋਲੋ ਤਾਰਾ ਰਾ ਰਾ..., ਇਸ ਤੋਂ ਬਾਅਦ ਤਾਂ ਚੱਲ ਸੋ ਚੱਲ। ਦਲੇਰ ਮਹਿੰਦੀ ਰਾਤੋ ਰਾਤ ਸਟਾਰ ਬਣ ਗਿਆ। ਉਹਦੀਆਂ ਕੈਸਟਾਂ ਨੇ ਆਪਣੀ ਵਿਕਰੀ ਦੇ ਸਾਰੇ ਰਿਕਾਰਡ ਤੋੜ ਦਿਤੇ। ਫ਼ਿਲਮਾਂ ਵਿਚ ਵੀ ਉਹਦੇ ਕਈ ਗਾਣੇ ਰਿਕਾਰਡ ਹੋਏ। ਉਸਦਾ ਇਹ ਗਾਣਾ ਫ਼ਿਲਮ 'ਮ੍ਰਿਤੂ ਦਾਤਾ' ਦਾ ਬਹੁਤ ਹੀ ਮਕਬੂਲ ਹੋਇਆ ਸੀ–ਸਾਡੇ ਨਾਲ ਰਹੋਗੇ ਤਾਂ ਐਸ਼ ਕਰੋਗੇ।

ਦਲੇਰ ਮਹਿੰਦੀ ਨੇ ਥੋੜ੍ਹੇ ਜਿਹੇ ਸਮੇਂ ਵਿਚ ਵੀ ਅਜਿਹੀ ਪ੍ਰਸਿੱਧੀ ਹਾਸਲ ਕਰ ਲਈ,

ਜਿਹੜੀ ਕਈਆਂ ਦੇ ਹਿੱਸੇ ਸਾਰੀ ਉਮਰ ਘਾਲਣਾ ਘਾਲਣ ਦੇ ਬਾਵਜੂਦ ਵੀ ਨਸੀਬ ਨਹੀਂ ਹੁੰਦੀ।

ਮੈਨੂੰ ਯਾਦ ਹੈ ਆਈ.ਟੀ.ਡੀ.ਸੀ. ਦੇ ਕਲਚਰਲ ਵਿੰਗ ਦੇ ਇੰਚਾਰਜ ਸਰਦਾਰ ਏ.ਜੇ. ਜਸਪਾਲ ਨੇ ਦਲੇਰ ਨੂੰ ਪ੍ਰਮੋਟ ਕੀਤਾ ਸੀ। ਉਨ੍ਹਾਂ ਦਾ ਦਫ਼ਤਰ ਹੋਟਲ ਅੰਬੈਸਡਰ ਵਿਚ ਹੁੰਦਾ ਸੀ। ਦਲੇਰ ਮਹਿੰਦੀ ਨੂੰ ਪਹਿਲੀ ਵਾਰੀ ਸ਼ੈਲੇਸੀਅਸ ਘੱਲਿਆ ਗਿਆ ਸੀ। ਇਸ ਤਰ੍ਹਾਂ ਦਿਨਾਂ ਵਿਚ ਹੀ ਦਲੇਰ ਆਪਣੀ ਮਿਹਨਤ ਤੇ ਹੁਨਰ ਸਦਕਾ ਭਾਰਤ ਦਾ ਸਭ ਤੋਂ ਮਹਿੰਗਾ ਕਲਾਕਾਰ ਬਣ ਗਿਆ। ਉਹਨੇ ਸਾਰੀ ਦੁਨੀਆਂ ਵਿਚ ਆਪਣਾ ਨਾਂ ਕਮਾਇਆ। ਕੋਈ ਹੀ ਅਜਿਹਾ ਮੁਲਕ ਹੋਵੇਗਾ ਜਿਥੇ ਦਲੇਰ ਮਹਿੰਦੀ ਨਾ ਗਿਆ ਹੋਵੇ।

ਇਸ ਦੇ ਨਾਲ ਹੀ ਮੈਂ ਪੰਜਾਬੀਆਂ ਦਾ ਵਿਦੇਸ਼ ਜਾਣ ਦਾ ਜ਼ਿਕਰ ਕਰਾਂਗਾ। ਪੰਜਾਬੀ ਸ਼ੁਰੂ ਤੋਂ ਹੀ ਬਹਾਦਰ ਤੇ ਮਿਹਨਤੀ ਮੰਨੇ ਜਾਂਦੇ ਹਨ ਤੇ ਏਸੇ ਕਰਕੇ ਇਹ ਅੱਜ ਦੁਨੀਆਂ ਦੇ ਸਾਰੇ ਮੁਲਕਾਂ ਵਿਚ ਫੈਲੇ ਹੋਏ ਹਨ। ਇਨ੍ਹਾਂ ਦੇ ਬਾਹਰ ਜਾਣ ਦਾ ਸਿਲਸਿਲਾ ਅੰਗਰੇਜ਼ਾਂ ਦੇ ਆਉਣ ਨਾਲ ਸ਼ੁਰੂ ਹੋਇਆ। ਪਹਿਲਾਂ ਤਾਂ ਫੌਜ ਦੇ ਜ਼ਰੀਏ ਪਹਿਲੇ ਤੇ ਦੂਜੇ ਵਿਸ਼ਵ ਯੁੱਧ ਵਿਚ ਅੰਗਰੇਜ਼ ਪੰਜਾਬੀ ਨੌਜਵਾਨਾਂ ਨੂੰ ਆਪਣੀ ਫੌਜ ਵਿਚ ਭਰਤੀ ਕਰਕੇ ਬਾਹਰ ਲੈ ਗਏ। ਕਈ ਤਾਂ ਉਦੋਂ ਹੀ ਬਾਹਰ ਰਹਿ ਗਏ ਤੇ ਕਈ ਬਾਅਦ ਵਿਚ ਗਏ। ਇਕ ਤਾਂ ਪੰਜਾਬੀ ਆਪਣੇ ਸੁਭਾਅ ਅਤੇ ਸਰੀਰਕ ਬਣਤਰ ਸਦਕਾ ਹਰ ਤਰ੍ਹਾਂ ਦੇ ਵਾਤਾਵਰਣ ਵਿਚ ਢਲਣ ਦੀ ਸਮਰੱਥਾ ਰੱਖਣ ਕਾਰਨ ਤੇ ਦੂਜਾ ਪੜ੍ਹੇ ਲਿਖੇ ਹੋਣ ਕਰਕੇ ਇਹ ਅੰਗਰੇਜ਼ੀ ਜਲਦੀ ਸਿੱਖ ਤੇ ਬੋਲ ਲੈਂਦੇ ਸਨ। ਇਸ ਕਰਕੇ ਅੰਗਰੇਜ਼ ਇਨ੍ਹਾਂ ਨੂੰ ਹੋਰ ਵੱਖ ਵੱਖ ਕੰਮਾਂ ਲਈ ਵੀ ਬਾਹਰ ਲੈ ਕੇ ਗਏ। ਅੱਜ ਤਾਂ ਇਹ ਆਲਮ ਹੈ ਕਿ ਸਾਡੇ ਪੰਜਾਬੀ ਵਿਦੇਸ਼ਾਂ ਵਿਚ ਐਮ.ਪੀ., ਮੇਅਰ ਅਤੇ ਮੰਤਰੀ ਤੱਕ ਬਣੇ ਹੋਏ ਹਨ। ਕਈ ਤਾਂ ਐਸੇ ਧਨਾਢ ਹਨ ਕਿ ਉਨ੍ਹਾਂ ਨੂੰ ਆਪਣੇ ਹੀ ਸਰਮਾਏ ਦਾ ਪਤਾ ਨਹੀਂ ਹੋਵੇਗਾ। ਕਈਆਂ ਕੋਲ ਐਨੀ ਜ਼ਮੀਨ ਹੈ ਕਿ ਉਨ੍ਹਾਂ ਦੇ ਫਾਰਮ ਹਾਊਸਾਂ ਵਿਚ ਰੇਲਵੇ ਸਟੇਸ਼ਨ ਬਣੇ ਹੋਏ ਹਨ।

ਬਾਹਰ ਜਾਣ ਦੇ ਵੀ ਕਈ ਕਾਰਨ ਹਨ ਪਰ ਸਭ ਤੋਂ ਵੱਡਾ ਕਾਰਨ ਆਰਥਿਕ ਹੈ। 1947 ਦੀ ਵੰਡ ਤੋਂ ਬਾਅਦ ਪੰਜਾਬ ਦੀ ਲਗਭਗ 65 ਫੀਸਦੀ ਜ਼ਮੀਨ ਤਾਂ ਪਾਕਿਸਤਾਨ ਵਿਚ ਚਲੀ ਗਈ ਤੇ 35 ਫੀਸਦੀ ਵਿਚੋਂ ਵੀ ਹਿਮਾਚਲ ਤੇ ਹਰਿਆਣਾ ਬਣ ਗਿਆ ਤੇ ਪੰਜਾਬ ਕੋਲ ਸਿਰਫ਼ 13 ਫੀਸਦੀ ਇਲਾਕਾ ਬਚਿਆ। ਜ਼ਮੀਨ ਪਹਿਲਾਂ ਹੀ ਥੋੜ੍ਹੀ ਸੀ ਤੇ ਉਤੋਂ ਬੱਚਿਆਂ ਵਿਚ ਜ਼ਮੀਨ ਵੰਡੀ ਜਾਣ ਕਰਕੇ ਹੋਰ ਘੱਟ ਗਈ। ਅਜਿਹੀ ਸਥਿਤੀ ਹੋ ਗਈ ਕਿ ਸਾਰੇ ਪਰਿਵਾਰ ਦਾ ਖੇਤੀ ਉੱਤੇ ਗੁਜ਼ਾਰਾ ਮੁਸ਼ਕਿਲ ਹੋ ਗਿਆ। ਪੰਜਾਬ ਵਿਚ ਵੱਡੇ ਉਦਯੋਗਾਂ ਦੀ ਵੀ ਘਾਟ ਹੋਣ ਕਰਕੇ ਰੁਜ਼ਗਾਰ ਦੇ ਵੀ ਸੀਮਤ ਸਾਧਨ ਹਨ। ਅਜਿਹੇ ਹਾਲਾਤ ਵਿਚ ਬਾਹਰ ਜਾਣ ਤੋਂ ਸਿਵਾ ਕੋਈ ਚਾਰਾ ਨਹੀਂ ਸੀ। ਜਲੰਧਰ, ਹੁਸ਼ਿਆਰਪੁਰ, ਕਪੂਰਥਲਾ ਦੇ ਤਾਂ ਜਿਵੇਂ ਪਿੰਡਾਂ ਦੇ ਪਿੰਡ ਹੀ ਖਾਲੀ ਹੋ ਗਏ ਹਨ। ਬਾਹਰ ਜਾਣ ਵਾਲਿਆਂ ਵਿਚੋਂ ਕੁਝ ਤਾਂ ਜਾਇਜ਼ ਤਰੀਕੇ ਨਾਲ ਬਾਹਰ ਗਏ ਤੇ ਬਾਕੀ ਨਾਜਾਇਜ਼ ਤਰੀਕਿਆਂ ਨਾਲ। ਤੁਸੀਂ ਅਕਸਰ ਇਸ਼ਤਿਹਾਰ ਪੜ੍ਹਦੇ ਹੋਵੋਗੇ ਜਾਂ ਸ਼ਹਿਰ ਵਿਚ ਘੁੰਮਦਿਆਂ ਏਜੰਟਾਂ ਦੇ ਨਾਂ ਪੜ੍ਹੇ ਹੋਣਗੇ ਜਿਹੜੇ ਪੈਸੇ ਲੈ ਕੇ ਲੋਕਾਂ ਨੂੰ ਬਾਹਰ ਭੇਜਦੇ ਹਨ। ਇਨ੍ਹਾਂ ਵਿਚ ਬਹੁਤ ਥੋੜ੍ਹੇ



ਅਜਿਹੇ ਹੋਣਗੇ ਜਿਨ੍ਹਾਂ ਨੇ ਵਿਦੇਸ਼ ਮੰਤਰਾਲੇ ਕੋਲੋਂ ਜਾਂ ਸਬੰਧਤ ਮੰਤਰਾਲੇ ਕੋਲੋਂ ਵਰਕ ਪਰਮਿਟ ਲਏ ਹੋਣਗੇ ਬਾਕੀ ਤਾਂ ਐਵੇਂ ਮਿਲ ਮਿਲਾ ਕੇ ਜਾਂ ਧੋਖੇ ਨਾਲ ਵੀਜ਼ਾ ਲੈ ਕੇ ਦੇਂਦੇ ਹਨ ਤੇ ਲੋਕਾਂ ਨੂੰ ਜਹਾਜ਼ 'ਤੇ ਚੜ੍ਹਾ ਦਿੰਦੇ ਹਨ। 'ਅੱਗੋਂ ਤੇਰੇ ਭਾਗ ਲੱਛੀਏ।' ਏਜੰਟ ਤਾਂ ਪੈਸੇ ਲੈ ਕੇ ਆਪਣੀ ਜ਼ਿੰਮੇਵਾਰੀ ਪੂਰੀ ਸਮਝ ਕੇ ਬੈਠ ਜਾਂਦੇ ਹਨ ਪਰ ਜਿਹੜੀ ਓਸ ਵਿਅਕਤੀ ਨਾਲ ਹੁੰਦੀ ਹੈ ਉਹ ਤਾਂ ਕੇਵਲ ਉਹੀ ਜਾਣਦਾ ਹੈ ਜਾਂ ਉਸ ਦਾ ਪਰਿਵਾਰ ਜਿਸ ਨੇ ਜ਼ਮੀਨਾਂ ਵੇਚ ਕੇ ਏਜੰਟ ਦੀ ਫੀਸ ਅਤੇ ਬਾਹਰ ਜਾਣ ਦਾ ਕਿਰਾਇਆ ਇਕੱਠਾ ਹੁੰਦਾ ਹੈ। ਤੁਸੀਂ ਖ਼ਬਰਾਂ ਵਿਚ ਪੜ੍ਹਿਆ ਹੋਵੇਗਾ ਕਿ ਹਜ਼ਾਰਾਂ ਦੀ ਗਿਣਤੀ ਵਿਚ ਅਜਿਹੇ ਲੋਕੀਂ ਸਿੰਘਾਪੁਰ, ਮਲਾਇਆ, ਸਾਊਦੀ ਅਰਬ, ਦੁਬਈ, ਇੰਡੋਨੇਸ਼ੀਆ, ਨੇਪਾਲ ਆਦਿ ਦੇਸ਼ਾਂ ਦੀਆਂ ਜੇਲ੍ਹਾਂ ਵਿਚ ਰੁਲ ਰਹੇ ਹਨ ਜਾਂ ਚੋਰੀ ਛਿਪੇ ਰਹਿ ਰਹੇ ਹਨ। ਉਹ ਨਾਜਾਇਜ਼ ਤੌਰ 'ਤੇ ਉਥੇ ਚਲੇ ਤਾਂ ਗਏ ਪਰ ਉਥੋਂ ਵਾਪਸ ਆਉਣ ਲਈ ਉਨ੍ਹਾਂ ਕੋਲ ਕਿਰਾਇਆ ਨਹੀਂ ਹੈ। ਪਿਛੇ ਜਿਹੇ ਤੁਸੀਂ ਪੜ੍ਹਿਆ ਹੋਵੇਗਾ ਕਿ ਮਾਲਟਾ ਦੇ ਸਮੁੰਦਰ ਵਿਚ ਇਕ ਜਹਾਜ਼ ਡੁੱਬ ਗਿਆ ਸੀ ਜਿਸ ਵਿਚ ਸੈਂਕੜੇ ਪੰਜਾਬੀ ਮੁੰਡੇ ਸਨ, ਜਿਹੜੇ ਏਜੰਟਾਂ ਦੀ ਧੋਖਾਧੜੀ ਦਾ ਸ਼ਿਕਾਰ ਹੋਏ ਸਨ।

ਜਾਇਜ਼ ਜਾਂ ਨਜਾਇਜ਼ ਤਰੀਕੇ ਨਾਲ ਬਾਹਰ ਜਾਣ ਦਾ ਸਿਲਸਿਲਾ ਅੱਜ ਦਾ ਨਹੀਂ ਸਗੋਂ ਕਈ ਦਹਾਕੇ ਪੁਰਾਣਾ ਹੈ। ਕਾਨੂੰਨ ਵਿਚ ਊਣਤਾਈਆਂ ਹੋਣ ਕਾਰਨ ਸ਼ਾਇਦ ਹੀ ਕਿਸੇ ਏਜੰਟ ਨੂੰ ਕੋਈ ਸਜ਼ਾ ਮਿਲੀ ਹੋਵੇ। ਪਹਿਲਾਂ ਤਾਂ ਪੁਲਿਸ ਇਸ ਸਬੰਧ ਵਿਚ ਕੋਈ ਕੇਸ ਰਜਿਸਟਰ ਨਹੀਂ ਕਰਦੀ ਹੁੰਦੀ ਸੀ ਤੇ ਜੇ ਕਰਦੀ ਵੀ ਸੀ ਤਾਂ ਸਾਰਾ ਕੰਮ ਮੂੰਹ ਜ਼ੁਬਾਨੀ ਹੋਣ ਕਰਕੇ ਕੋਈ ਵਿਅਕਤੀ ਇਹ ਸਾਬਤ ਕਰਨੋਂ ਅਸਮਰਥ ਰਹਿੰਦਾ ਸੀ ਕਿ ਏਜੰਟ ਨੇ ਉਹਦੇ ਨਾਲ ਧੋਖਾਦੇਹੀ ਕੀਤੀ ਹੈ ਜਾਂ ਪੈਸੇ ਲਏ ਹਨ। ਇਸ ਤਰ੍ਹਾਂ ਏਜੰਟ ਸਾਫ਼ ਬਚ ਜਾਂਦੇ ਸਨ।

'ਕਬੂਤਰਬਾਜ਼ੀ' ਕਿਸੇ ਸਮੇਂ ਨਵਾਬੀ ਸ਼ੌਂਕ ਹੁੰਦਾ ਸੀ ਜਦੋਂ ਨਵਾਬ ਜਾਂ ਅਮੀਰ ਲੋਕ ਕਬੂਤਰਾਂ ਦੀਆਂ ਉਡਾਰੀਆਂ ਲਗਵਾਉਂਦੇ ਹੁੰਦੇ ਸਨ। ਬੀਬੇ ਕਬੂਤਰ ਪਾਲਣ ਦਾ ਸ਼ੌਂਕ ਤਾਂ ਅੱਜ ਵੀ ਲੋਕਾਂ ਨੂੰ ਹੈ। ਪੁਰਾਣੇ ਜ਼ਮਾਨੇ ਵਿਚ ਲੋਕੀਂ ਕਬੂਤਰਾਂ ਰਾਹੀਂ ਪੱਤਰ ਵਿਵਹਾਰ ਕਰਦੇ ਸਨ, ਓਦੋਂ ਸੰਚਾਰ ਸਾਧਨ ਏਨੇ ਵਿਕਸਤ ਨਹੀਂ ਸਨ ਅਤੇ ਡਾਕ-ਘਰਾਂ ਦਾ ਵੀ ਚਲਨ ਨਹੀਂ ਸੀ। ਇਸ ਬਾਰੇ ਪੰਜਾਬੀ ਦਾ ਇਕ ਗੀਤ ਵੀ ਮਸ਼ਹੂਰ ਸੀ, 'ਵਾਸਤਾ ਈ ਰੱਬ ਦਾ ਤੂੰ ਜਾਈਂ ਵੇ ਕਬੂਤਰਾ, ਚਿੱਠੀ ਮੇਰੇ ਢੋਲ ਦੀ ਪਹੁੰਚਾਈਂ ਵੇ ਕਬੂਤਰਾ।' ਕਬੂਤਰਬਾਜ਼ ਇਹ ਗੱਲ ਵਧੇਰੇ ਚੰਗੀ ਤਰ੍ਹਾਂ ਜਾਣਦੇ ਹੋਣੇ ਕਿ ਕਿਸੇ ਹੋਰ ਦੇ ਕਬੂਤਰ ਨੂੰ ਫੜਨ ਲਈ ਆਪਣਾ ਵਫ਼ਾਦਾਰ ਕਬੂਤਰ ਛੱਡਿਆ ਜਾਂਦਾ ਹੈ। ਉਹ ਆਪਣੇ ਨਾਲ ਤੁਹਾਡੇ ਮਨਪਸੰਦ ਦੇ ਕਬੂਤਰ ਨੂੰ ਘੇਰ ਕੇ ਤੁਹਾਡੇ ਟਿਕਾਣੇ 'ਤੇ ਲੈ ਆਉਂਦਾ ਹੈ। ਇਸੇ ਤੋਂ ਹੀ ਸ਼ਾਇਦ ਆਧੁਨਿਕ ਸ਼ਬਦ ਪ੍ਰਚਲਤ ਹੋਇਆ ਹੈ। ਅੱਜ ਨਜਾਇਜ਼ ਤੌਰ 'ਤੇ ਬਾਹਰ ਘੱਲਣ ਵਾਲੇ ਕੰਮ ਨੂੰ 'ਕਬੂਤਰਬਾਜ਼ੀ' ਦਾ ਨਾਂ ਦਿਤਾ ਜਾਣ ਲੱਗਾ ਹੈ।

ਇਹੋ ਹੀ ਇਲਜ਼ਾਮ ਦਲੇਰ ਮਹਿੰਦੀ ਉੱਤੇ ਲੱਗਾ ਸੀ। ਪਹਿਲਾਂ ਉਸ ਦੇ ਵੱਡੇ ਭਰਾ ਸ਼ਮਸ਼ੇਰ ਮਹਿੰਦੀ ਨੂੰ ਫੜਿਆ ਗਿਆ ਤੇ ਉਥੋਂ ਹੀ ਦਲੇਰ ਮਹਿੰਦੀ ਦੇ ਖਿਲਾਫ਼ ਮੁਹਿੰਮ ਸ਼ੁਰੂ

ਹੋਈ। ਦਲੇਰ ਮਹਿੰਦੀ ਦੇ ਬਿਆਨ ਆਏ ਕਿ ਸ਼ਮਸ਼ੇਰ ਨਾਲ ਉਸ ਦੇ ਕੋਈ ਕਾਰੋਬਾਰੀ ਸਬੰਧ ਨਹੀਂ ਹਨ। ਅਦਾਲਤਾਂ ਤੋਂ ਕੋਈ ਰਾਹਤ ਨਾ ਮਿਲਣ ’ਤੇ ਅਖ਼ੀਰ ਦਲੇਰ ਮਹਿੰਦੀ ਪੁਲਿਸ ਦੇ ਹੱਥ ਆ ਹੀ ਗਿਆ। ਸਾਰੀਆਂ ਅਖ਼ਬਾਰਾਂ, ਟੀ.ਵੀ. ਚੈਨਲਾਂ ਉੱਤੇ ਇਸ ਖ਼ਬਰ ਦਾ ਖ਼ੂਬ ਚਰਚਾ ਹੋਇਆ। ਅਖ਼ਬਾਰਾਂ ਤੇ ਮੀਡੀਏ ਨੇ ਚਟਕਾਰੇ ਲਾ ਲਾ ਕੇ ਖ਼ਬਰਾਂ ਨੂੰ ਉਛਾਲਿਆ। ਕਦੀ ਕੁਝ, ਕਦੀ ਕੁਝ। ਪੁਲਿਸ ਨੇ ਦਲੇਰ ਮਹਿੰਦੀ ਨੂੰ ਅਜਿਹੇ ਢੰਗ ਨਾਲ ਪੇਸ਼ ਕੀਤਾ ਜਿਵੇਂ ਉਹ ਕੋਈ ਬਹੁਤ ਵੱਡਾ ਡਾਕੂ ਹੋਵੇ ਜਾਂ ਕਤਲ ਦਾ ਮੁਲਜ਼ਮ ਹੋਵੇ। ਕਮਾਲ ਦੀ ਗੱਲ ਇਹ ਹੈ ਕਿ ਕੋਈ ਵੀ ਵਿਅਕਤੀ ਭਾਵੇਂ ਉਹ ਫ਼ਿਲਮੀ ਹੋਵੇ ਜਾਂ ਸਿਆਸੀ ਜਾਂ ਮੀਡੀਆ ਦਾ ਕੋਈ ਬੰਦਾ ਇਥੋਂ ਤੱਕ ਕਿ ਉਸ ਦੇ ਸਾਥੀ ਕਲਕਾਰਾਂ ਵਿਚੋਂ ਵੀ ਕਿਸੇ ਨੇ ‘ਆਹ’ ਦਾ ਨਾਅਰਾ ਨਹੀਂ ਮਾਰਿਆ। ਪੰਜਾਬ ਪੁਲਿਸ ਨੇ ਬਹੁਤ ਜਲਦਬਾਜ਼ੀ ਕੀਤੀ। ਚਾਹੀਦਾ ਤਾਂ ਇਹ ਸੀ ਕਿ ਪਹਿਲਾਂ ਤਹਿਕੀਕਾਤ ਹੁੰਦੀ, ਜੇ ਜੁਰਮ ਸਾਬਤ ਹੁੰਦਾ ਤਾਂ ਉਸ ਨੂੰ ਫੜਿਆ ਜਾਂਦਾ। ਮੈਂ ਇਹ ਨਹੀਂ ਕਹਿੰਦਾ ਕਿ ਕਿਸੇ ਮੁਲਜ਼ਮ ਨੂੰ ਨਾ ਫੜੋ ਜਾਂ ਕਾਨੂੰਨ ਨੂੰ ਲਾਗੂ ਨਾ ਕਰੋ ਪਰ ਕੁਝ ਇਹਤਿਆਤ ਹੁੰਦੇ ਹਨ ਜਿਨ੍ਹਾਂ ਦਾ ਪਾਲਣ ਕਰਨਾ ਜ਼ਰੂਰੀ ਹੁੰਦਾ ਹੈ। ਮੈਂ ਬਹੁਤ ਪਹਿਲਾਂ ਜਿੰਨ੍ਹਾਂ ਦਿਨਾਂ ਵਿਚ ਦਲੇਰ ਮਹਿੰਦੀ ਨੂੰ ਫੜਨ ਦੇ ਵਾਰੰਟ ਜਾਰੀ ਕੀਤੇ ਗਏ ਸਨ, ਸਹਾਰਾ ਟੀ.ਵੀ. ਉੱਤੇ ਇਕ ਇੰਟਰਵਿਊ ਵਿਚ ਕਿਹਾ ਸੀ ਕਿ ਪਹਿਲਾਂ ਪੁਲਿਸ ਨੂੰ ਆਪਣੀ ਇਨਵੈਸਟੀਗੇਸ਼ਨ ਮੁਕੰਮਲ ਕਰਨੀ ਚਾਹੀਦੀ ਹੈ ਤੇ ਇਸ ਦੀ ਪਬਲਿਸਿਟੀ ਨਹੀਂ ਕਰਨੀ ਚਾਹੀਦੀ ਕਿਉਂਕਿ ਦਲੇਰ ਆਮ ਵਿਅਕਤੀ ਨਹੀਂ ਰਿਹਾ ਸਗੋਂ ਇਕ ਸੈਲੀਬਰਿਟੀ ਹੈ ਤੇ ਉਸ ਨੂੰ ਬਣਦਾ ਮਾਨ ਤੇ ਸਤਿਕਾਰ ਦਿਤਾ ਜਾਣਾ ਚਾਹੀਦਾ ਹੈ। ਮੈਂ ਉਦੋਂ ਵੀ ਕਿਹਾ ਸੀ ਕਿ ਇਸ ਦੇ ਰੀਪਰਕੱਸ਼ਨ ਜਾਂ ਨਤੀਜੇ ਚੰਗੇ ਨਹੀਂ ਨਿਕਲਣਗੇ। ਉਹੋ ਹੀ ਗੱਲ ਹੋਈ ਜਿਸ ਦਾ ਖ਼ਦਸ਼ਾ ਸੀ। ਅੱਜ ਵਿਦੇਸ਼ੀ ਮੁਲਕਾਂ ਦੇ ਦੂਤਘਰ ਸਾਰੇ ਹੀ ਕਲਾਕਾਰਾਂ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਣ ਲੱਗ ਪਏ ਹਨ। ਪੰਜਾਬੀ ਸਾਰੀ ਦੁਨੀਆਂ ਵਿਚ ਬਦਨਾਮ ਹੋ ਗਏ ਹਨ। ਬਾਹਰ ਜਾਣ ਵਾਸਤੇ ਤਾਂ ਵੀਜ਼ਾ ਲੈਣਾ ਪਹਿਲਾਂ ਵੀ ਆਸਾਨ ਕੰਮ ਨਹੀਂ ਸੀ। ਅਨੇਕਾਂ ਇਨਕੁਆਇਰੀਆਂ ਅਤੇ ਫਾਰਮੈਲਿਟੀਆਂ ਬਾਅਦ ਵੀਜ਼ਾ ਮਿਲਦਾ ਸੀ ਹੁਣ ਤਾਂ ਗੱਲ ਹੋਰ ਵੀ ਔਖੀ ਹੋ ਗਈ ਹੈ। ਸਾਡੇ ਹਰ ਤਬਕੇ ਦੇ ਲੋਕ ਬਾਹਰ ਜਾਂਦੇ ਹਨ ਭਾਵੇਂ ਉਹ ਡਾਕਟਰ ਹੋਵੇ, ਇੰਜੀਨੀਅਰ ਜਾਂ ਆਰਟੀਟੈਕਟ ਜਾਂ ਖਿਡਾਰੀ ਹੋਵੇ, ਰਾਗੀ ਜਾਂ ਪ੍ਰਚਾਰਕ। ਹੁਣ ਤਾਂ ਹਰ ਇਕ ਹੀ ਵਿਅਕਤੀ ਸ਼ੱਕ ਦੇ ਘੇਰੇ ਵਿਚ ਆ ਗਿਆ ਹੈ। ਇਸ ਨਾਲ ਨੁਕਸਾਨ ਕਿਸ ਦਾ ਹੋਇਆ ਹੈ? ਆਪਾਂ ਆਪ ਹੀ ਆਪਣੇ ਪੈਰ ’ਤੇ ਕੁਹਾੜੀ ਮਾਰ ਲਈ ਹੈ। ਸਾਨੂੰ ਇਸ ਗੱਲ ਦੀ ਸਮਝ ਹੋਣੀ ਚਾਹੀਦੀ ਹੈ ਕਿ ਸਾਲੋਂ ਸਾਲ ਲੱਗ ਜਾਂਦੇ ਹਨ ਨਾਂ ਬਣਾਉਣ ਤੇ ਇੱਜ਼ਤ ਕਮਾਉਣ ’ਤੇ, ਪਰ ਇਕ ਵਾਰੀ ਬਦਨਾਮੀ ਹੋ ਜਾਵੇ ਤਾਂ ਦਾਗ਼ ਧੁਲਦਿਆਂ ਧੁਲਦਿਆਂ ਹੀ ਧੁਲਦੇ ਹਨ। ਮੈਂ ਸਮਝਦਾ ਹਾਂ ਕਿ ਪੁਲਿਸ ਦੀ ਇਸ ਕਾਰਵਾਈ ਨਾਲ ਪੰਜਾਬੀ ਸੱਭਿਆਚਾਰ ਤੇ ਆਰਥਿਕਤਾ ਨੂੰ ਵੱਡਾ ਧੱਕਾ ਲੱਗਾ ਹੈ।

(18 ਜਨਵਰੀ 2004)



# 36

# ਹਰਿਮੰਦਰ ਸਾਹਿਬ ਤੇ ਅਤਿ ਵਿਸ਼ੇਸ਼ ਵਿਅਕਤੀ

ਕੁਝ ਇਹੋ ਜਿਹੇ ਰਿਵਾਜ਼ ਦੁਨੀਆ ਵਿਚ ਹਨ ਕਿ ਜਦ ਵਿਦੇਸ਼ਾਂ ਤੋਂ ਪ੍ਰਧਾਨ ਮੰਤਰੀ ਜਾਂ ਰਾਸ਼ਟਰਪਤੀ ਆਉਂਦੇ ਹਨ ਤਾਂ ਉਨ੍ਹਾਂ ਨੂੰ ਰਸਮਾਂ ਪੂਰੀਆਂ ਕਰਨ ਲਈ ਕਈ ਥਾਈਂ ਲਿਜਾਇਆ ਜਾਂਦਾ ਹੈ। ਮਨ ਵਿਚ ਭਾਵਨਾ ਭਾਵੇਂ ਕੁਝ ਵੀ ਹੋਵੇ ਉਹ ਨਿਸ਼ਚਿਤ ਥਾਵਾਂ ’ਤੇ ਜ਼ਿਆਰਤ ਜ਼ਰੂਰ ਕਰਦੇ ਹਨ। ਜਿਵੇਂ ਦਿੱਲੀ ਵਿਚ ਭਾਰਤ ਸਰਕਾਰ ਦੇ ਜੋ ਮਹਿਮਾਨ ਆਉਂਦੇ ਹਨ, ਉਹ ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ ਤੇ ਇੰਦਰਾ ਗਾਂਧੀ ਦੀਆਂ ਸਮਾਧੀਆਂ ’ਤੇ ਜਾਂਦੇ ਹਨ, ਉਹ ਉਥੇ ਜਾਂ ਤਾਂ ਉਨ੍ਹਾਂ ਦੇ ਲੀਡਰਾਂ ਦੀਆਂ ਮਜ਼ਾਰਾਂ ’ਤੇ ਜਾਂ ਇੰਡੀਆ ਗੇਟ ਵਾਂਗ ਬਣੀਆਂ ਫੌਜੀ ਯਾਦਗਾਰਾਂ ’ਤੇ ਫੁੱਲ ਭੇਟ ਕਰਦੇ ਹਨ। ਬਾਕੀ ਪ੍ਰੋਗਰਾਮ ਅਨੁਸਾਰ ਕਈ ਉੱਘੀਆਂ ਥਾਵਾਂ ’ਤੇ ਵੀ ਜਾਂਦੇ ਹਨ ਜੋ ਦਰਸ਼ਕਾਂ ਲਈ ਖਿੱਚ ਰੱਖਦੀਆਂ ਹਨ। ਭਾਰਤ ਵਿਚ ਲੋਕ ਤਾਜ ਮਹਿਲ, ਆਗਰਾ, ਜੈਪੁਰ, ਮੈਸੂਰ ਜਾਂਦੇ ਹਨ। ਮੈਨੂੰ ਰਾਸ਼ਟਰਪਤੀ ਭਵਨ ਵਿਚ ਚਾਰ ਸਾਲ ਡਿਊਟੀ ’ਤੇ ਰਹਿਣ ਦਾ ਅਵਸਰ ਮਿਲਿਆ ਹੈ ਤੇ ਵਿਦੇਸ਼ਾਂ ਵਿਚ ਬੜੀ ਵਾਰ ਗਿਆ ਹਾਂ। ਇਹ ਵੇਖਣ ਵਿਚ ਆਇਆ ਹੈ ਕਿ ਕਿਸੇ ਧਾਰਮਿਕ ਅਸਥਾਨ ’ਤੇ ਕੋਈ ਉੱਚ ਵਿਅਕਤੀ ਗਿਆ ਹੋਵੇ। ਕਦੇ ਕੋਈ ਭਾਰਤ ਆ ਕੇ ਤਿਰੁਪਤੀ ਮੰਦਰ ਜਾਂ ਕਿਸੇ ਹੋਰ ਉੱਘੇ ਧਾਰਮਿਕ ਅਸਥਾਨ ’ਤੇ ਗਿਆ ਹੋਵੇ– ਹਾਂ ਜੋ ਮੁਸਲਮਾਨ ਬਾਦਸ਼ਾਹ ਜਾਂ ਉੱਚ ਵਿਅਕਤੀ ਆਉਂਦੇ ਹਨ ਉਹ ਨਮਾਜ਼ ਪੜ੍ਹਨ ਲਈ ਜਾਮਾ ਮਸਜਿਦ ਜਾਂ ਨਿਜ਼ਾਮਉਦੀਨ ਜ਼ਰੂਰ ਜਾਂਦੇ ਹਨ।

ਦਰਬਾਰ ਸਾਹਿਬ ਅੰਮ੍ਰਿਤਸਰ ਗੁਰੂ ਜੀ ਦਾ ਸਥਾਪਤ ਸਾਡਾ ਪਵਿੱਤਰ ਹਰਿਮੰਦਰ ਹੈ। ਇਸ ਦੇ ਚਾਰ ਦਰਵਾਜ਼ੇ ਇਸੇ ਲਈ ਹਨ ਕਿ ਇਹ ਹਰ ਇਕ ਲਈ ਖੁੱਲ੍ਹਾ ਹੈ। ਮੇਰੀ ਸਮਝ ਅਨੁਸਾਰ ਕੁਝ ਸਾਡੀਆਂ ਭਾਵਨਾਵਾਂ ਐਸੀਆਂ ਗਲਤ ਹੋ ਚੁੱਕੀਆਂ ਹਨ ਕਿ ਅਸੀਂ ਇਸ ਨੂੰ ਸੈਰ ਸਪਾਟੇ ਦੇ ਅਸਥਾਨ ਵਾਂਗ ਸਮਝਣ ਲੱਗ ਪਏ ਹਾਂ–ਜੋ ਕੋਈ ਵੀ ਸ਼ਰਧਾ ਕਿਸੇ ਵੀ ਸਥਾਨ ’ਤੇ ਰੱਖੇਗਾ, ਉਥੇ ਉਹ ਜ਼ਰੂਰ ਜਾਵੇਗਾ। ਧਾਰਮਿਕ ਸ਼ਰਧਾ ਜ਼ਾਤੀ ਮਾਮਲਾ ਹੈ। ਇਸ ਨੂੰ ਕਿਸੇ ’ਤੇ ਠੋਸਿਆ ਨਹੀਂ ਜਾ ਸਕਦਾ। ਜੇ ਹਰਿਮੰਦਰ ਦੀ ਮਹਾਨਤਾ ਨੂੰ ਸਰਬ ਉੱਤਮ ਰੱਖਣਾ ਹੈ ਤਾਂ ਕਦੇ ਇਹ ਸੋਚੋ ਹੀ ਨਾ ਕਿ ਫਲਾਣਾ ਇਥੇ ਕਿਉਂ ਨਹੀਂ ਆਇਆ। ਜਿਸ ਦੀ ਭਾਵਨਾ ਗੁਰੂ ਘਰ ਵਿਚ ਨਹੀਂ ਉਸ ਨੇ ਆ ਕੇ ਕੀ ਕਰਨਾ ਹੈ? ਕੇਵਲ ਫ਼ੋਟੋ ਖਿਚਵਾਏ ਤੇ ਅਸੀਂ ਖ਼ੁਸ਼ ਹੋ ਜਾਵਾਂਗੇ? ਇਕ ਵਾਰੀ ਪੰਡਤ ਜਵਾਹਰ ਲਾਲ ਨਹਿਰੂ ਵੀ ਦਰਬਾਰ ਸਾਹਿਬ ਆਏ ਸਨ। ਕੀ ਨਿਕਲਿਆ? ਸਿਰਫ਼ ਵੱਡੀਆਂ ਵੱਡੀਆਂ ਸੁਰਖੀਆਂ। ਕੀ ਗੁਰੂ ਘਰ ਦੀ ਵਡਿਆਈ ਇਨ੍ਹਾਂ ਅਹਿਮ ਵਿਅਕਤੀਆਂ ਦੀ ਯਾਤਰਾ ’ਤੇ ਨਿਰਭਰ ਕਰਦੀ

ਹੈ? ਹਰਗਿਜ਼ ਨਹੀਂ। ਦਰਬਾਰ ਸਾਹਿਬ ਹਰ ਵਕਤ ਖੁੱਲ੍ਹਾ ਹੈ। ਕੀ ਕਦੇ ਕਿਸੇ ਲਿਖਿਆ ਹੈ ਕਿ ਫਲਾਣਾ ਲੀਡਰ ਤਿਰੁਪਤੀ ਮੰਦਰ ਨਹੀਂ ਗਿਆ। ਉਪਰ ਉਠੋ ਇਨ੍ਹਾਂ ਛੋਟੀਆਂ ਭਾਵਨਾਵਾਂ ਤੋਂ। ਅਖ਼ਬਾਰਾਂ ਹਰ ਵਾਰੀ ਇਹ ਲਿਖਦੇ ਹਨ ਕਿ ਸ੍ਰੀ ਨਰਸਿਮ੍ਹਾ ਰਾਓ, ਪ੍ਰਧਾਨ ਮੰਤਰੀ ਦਰਬਾਰ ਸਾਹਿਬ ਨਹੀਂ ਆਏ। ਕਿਸ ਵਾਸਤੇ? ਕੀ ਉਹ ਸਿੱਖ ਹਨ ਜੋ ਮੁਨਕਰ ਹੋ ਗਏ ਹਨ ਤੇ ਉਨ੍ਹਾਂ ਨੂੰ ਲਿਆ ਕੇ ਮੁੜ ਸਿੰਘ ਸਜਾਣਾ ਹੈ? ਜੋ ਆਵੇ, ਜੀ ਆਇਆਂ, ਕੋਈ ਨਹੀਂ ਆਇਆ ਤਾਂ ਕੀ ਵਿਗਾੜ ਹੈ। ਲੋੜ ਹੈ ਇਹ ਵੇਖਣ ਦੀ ਕਿ ਪ੍ਰਧਾਨ ਮੰਤਰੀ ਨੇ ਪੰਜਾਬ ਨਾਲ ਜਾਂ ਪੰਜਾਬ ਦੇ ਕਿਸੇ ਸਕੀਮ ਨਾਲ ਕੋਈ ਵਿਤਕਰਾ ਤਾਂ ਨਹੀਂ ਕੀਤਾ।

ਪ੍ਰਧਾਨ ਮੰਤਰੀ ਦਾ ਕੀ ਸਾਰੇ ਧਾਰਮਿਕ ਅਸਥਾਨਾਂ ’ਤੇ ਜਾਣਾ ਜ਼ਰੂਰੀ ਹੈ? ਉਹ ਜਿਸ ਇਸ਼ਟ ਨੂੰ ਮੰਨਦੇ ਹਨ, ਉਥੇ ਹੀ ਉਹ ਜਾਵੇ। ਮੇਰੀ ਨਾਚੀਜ਼ ਰਾਇ ਵਿਚ ਪ੍ਰਧਾਨ ਮੰਤਰੀ ਦਾ ਪੰਜਾਬ ਵਿਚ ਕਿਸੇ ਪ੍ਰਾਜੈਕਟ ਦਾ ਨੀਂਹ ਪੱਥਰ ਰੱਖਣਾ ਅਤੇ ਕਿਸੇ ਵਿਕਾਸ ਕੰਮਾਂ ਲਈ ਆਉਣਾ ਸਾਡੇ ਲਈ ਵਧੇਰੇ ਲਾਹੇਵੰਦ ਹੈ। ਪ੍ਰਧਾਨ ਮੰਤਰੀ ਕਿਸੇ ਪਾਰਟੀ ਦਾ ਹੋਵੇ, ਸਾਡੇ ਪੰਜਾਬ ਨੂੰ ਕੁਝ ਦੇਵੇ ਤਰੱਕੀ ਲਈ ਇਹੀ ਸਾਡੀ ਮੰਗ ਹੋਣੀ ਚਾਹੀਦੀ ਹੈ। ਫ਼ੋਟੋ ਖਿਚਵਾਉਣ ਲਈ ਦਰਬਾਰ ਸਾਹਿਬ ਆਉਣਾ ਸਾਡੇ ਮਨ ਵਿਚੋਂ ਨਿਕਲਣਾ ਚਾਹੀਦਾ ਹੈ। ਇਸ ਵਿਸ਼ੇ ਨੂੰ ਖ਼ਬਰਾਂ ਦਾ ਮੂਲ ਬਣਨ ਤੋਂ ਰੋਕੋ। ਇਸ ਵਿਚ ਸਾਡਾ ਨੁਕਸਾਨ ਹੈ। ਮੈਂ ਤਾਂ ਦਰਬਾਰ ਸਾਹਿਬ ਬਾਰੇ ਜੋ ਰਜਿਸਟਰ ’ਤੇ ਵਿਚਾਰ ਲਿਖਵਾਉਂਦੇ ਹਨ, ਉਸ ਦੇ ਵੀ ਖ਼ਿਲਾਫ਼ ਹਾਂ। ਇਹ ਕੋਈ ਵਡਿਆਈ ਲੈਣ ਦਾ ਤਰੀਕਾ ਨਹੀਂ। ਦੁਨੀਆ ਵਿਚ ਕਿਸੇ ਥਾਂ ਏਦਾਂ ਨਹੀਂ ਹੁੰਦਾ। ਵੈਟੀਕਨ ਰੋਮ, ਮੱਕਾ ਸ਼ਰੀਫ਼, ਤਿਰੁਪਤੀ ਮੰਦਰ ਕਿਧਰੇ ਰਜਿਸਟਰ ਨਹੀਂ ਹਨ। ਨਿੱਕੀਆਂ ਗੱਲਾਂ ਵਿਚ ਨਾ ਪਵੇ। ਗੁਰੂ ਦੀ ਮਹੱਤਤਾ ਨੂੰ ਕਾਇਮ ਰੱਖੋ।



# 37

# ਪੰਜਾਬ ਹਰਿਆਣੇ ਦਾ ਮਹਾਨ ਲੀਡਰ ਚੌਧਰੀ ਦੇਵੀ ਲਾਲ

ਪੰਜਾਬ ਦੀ ਵੰਡ 1966 ਵਿਚ ਹੋਈ ਜਦੋਂ ਹਰਿਆਣੇ ਦਾ ਜਨਮ ਹੋਇਆ। ਪੰਜਾਬ ਸੂਬੇ ਦੀ ਮੰਗ 15 ਸਾਲ ਤੋਂ ਚੱਲ ਰਹੀ ਸੀ। ਇਹਦੇ ਲਈ ਅਨੇਕਾਂ ਸ਼ਹੀਦੀਆਂ ਹੋਈਆਂ, ਹਜ਼ਾਰਾਂ ਲੋਕ ਜੇਲ੍ਹਾਂ ਵਿਚ ਰਹੇ, ਬੜੇ ਮੋਰਚੇ ਲੱਗੇ ਪਰ ਭਾਰਤ ਸਰਕਾਰ ਟੱਸ ਤੋਂ ਮੱਸ ਨਹੀਂ ਹੋਈ। ਅਖੀਰ ਜਦ ਚੌਧਰੀ ਦੇਵੀ ਲਾਲ ਉਸ ਵਕਤ ਸਾਂਝੇ ਪੰਜਾਬ ਦੇ ਉੱਚ ਲੀਡਰਾਂ ਵਿਚੋਂ ਸਨ, ਨੇ ਪੰਜਾਬੀ ਸੂਬੇ ਦੀ ਹਮਾਇਤ ਦਾ ਐਲਾਨ ਕੀਤਾ, ਇਸ ਦੇ ਨਾਲ ਦੇਸ਼ ਦਾ ਨਕਸ਼ਾ ਬਦਲ ਗਿਆ। ਚੌਧਰੀ ਦੇਵੀ ਲਾਲ ਦੇ ਅਸਰ ਨਾਲ ਉਸ ਵਕਤ ਭਾਰਤ ਸਰਕਾਰ ਨੇ ਹਰਿਆਣੇ ਨੂੰ ਵੱਖਰਾ ਰਾਜ ਬਣਾ ਦਿਤਾ। ਅਕਾਲੀ ਦਲ ਸਦਾ ਹੀ ਚੌਧਰੀ ਦੇਵੀ ਲਾਲ ਦਾ ਰਿਣੀ ਹੈ ਕਿ ਉਨ੍ਹਾਂ ਨੇ ਇਸ ਕੰਮ ਨੂੰ ਨੇਪਰੇ ਚਾੜ੍ਹਿਆ। ਚੌਧਰੀ ਦੇਵੀ ਲਾਲ ਹਰਿਆਣੇ ਦਾ ਜਨਮ ਦਾਤਾ ਹੈ। ਭਾਵੇਂ ਕਈ ਮੁੱਖ ਮੰਤਰੀ ਹਰਿਆਣੇ ਵਿਚ ਆਏ ਪਰ ਅੱਜ ਵੀ ਸਾਰੇ ਚੌਧਰੀ ਦੇਵੀ ਲਾਲ ਨੂੰ ਆਪਣਾ ਲੀਡਰ ਮੰਨਦੇ ਹਨ। ਸਾਰੇ ਉਨ੍ਹਾਂ ਦੇ ਰਿਣੀ ਹਨ ਕਿ ਉਨ੍ਹਾਂ ਇਸ ਪਛੜੇ ਇਲਾਕੇ ਨੂੰ ਵੱਖਰਾ ਰਾਜ ਬਣਾ ਕੇ ਇਕ ਪ੍ਰਫੁੱਲਤ ਇਲਾਕਾ ਬਣਾ ਦਿਤਾ। ਚੌਧਰੀ ਦੇਵੀ ਲਾਲ ਦੀ ਮਾਨਤਾ ਅੱਜ ਪੰਜਾਬ, ਹਰਿਆਣਾ ਵਿਚ ਪੂਰੀ ਤਰ੍ਹਾਂ ਕਾਇਮ ਹੈ। ਮੈਂ ਤਾਂ ਕਹਿੰਦਾ ਹਾਂ ਕਿ ਹਰਿਆਣਾ ਤੇ ਪੰਜਾਬ ਵਿਚ ਜੇ ਕੋਈ ਏਕਤਾ ਦਾ ਚਿੰਨ੍ਹ ਹੈ ਜਾਂ ਕੋਈ ਕੜੀ ਹੈ ਜੋ ਇਨ੍ਹਾਂ ਨੂੰ ਭਰਾਵਾਂ ਵਾਂਗੂੰ ਰੱਖ ਰਹੀ ਹੈ ਤਾਂ ਉਹ ਚੌਧਰੀ ਦੇਵੀ ਲਾਲ ਹੈ।

ਹਰਿਆਣਾ ਅਤੇ ਪੰਜਾਬ ਵਿਚ ਆਪਸੀ ਝਗੜੇ ਕੁਦਰਤੀ ਗੱਲ ਹੈ। ਜਦੋਂ ਵੰਡੀਆਂ ਪੈਂਦੀਆਂ ਹਨ ਤੇ ਉਨ੍ਹਾਂ ਕਾਰਨ ਕਈ ਝਗੜੇ ਹੁੰਦੇ ਹਨ। ਇਨ੍ਹਾਂ ਝਗੜਿਆਂ ਨੂੰ ਵਧਾਉਣ ਲਈ ਕਈ ਲੀਡਰ ਹਿੱਸਾ ਪਾਉਂਦੇ ਹਨ। ਹਰਿਆਣਾ ਪੰਜਾਬ ਵਿਚ ਦੁਸ਼ਮਣੀ ਨੂੰ ਉੱਪਰ ਲਿਜਾਣ ਲਈ ਕਈ ਲੀਡਰਾਂ ਦਾ ਯੋਗਦਾਨ ਹੈ। ਪਰ ਇਹ ਗੱਲ ਅੱਜ ਵੀ ਮੰਨਣੀ ਪਵੇਗੀ ਕਿ ਚੌਧਰੀ ਦੇਵੀ ਲਾਲ ਨੇ ਕਦੇ ਵੀ ਕਿਸੇ ਮਾਮਲੇ ’ਤੇ ਪੰਜਾਬ ਦੇ ਵਿਰੁੱਧ ਕੋਈ ਕਦਮ ਨਹੀਂ ਚੁੱਕਿਆ। ਚੌਧਰੀ ਸਾਹਿਬ ਨੇ ਹਮੇਸ਼ਾ ਪੰਜਾਬ ਤੇ ਹਰਿਆਣੇ ਦੇ ਲੋਕਾਂ ਨੂੰ ਭਾਈਚਾਰੇ ਦਾ ਸੰਦੇਸ਼ ਦਿਤਾ। ਇਥੋਂ ਤੱਕ ਕਿ ਸੰਨ 1984 ਵਿਚ ਜਦ ਸਿੱਖਾਂ ਵਿਰੁੱਧ ਭਾਂਬੜ ਬਲਦੇ ਸੀ ਤਾਂ ਹਰਿਆਣੇ ਵਿਚ ਦੇਵੀ ਲਾਲ ਨੇ ਆਪਣੇ ਵਰਕਰਾਂ ਨੂੰ ਸਿੱਖਾਂ ਦੀ ਰਾਖੀ ਕਰਨ ਦਾ ਆਦੇਸ਼ ਦਿੱਤਾ। ਹਰਿਆਣੇ ਵਿਚ ਸਿੱਖਾਂ ਵਿਰੁੱਧ ਬਹੁਤ ਘੱਟ ਘਟਨਾਵਾਂ ਹੋਈਆਂ ਹਨ, ਹਾਲਾਂਕਿ ਦਿੱਲੀ ਦੀ ਅੱਗ ਦਾ ਸੇਕ ਹਰਿਆਣਾ ਵਿਚ ਬਹੁਤ ਹੋਣਾ ਸੀ।

ਕਈ ਵਾਰੀ ਮੈਂ ਵੇਖਿਆ ਹੈ ਕਿ ਪੰਜਾਬ ਵਿਚ ਜਦ ਅਸੈਂਬਲੀ ਜਾਂ ਪਾਰਲੀਮੈਂਟ ਲਈ ਚੋਣਾਂ ਹੁੰਦੀਆਂ ਹਨ ਤੇ ਹਰਿਆਣੇ ਦਾ ਇਕ ਚੌਧਰੀ ਦੇਵੀ ਲਾਲ ਹੀ ਹੈ ਜੋ ਪੰਜਾਬ ਵਿਚ

ਆ ਕੇ ਵੱਡੇ ਜਲਸੇ ਕਰਕੇ ਲੋਕਾਂ ਨੂੰ ਆਪਣੀ ਗੱਲ ਕਹਿੰਦਾ ਹੈ। ਕਿਸੇ ਹੋਰ ਹਰਿਆਣਵੀ ਲੀਡਰ ਨੂੰ ਕਦੇ ਪੰਜਾਬ ਵਿਚ ਜਲਸਿਆਂ ਵਿਚ ਬੋਲਣ ਦਾ ਅਵਸਰ ਨਹੀਂ ਮਿਲਿਆ। ਚੌਧਰੀ ਦੇਵੀ ਲਾਲ ਨੇ ਜਦੋਂ ਕਾਂਗਰਸ ਛੱਡੀ ਉਦੋਂ ਤੋਂ ਹੀ ਉਹ ਭਾਰਤ ਦੀਆਂ ਵਿਰੋਧੀ ਪਾਰਟੀਆਂ ਦੇ ਪਹਿਲੀ ਕਤਾਰ ਦੇ ਲੀਡਰ ਬਣੇ। ਇਸ ਕਰਕੇ ਉਹ ਪੰਜਾਬ ਵਿਚ ਆ ਕੇ ਵੀ ਕਾਂਗਰਸ ਵਿਰੁੱਧ ਵੋਟਾਂ ਮੰਗਦੇ ਰਹੇ।

ਚੌਧਰੀ ਦੇਵੀ ਲਾਲ ਜਮਾਂਦਰੂ ਆਜ਼ਾਦੀ ਘੁਲਾਟੀਏ ਸਨ। ਬਚਪਨ ਵਿਚ ਦੇਸ਼ ਭਗਤੀ ਦੇ ਰੰਗ ਵਿਚ ਰੰਗੇ ਗਏ ਤੇ ਛੋਟੀ ਉਮਰ ਵਿਚ ਹੀ ਜੇਲ੍ਹ ਚਲੇ ਗਏ। ਕਦੇ ਕਿਸੇ ਨਾ ਸੋਚਿਆ ਕਿ ਖਾਂਦੇ ਪੀਂਦੇ ਕਿਸਾਨ ਘਰ ਵਿਚੋਂ ਅੰਗਰੇਜ਼ਾਂ ਵਿਰੁੱਧ ਉਸ ਵਕਤ ਕੋਈ ਖੜ੍ਹਾ ਹੋ ਸਕਦਾ ਸੀ। ਆਜ਼ਾਦੀ ਦੀ ਹਰ ਜੰਗ ਵਿਚ ਚੌਧਰੀ ਦੇਵੀ ਲਾਲ ਨੇ ਹਿੱਸਾ ਲਿਆ। ਲਾਹੌਰ ਜੇਲ੍ਹ ਵਿਚ ਰਹੇ, ਮੁਲਤਾਨ ਦੀ ਸਭ ਤੋਂ ਵੱਧ ਗਰਮ ਜੇਲ੍ਹ ਵਿਚ ਕਈ ਸਾਲ ਕੱਢੇ। ਸਾਰੇ ਪੰਜਾਬ ਦੇ ਅਕਾਲੀ ਲੀਡਰਾਂ ਨਾਲ ਸਾਂਝ ਰੱਖੀ ਤੇ ਹਮੇਸ਼ਾ ਉਨ੍ਹਾਂ ਦਾ ਸਾਥ ਦਿਤਾ।

1952 ਤੋਂ ਚੌਧਰੀ ਦੇਵੀ ਲਾਲ ਅਸੈਂਬਲੀ ਦੇ ਮੈਂਬਰ ਚੁਣੇ ਜਾਂਦੇ ਰਹੇ ਹਨ। ਸ. ਪ੍ਰਤਾਪ ਸਿੰਘ ਕੈਰੋਂ ਨੂੰ 1956 ਵਿਚ ਮੁੱਖ ਮੰਤਰੀ ਬਣਾਉਣ ਦਾ ਸਿਹਰਾ ਵੀ ਇਨ੍ਹਾਂ ਦੇ ਸਿਰ ਹੈ। ਫਿਰ ਉਹ ਚੀਫ਼ ਪਾਰਲੀਮੈਂਟ ਸਕੱਤਰ ਵੀ ਬਣੇ। ਜਦੋਂ ਕੈਰੋਂ ਸਾਹਿਬ ਨਾਲ ਅਸੂਲਨ ਝਗੜਾ ਹੋਇਆ ਤੇ ਉਨ੍ਹਾਂ ਵਿਰੁੱਧ ਕਮਿਸ਼ਨ ਵਿਚ ਗਵਾਹੀ ਵੀ ਦੇਵੀ ਲਾਲ ਨੇ ਦਿਤੀ ਅਤੇ ਕੈਰੋਂ ਸਾਹਿਬ ਨੂੰ ਹਟਾਉਣ ਵਿਚ ਪੂਰਾ ਹਿੱਸਾ ਪਾਇਆ। ਦੇਵੀ ਲਾਲ ਨੇ ਕਦੇ ਪਿੱਠ ਪਿੱਛੇ ਵਾਰ ਨਹੀਂ ਕੀਤਾ, ਹਮੇਸ਼ਾ ਆਹਮਣੇ ਸਾਹਮਣੇ ਲੜਾਈ ਲੜੀ। ਹਰਿਆਣੇ ਵਿਚ ਦੇਵੀ ਲਾਲ ਕਈ ਵਾਰ ਮੁੱਖ ਮੰਤਰੀ ਬਣੇ। ਉਨ੍ਹਾਂ ਨੂੰ ਹਟਾਉਣ ਲਈ ਕਾਂਗਰਸ ਨੇ ਖਰੀਦੋ-ਫ਼ਰੋਖ਼ਤ ਕਰਕੇ 'ਆਇਆ ਰਾਮ, ਗਿਆ ਰਾਮ' ਦੀ ਮੁਹਾਰਨੀ ਚਲਾਈ। ਜਿਸ ਕਾਰਨ ਹਰਿਆਣੇ ਦੀ ਲੋਕਤੰਤਰ ਲਹਿਰ ਨੂੰ ਬੜਾ ਧੱਕਾ ਲੱਗਾ। ਮੈਨੂੰ ਯਾਦ ਹੈ 1985 ਦੇ ਅਖੀਰ ਵਿਚ ਜਦੋਂ ਸ੍ਰੀ ਰਾਜੀਵ ਗਾਂਧੀ ਦਾ ਸਾਰੇ ਦੇਸ਼ ਵਿਚ ਸਿੱਕਾ ਚਲਦਾ ਸੀ ਤਾਂ ਚੌਧਰੀ ਦੇਵੀ ਲਾਲ ਨੇ ਹਰਿਆਣੇ ਦੀ ਅਸੈਂਬਲੀ ਚੋਣ ਵਿਚ ਜਿੱਤ ਪ੍ਰਾਪਤ ਕਰਕੇ ਇਕ ਨਵਾਂ ਰਿਕਾਰਡ ਬਣਾ ਕੇ ਵਿਖਾਇਆ। ਇਕ ਗੱਲ ਕਿਸੇ ਨੂੰ ਭੁੱਲੀ ਨਹੀਂ ਕਿ 1990 ਵਿਚ ਚੌਧਰੀ ਦੇਵੀ ਲਾਲ ਨੂੰ ਪ੍ਰਧਾਨ ਮੰਤਰੀ ਦੇ ਅਹੁਦੇ ਲਈ ਸਰਬਸੰਮਤੀ ਨਾਲ ਚੁਣਿਆ ਗਿਆ ਪਰ ਉਨ੍ਹਾਂ ਉਸ ਵਕਤ ਸ੍ਰੀ ਵੀ.ਪੀ. ਸਿੰਘ ਨੂੰ ਆਪਣੀ ਥਾਂ ਨਿਯੁਕਤ ਕੀਤਾ। ਹੈ ਕੋਈ ਮਾਈ ਦਾ ਲਾਲ ਜੋ ਪਿੰਡ ਦੀ ਪੰਚਾਇਤ ਮੈਂਬਰੀ ਵੀ ਇਸ ਤਰ੍ਹਾਂ ਛੱਡ ਸਕੇ। ਚੌਧਰੀ ਦੇਵੀ ਲਾਲ ਨੇ ਵੀ.ਪੀ. ਸਿੰਘ ਨਾਲ ਮੰਡਲ ਕਮਿਸ਼ਨ ਅਤੇ ਕਿਸਾਨਾਂ ਦੇ ਹੱਕਾਂ ਲਈ ਲੜਾਈ ਲੜੀ ਅਤੇ ਉਨ੍ਹਾਂ ਨੂੰ ਹਟਾ ਕੇ ਚੰਦਰ ਸ਼ੇਖਰ ਨੂੰ ਪ੍ਰਧਾਨ ਮੰਤਰੀ ਬਣਾਇਆ। ਸਾਰੇ ਭਾਰਤ ਵਿਚ ਚੌਧਰੀ ਸਾਹਿਬ ਨੂੰ ਕਿਸਾਨਾਂ ਦਾ ਸਭ ਤੋਂ ਵੱਡਾ ਨੇਤਾ ਮੰਨਿਆ ਜਾਂਦਾ ਹੈ। ਇਨ੍ਹਾਂ ਨੇ ਹਮੇਸ਼ਾ ਕਿਸਾਨਾਂ ਦੇ ਹੱਕਾਂ ਲਈ ਲੜਾਈ ਲੜੀ। ਅੱਜ 25 ਸਤੰਬਰ ਉਨ੍ਹਾਂ ਦਾ ਜਨਮ ਦਿਨ ਹੈ ਤੇ ਸੋਨੀਪਤ ਵਿਖੇ ਲੱਖਾਂ ਲੋਕਾਂ ਦੀ ਰੈਲੀ ਨਾਲ ਉਨ੍ਹਾਂ ਦਾ ਸਨਮਾਨ ਹੋ ਰਿਹਾ ਹੈ। ਚੌਧਰੀ ਸਾਹਿਬ ਕਿਤਨੇ ਖੁਸ਼ਕਿਸਮਤ ਹਨ ਕਿ ਉਨ੍ਹਾਂ ਦਾ ਬੇਟਾ ਚੌਧਰੀ ਓਮ ਪ੍ਰਕਾਸ਼ ਚੌਟਾਲਾ ਹਰਿਆਣਾ ਦਾ ਮੁੱਖ ਮੰਤਰੀ ਹੈ। ਚੌਟਾਲਾ ਜੀ ਦਾ ਇਕ ਪੁੱਤਰ ਮੈਂਬਰ ਪਾਰਲੀਮੈਂਟ ਹੈ ਤੇ ਦੂਜਾ ਐਮ.ਐਲ.ਏ. ਹੈ। ਸਾਰਾ ਪਰਿਵਾਰ ਅੱਜ ਹਰਿਆਣੇ ਵਿਚ ਵਿਕਾਸ ਦੇ ਕੰਮਾਂ ਪ੍ਰਤੀ ਵਚਨਬੱਧ ਹੈ। ਚੌਟਾਲਾ ਜੀ ਦੀ ਸਾਰੀ ਜਿੱਤ ਦਾ ਸਿਹਰਾ ਚੌਧਰੀ ਦੇਵੀ ਲਾਲ ਦੀ ਲੋਕਪ੍ਰਿਯਤਾ ਦਾ ਕ੍ਰਿਸ਼ਮਾ ਹੈ। ਚੌਧਰੀ ਦੇਵੀ ਲਾਲ ਇਕ ਐਸੇ ਨਿਵੇਕਲੇ ਵਿਅਕਤੀ ਹਨ ਜੋ ਪਿਛਲੇ 55 ਸਾਲਾਂ ਤੋਂ ਲਗਾਤਾਰ ਰਾਜ ਭਾਗ ਦੇ ਮੋਢੀ ਚਲੇ ਆ ਰਹੇ ਹਨ। ਸ਼ਾਇਦ ਹੀ ਭਾਰਤ ਵਿਚ ਕੋਈ ਹੋਰ ਐਸਾ ਵਿਅਕਤੀ ਇਸ ਕੱਦ ਬੁੱਤ ਦਾ ਹੋਵੇ। ਚੌਧਰੀ ਸਾਹਿਬ ਦੀ ਸਿਹਤ ਉਮਰ ਮੁਤਾਬਕ ਹਾਲੀ ਵੀ ਚੰਗੀ ਹੈ। ਉਹ ਪਾਰਲੀਮੈਂਟ ਦੇ ਇਜਲਾਸ ਵਿਚ ਵੀ ਸ਼ਾਮਲ ਹੁੰਦੇ ਹਨ। ਵੱਡੇ ਸਮਾਗਮਾਂ ਅਤੇ ਸਟੇਜ 'ਤੇ ਵੀ ਬਹਿੰਦੇ ਹਨ, ਚਾਹੇ ਉਹ ਭਾਸ਼ਣ ਦੇਣ ਜਾਂ ਨਹੀਂ। ਲੋਕ ਉਨ੍ਹਾਂ ਨੂੰ ਵੇਖ ਕੇ ਹੀ ਗਦ-ਗਦ ਹੋ ਜਾਂਦੇ ਹਨ। ਪਿਛੇ ਜਿਹੇ ਫਿਜੀ ਦੇ ਪ੍ਰਧਾਨ ਮੰਤਰੀ ਸ੍ਰੀ ਮਨਮੋਹਨ ਚੌਧਰੀ ਜਦ ਰੋਹਤਕ ਆਏ ਤਾਂ ਚੌਧਰੀ ਸਾਹਿਬ ਨੇ ਖੜ੍ਹੇ ਹੋ ਕੇ ਅੰਗਰੇਜ਼ੀ ਵਿਚ ਸਵਾਗਤੀ ਅੱਖਰ ਕਹੇ ਤੇ ਲੱਖਾਂ ਲੋਕ ਖੁਸ਼ੀ ਵਿਚ ਝੂਮ ਉਠੇ।

ਜਿਵੇਂ ਮੈਂ ਉਪਰ ਲਿਖਿਆ ਹੈ ਚੌਧਰੀ ਦੇਵੀ ਲਾਲ ਪੰਜਾਬ ਅਤੇ ਹਰਿਆਣੇ ਦੇ ਸਾਂਝੇ ਲੀਡਰ ਹਨ। ਅੱਜ ਉਨ੍ਹਾਂ ਦੇ ਜਨਮ ਦਿਨ 'ਤੇ ਇਨ੍ਹਾਂ ਦੋਵੇਂ ਪ੍ਰਾਂਤਾਂ ਦੇ ਲੋਕ ਜਿਥੇ ਉਨ੍ਹਾਂ ਦੀ ਚੰਗੀ ਸਿਹਤ ਲਈ ਅਰਦਾਸ ਕਰਦੇ ਹਨ, ਉਥੇ ਇਹ ਉਮੀਦ ਵੀ ਰੱਖਦੇ ਹਨ ਕਿ ਦੋਵੇਂ ਸੂਬਿਆਂ ਦੇ ਲੋਕ ਬਿਨਾਂ ਤਲਖੀ ਤੋਂ ਭਰਾਵਾਂ ਵਾਂਗੂੰ ਸਦਾ ਮਿਲਕੇ ਰਹਿਣਗੇ। ਪੰਜਾਬ ਹਰਿਆਣੇ ਦੇ ਚੰਗੇ ਸਬੰਧ ਦੋਵਾਂ ਲਈ ਲਾਹੇਵੰਦ ਹਨ। ਇਹ ਦੋਵੇਂ ਕਈ ਪ੍ਰੋਜੈਕਟ ਮਿਲ ਕੇ ਬਣਾ ਸਕਦੇ ਹਨ ਤੇ ਦੋਵਾਂ ਦੀ ਰਾਜਸੀ ਤਾਕਤ ਇਕੱਠੇ ਰਹਿਣ 'ਤੇ ਵਧਦੀ ਹੈ।

(25 ਸਤੰਬਰ 2001)

# 38

# ਆਜ਼ਾਦੀ ਲਈ ਪੱਛਮੀ ਪੰਜਾਬ ਦੀ ਕੁਰਬਾਨੀ

ਅੱਜ ਜਦ ਭਾਰਤ ਆਜ਼ਾਦੀ ਦੀ 50ਵੀਂ ਵਰ੍ਹੇ ਗੰਢ ਮਨਾਉਣ ਦੀ ਤਿਆਰੀ ਵਿਚ ਹੈ ਤਾਂ ਲੋੜ ਹੈ ਆਮ ਲੋਕਾਂ ਨੂੰ ਇਹ ਦੱਸਣ ਦੀ ਕਿ ਇਸ ਦੀ ਪ੍ਰਾਪਤੀ ਵਿਚ ਜੋ ਆਪਣੀ ਆਹੂਤੀ ਦੇ ਗਏ, ਉਨ੍ਹਾਂ ਬਾਰੇ ਯਾਦਾਂ ਸਾਂਝੀਆਂ ਕੀਤੀਆਂ ਜਾਣ। ਪੰਜਾਬ ਦੀ ਵੰਡ ਤੇ ਉਥੇ ਵਾਪਰਿਆ ਘੱਲੂਘਾਰਾ ਇਕ ਸਦੀਵੀਂ ਦੁਖਦਾਈ ਘਟਨਾ ਹੈ। ਕੇਵਲ ਇਹ ਦੁੱਖ ਉਨ੍ਹਾਂ ਨੂੰ ਯਾਦ ਹੈ ਜਿਨ੍ਹਾਂ ਨਾਲ ਇਹ ਵਾਪਰਿਆ ਹੈ। ਅੱਜ ਤਾਂ ਸਾਡੇ ਬੱਚੇ ਵੀ ਇਹ ਮੰਨਣ ਨੂੰ ਤਿਆਰ ਨਹੀਂ ਕਿ ਲੱਖਾਂ ਲੋਕ ਉਜੜ ਕੇ ਕਿਵੇਂ ਵੱਸ ਗਏ।

ਇਸ ਲੇਖ ਰਾਹੀਂ ਜੋ ਮੈਂ ਵੇਖਿਆ ਉਸ ਦਾ ਇਕ ਸੀਨ ਇਥੇ ਵਰਣਨ ਕਰ ਰਿਹਾ ਹਾਂ। ਮਾਰਚ, 1947 ਨੂੰ ਲਾਹੌਰ ਵਿਚ ਖਿਜ਼ਰ ਹਿਯਾਤ ਖਾਂ ਪ੍ਰਧਾਨ ਮੰਤਰੀ (ਉਦੋਂ ਮੁੱਖ ਮੰਤਰੀ ਪਦ ਨਹੀਂ ਸੀ ਹੁੰਦਾ) ਸਨ। ਉਨ੍ਹਾਂ ਅਚਾਨਕ ਅਸਤੀਫ਼ਾ ਦੇ ਦਿਤਾ। ਉਸ ਨਾਲ ਜੋ ਸਾਡੀ ਸਰਕਾਰ ਚੱਲ ਰਹੀ ਸੀ ਉਸ ਦਾ ਖ਼ਾਤਮਾ ਹੋ ਗਿਆ। ਉਸ ਵਿਚ ਯੂਨੀਅਨਿਸਟ ਪਾਰਟੀ, ਕਾਂਗਰਸ ਤੇ ਅਕਾਲੀ ਸ਼ਾਮਲ ਸਨ। ਲਾਲਾ ਭੀਮ ਸੈਨ ਸੱਚਰ ਤੇ ਸ੍ਰੀ ਸਵਰਨ ਸਿੰਘ ਵਜ਼ੀਰ ਸਨ। ਮੁਸਲਿਮ ਲੀਗ ਨੇ ਆਪਣੀ ਵਜ਼ਾਰਤ ਬਚਾਉਣ ਦੀ ਕੋਸ਼ਿਸ਼ ਕੀਤੀ। ਅੰਗਰੇਜ਼ ਸਰਕਾਰ ਵੀ ਉਨ੍ਹਾਂ ਦੇ ਹੱਕ ਵਿਚ ਸੀ। ਇਹ ਇਕ ਇਤਿਹਾਸਕ ਫੈਸਲਾ ਹੋਣਾ ਸੀ ਕਿ ਪੰਜਾਬ ਵਿਚ ਕਿਸ ਦੀ ਸਰਕਾਰ ਹੋਵੇ। ਜੇ ਮੁਸਲਿਮ ਲੀਗ ਦੀ ਸਰਕਾਰ ਬਣ ਜਾਂਦੀ ਤਾਂ ਉਨ੍ਹਾਂ ਨੇ ਇਹ ਪਾਸ ਕਰ ਦੇਣਾ ਸੀ ਕਿ ਸਾਰਾ ਪੰਜਾਬ ਪਾਕਿਸਤਾਨ ਵਿਚ ਸ਼ਾਮਲ ਹੋਵੇ। ਭਾਰਤ ਨੂੰ ਦੋ ਹਿੱਸਿਆਂ ਵਿਚ ਵੰਡ ਲੈਣ ਦਾ ਫੈਸਲਾ ਹੋ ਚੁੱਕਾ ਸੀ। ਨੀਤੀ ਅਨੁਸਾਰ ਜਿਥੇ ਹਿੰਦੂ ਬਹੁ ਗਿਣਤੀ ਹੈ, ਉਹ ਇਲਾਕਾ ਭਾਰਤ ਵਿਚ ਤੇ ਮੁਸਲਮਾਨ ਬਹੁ- ਗਿਣਤੀ ਵਾਲਾ ਇਲਾਕਾ ਪਾਕਿਸਤਾਨ ਵਿਚ ਜਾਣਾ ਸੀ।

ਮੁਹੰਮਦ ਅਲੀ ਜਿਨਾਹ ਬੜਾ ਸਿਆਣਾ ਸੀ। ਉਹ ਪਹਿਲਾਂ ਤਾਂ ਸਿੱਖ ਲੀਡਰਾਂ ਨਾਲ ਗੱਲਬਾਤ ਕਰਦਾ ਰਿਹਾ ਕਿ ਉਹ ਪਾਕਿਸਤਾਨ ਨਾਲ ਸਾਂਝ ਰਖਣ। ਕਈ ਮੀਟਿੰਗਾਂ ਮਾਸਟਰ ਤਾਰਾ ਸਿੰਘ ਨਾਲ ਕੀਤੀਆਂ। ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਲੀਡਰ ਵੀ ਉਸ ਨੂੰ ਮਿਲੇ। ਇਥੋਂ ਤੱਕ ਕਿ ਸ੍ਰੀ ਅਮਰ ਸਿੰਘ ਅੰਬਾਲਵੀ ਤੇ ਸ੍ਰੀ ਸਰੂਪ ਸਿੰਘ ਪਾਕਿਸਤਾਨ ਪੱਖੀ ਹੋ ਗਏ। ਲਾਹੌਰ ਵਿਚ ਇਕ ਸਿੱਖ ਵਿਦਿਆਰਥੀਆਂ ਦਾ ਜਲੂਸ ਵੀ ਨਿਕਲਿਆ ਕਿ ਮੁਸਲਮਾਨ ਤੇ ਸਿੱਖ ਇਕੱਠੇ ਹੋ ਜਾਣ ਪਰ ਅਕਾਲੀ ਲੀਡਰਸ਼ਿਪ ਜਿਸ ਦੇ ਕਰਤਾ ਧਰਤਾ ਮਾਸਟਰ ਤਾਰਾ ਸਿੰਘ ਤੇ ਗਿਆਨੀ ਕਰਤਾਰ ਸਿੰਘ ਸਨ, ਕਿਸੇ ਹਾਲਤ ਵਿਚ ਮੁਸਲਿਮ ਲੀਗ ਨਾਲ ਮਿਲਣ ਲਈ ਤਿਆਰ ਨਹੀਂ ਸਨ।

ਜਦ ਵਜ਼ਾਰਤ ਟੁੱਟ ਗਈ ਤਾਂ ਸਾਰੇ ਮੁਸਲਮਾਨ ਖੁਸ਼ ਸਨ। ਸਾਰੇ ਲਾਹੌਰ ਵਿਚ



ਜਲੂਸ ਸ਼ਾਮਲ ਹੋ ਗਏ ਤੇ ਨਾਅਰੇ ਲੱਗਣ ਲੱਗੇ ਕਿ 'ਨਵੀਂ ਖ਼ਬਰ ਆਈ ਹੈ ਖਿਜ਼ਰ ਸਾਡਾ ਭਾਈ ਹੈ', ਹਜ਼ਾਰਾਂ ਨੌਜਵਾਨ ਅਸੈਂਬਲੀ ਹਾਲ ਵਿਚ ਪੁੱਜ ਗਏ । ਹਰ ਪਾਸੇ ਪਾਕਿਸਤਾਨ ਪੱਖੀ ਨਾਅਰੇ ਲੱਗ ਰਹੇ ਸਨ। ਸਾਰੇ ਐਮ.ਐਲ.ਏ. ਅਸੈਂਬਲੀ ਹਾਲ ਵਿਚ ਮੌਜੂਦ ਸਨ। ਮੁਸਲਿਗ ਲੀਗ ਨੂੰ ਉਮੀਦ ਸੀ ਕਿ ਯੂਨੀਅਨਿਸਟ ਪਾਰਟੀ ਦੀ ਮਦਦ ਨਾਲ ਉਨ੍ਹਾਂ ਨਾਲ ਬਹੁ-ਗਿਣਤੀ ਹੋ ਗਈ ਹੈ ਤੇ ਉਨ੍ਹਾਂ ਨੂੰ ਗਵਰਨਰ ਵਜ਼ਾਰਤ ਬਣਾਉਣ ਦਾ ਸੱਦਾ ਦੇਵੇਗਾ। ਉਧਰ ਵਕਤ ਦੀ ਨਜ਼ਾਕਤ ਸਮਝਦੇ ਹੋਏ ਮਾਸਟਰ ਤਾਰਾ ਸਿੰਘ ਆਪ ਅਸੈਂਬਲੀ ਵਿਚ ਪੁੱਜ ਗਏ।

ਅਕਾਲੀ ਪਾਰਟੀ ਦੇ ਐਮ.ਐਲ.ਏਜ਼. ਦੀ ਮੀਟਿੰਗ ਹੋਈ ਤੇ ਸਭ ਨੇ ਮਤਾ ਪਾਸ ਕੀਤਾ ਕਿ ਉਹ ਮੁਸਲਿਮ ਲੀਗ ਦੀ ਵਜ਼ਾਰਤ ਨੂੰ ਬਣਨ ਨਹੀਂ ਦੇਣਗੇ। ਮੀਟਿੰਗ ਖ਼ਤਮ ਹੋਣ 'ਤੇ ਜਦੋਂ ਸਾਰੇ ਇਕੱਠੇ ਬਾਹਰ ਆਏ ਤਾਂ ਅਸੈਂਬਲੀ ਦੇ ਬਾਹਰ ਹਜ਼ਾਰਾਂ ਮੁਸਲਮਾਨ ਨਾਅਰੇ ਮਾਰ ਰਹੇ ਸਨ। ਮਾਸਟਰ ਜੀ ਨੇ ਉਸ ਵਕਤ ਐਸੀ ਜਵਾਂ ਮਰਦੀ ਵਿਖਾਈ ਜੋ ਇਤਿਹਾਸ ਕਦੇ ਵੀ ਭੁੱਲ ਨਹੀਂ ਸਕਦਾ। ਉਨ੍ਹਾਂ ਅੱਗੇ ਆ ਕੇ ਅਸੈਂਬਲੀ ਦੀ ਪਹਿਲੀ ਛੱਤ 'ਤੇ ਖੜ੍ਹੇ ਹੋ ਕੇ ਪਾਕਿਸਤਾਨ ਮੁਰਦਾਬਾਦ ਦਾ ਨਾਅਰਾ ਮਾਰਿਆ। ਯੱਕ ਲਖਤ ਸਾਰੇ ਪਾਸੇ ਕਾਂਗਰਸ ਤੇ ਅਕਾਲੀ ਐਮ.ਐਲ.ਏ. ਉਨ੍ਹਾਂ ਨਾਲ ਖੜ੍ਹੇ ਹੋ ਕੇ ਨਾਅਰੇ ਮਾਰਨ ਲੱਗ ਪਏ। ਕਈਆਂ ਅਖਬਾਰਾਂ ਨੇ ਉਦੋਂ ਇਹ ਲਿਖ ਦਿਤਾ ਕਿ ਮੁਸਲਿਮ ਲੀਗ ਦਾ ਜੋ ਝੰਡਾ ਕਿਸੇ ਨੌਜਵਾਨ ਨੇ ਉਸ ਵਕਤ ਅਸੈਂਬਲੀ ਬਿਲਡਿੰਗ 'ਤੇ ਲਾ ਦਿਤਾ ਸੀ, ਉਹ ਮਾਸਟਰ ਤਾਰਾ ਸਿੰਘ ਨੇ ਪਾੜ ਦਿਤਾ ਪਰ ਇਹ ਸੱਚ ਨਹੀਂ ਹੈ। ਉਨ੍ਹਾਂ ਨੇ ਕੇਵਲ ਨਾਅਰੇ ਹੀ ਮਾਰੇ ਸਨ ਜਿਸ ਨਾਲ ਗਰਮਾ ਗਰਮੀ ਵਧ ਗਈ।

ਏਨਾ ਖ਼ਤਰਾ ਸੀ ਕਿ ਮੁਸਲਮਾਨ ਮਾਸਟਰ ਜੀ ਨੂੰ ਮਾਰ ਦੇਣਗੇ ਪਰ ਪੁਲਿਸ ਨੇ ਹਜੂਮ ਨੂੰ ਰੋਕ ਲਿਆ। ਤਲਖੀ ਵਧ ਗਈ। ਪੁਲਿਸ ਅਕਾਲੀਆਂ ਨੂੰ ਬਾਹਰ ਲੈ ਗਈ।

ਜਦ ਮੁਸਲਿਮ ਲੀਗ ਆਪਣੇ ਮਿਸ਼ਨ ਵਿਚ ਕਾਮਯਾਬ ਨਾ ਹੋਈ ਤਾਂ ਉਨ੍ਹਾਂ ਡਾਇਰੈਕਟ ਐਕਸ਼ਨ ਦਾ ਐਲਾਨ ਕਰ ਦਿਤਾ। ਸਾਰੇ ਲਾਹੌਰ ਵਿਚ 7 ਜੂਨ ਨੂੰ ਅੱਗਾਂ ਲਾ ਦਿਤੀਆਂ। ਕਈ ਸਿੱਖ ਤੇ ਹਿੰਦੂ ਮਾਰ ਦਿਤੇ। ਹਰ ਪਾਸੇ ਸਿੱਖ ਹਿੰਦੂ ਮੁਹੱਲਿਆਂ ਵਿਚ ਵਾਰਦਾਤਾਂ ਹੋਈਆਂ। ਪਹਿਲਾਂ ਕੇਵਲ ਲਾਹੌਰ ਸ਼ਹਿਰ ਵਿਚ ਝਗੜੇ ਹੋਏ ਫਿਰ ਇਹ ਸਾਰੇ ਪੋਠੋਹਾਰ, ਧਨੀ ਤੇ ਫਰੰਟੀਅਰ ਵਿਚ ਫੈਲ ਗਏ, ਖ਼ੂਨ ਦੀ ਹੋਲੀ ਖੇਡੀ ਗਈ। ਹਜ਼ਾਰਾਂ ਬੇਗੁਨਾਹ ਸਿੱਖ ਕਤਲ ਹੋਏ।

ਅੰਗਰੇਜ਼ ਸਰਕਾਰ ਨੇ ਗਵਰਨਰ ਰਾਜ ਲਾਗੂ ਕਰ ਦਿਤਾ, ਇਸ ਨਾਲ ਮੁਸਲਿਮ ਲੀਗ ਦੀ ਸਕੀਮ ਫੇਲ੍ਹ ਹੋ ਗਈ। ਜਦ ਉਨ੍ਹਾਂ ਇਹ ਭਾਂਪ ਲਿਆ ਕਿ ਸਿੱਧੇ ਹੱਥੀਂ ਕੰਮ ਨਹੀਂ ਬਣਦਾ ਤਾਂ ਸਾਰੇ ਪੰਜਾਬ ਵਿਚ ਖ਼ੂਨ ਖਰਾਬਾ ਕਰਨ ਦਾ ਕੰਮ ਆਰੰਭ ਹੋ ਗਿਆ। 7 ਤੋਂ 15 ਜੂਨ, 1947 ਤੱਕ ਹਰ ਥਾਂ, ਜਿਥੇ ਮੁਸਲਮਾਨ ਭਾਰੂ ਸਨ, ਕਤਲੇਆਮ ਕੀਤਾ ਗਿਆ। ਜੇਹਲਮ, ਕੈਮਲਪੁਰ, ਰਾਵਲਪਿੰਡੀ ਜ਼ਿਲ੍ਹਿਆਂ ਵਿਚ ਸਾਰੇ ਸਿੱਖ ਪਿੰਡ ਸਾੜ ਦਿਤੇ ਗਏ। ਤੀਵੀਆਂ ਦੀ ਬੇਇਜ਼ਤੀ ਹੋਈ। ਕਈ ਥਾਂ ਤੀਵੀਆਂ ਨੇ ਖੂਹਾਂ ਵਿਚ ਛਾਲਾਂ ਮਾਰੀਆਂ। ਬੜੇ ਸਿੱਖ ਪਤਿਤ ਕੀਤੇ ਗਏ। ਚੀਖ਼ ਚਿਹਾੜਾ ਪੈ ਗਿਆ। ਇਹ ਸੱਚੀਂ ਬੜੀ ਦਰਦਨਾਕ ਕਹਾਣੀ ਹੈ। ਏਨੀ ਵੱਡੀ ਕੁਰਬਾਨੀ ਸਿੱਖਾਂ ਨੇ ਦਿਤੀ ਜੋ ਇਤਿਹਾਸ ਭੁੱਲ ਨਹੀਂ ਸਕਦਾ। ਦੇਸ਼ ਦੀ ਆਜ਼ਾਦੀ ਲਈ ਸਾਰਾ ਪੱਛਮੀ ਪੰਜਾਬ ਕੁਰਬਾਨ ਹੋ ਗਿਆ। ਲੱਖਾਂ ਸ਼ਰਨਾਰਥੀ ਬਣ ਕੇ ਭਾਰਤ ਵਿਚ ਆ ਗਏ। ਸਾਰੀ ਦੁਨੀਆ ਵਿਚ ਐਸੀ ਮਿਸਾਲ ਨਹੀਂ ਜਿਥੇ ਇਤਨੀ ਵੱਡੀ ਆਬਾਦੀ ਦੇਸ਼ ਦੀ ਆਜ਼ਾਦੀ ਖਾਤਰ ਆਪਣੇ ਘਰ ਛੱਡ ਕੇ ਆ ਗਈ ਹੋਵੇ।

# 39

# ਜਦੋਂ ਪੰਡਿਤ ਨਹਿਰੂ ਨੂੰ ਭਾਸ਼ਨ ਦੇਣੋਂ ਰੋਕਿਆ ਗਿਆ

ਕੌਣ ਨਹੀਂ ਜਾਣਦਾ ਕਿ ਪੰਡਤ ਜਵਾਹਰ ਲਾਲ ਨਹਿਰੂ ਜੰਗੇ ਆਜ਼ਾਦੀ ਵਿਚ ਮਹਾਤਮਾ ਗਾਂਧੀ ਤੋਂ ਪਿਛੋਂ ਦੂਜੇ ਨੰਬਰ ਦਾ ਲੀਡਰ ਸੀ। 1947 ਵਿਚ ਆਜ਼ਾਦੀ ਮਿਲਣ 'ਤੇ ਪੰਡਿਤ ਨਹਿਰੂ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਬਣੇ। ਲੋਕਾਂ ਵਿਚ ਪੰਡਿਤ ਜੀ ਪ੍ਰਤੀ ਬਹੁਤ ਮਾਣ ਤੇ ਸਤਿਕਾਰ ਸੀ, ਜਿਥੇ ਵੀ ਉਹ ਜਾਂਦੇ ਲੱਖਾਂ ਭਾਰਤੀ ਉਨ੍ਹਾਂ ਨੂੰ ਵੇਖਣ ਲਈ ਘੰਟਿਆਂ ਬੱਧੀ ਸੜਕਾਂ 'ਤੇ ਖੜ੍ਹੇ ਰਹਿੰਦੇ। ਬਾਹਰਲੇ ਦੇਸ਼ਾਂ ਵਿਚ ਵੀ ਪੰਡਿਤ ਜੀ ਦਾ ਬੜਾ ਸਤਿਕਾਰ ਸੀ। ਉਸ ਵਕਤ ਇਸ ਤਰ੍ਹਾਂ ਲੱਗਦਾ ਸੀ ਕਿ ਪੰਡਿਤ ਜੀ ਜੋ ਵੀ ਚਾਹੁੰਦੇ ਸਨ, ਲੋਕ ਉਨ੍ਹਾਂ 'ਤੇ ਮੋਹਰ ਲਾਉਣ ਲਈ ਤਿਆਰ ਸਨ। ਉਨ੍ਹਾਂ ਦਾ ਚੱਕਰਵਰਤੀ ਰਾਜ ਸੀ। ਉਨ੍ਹਾਂ ਦਾ ਕਾਂਗਰਸ ਪਾਰਟੀ 'ਤੇ ਵੀ ਪੂਰਾ ਕੰਟਰੋਲ ਸੀ। ਕੀ ਕੋਈ ਅੱਜ ਸੋਚ ਸਕਦਾ ਹੈ ਕਿ ਇਸ ਅਥਾਹ ਸ਼ਕਤੀ ਦੇ ਮਾਲਕ ਅਤੇ ਲੋਕਾਂ ਦੇ ਹਰਮਨ ਪਿਆਰੇ ਲੀਡਰ ਦੇ ਸਾਹਮਣੇ ਕੋਈ ਹਰਕਤ ਕਰਨ ਦਾ ਹੌਂਸਲਾ ਕਰ ਸਕਦਾ ਹੋਵੇਗਾ ਜਾਂ ਕਿ ਉਨ੍ਹਾਂ ਦੇ ਸਾਹਮਣੇ ਖੜ੍ਹੇ ਹੋਣ ਦੀ ਜ਼ੁਰਅਤ ਕੀਤੀ ਹੋਵੇਗੀ। ਇਹੀ ਨਹੀਂ ਸਗੋਂ ਇਸ ਤੋਂ ਅੱਗੇ ਵਧ ਕੇ ਪੰਡਿਤ ਨਹਿਰੂ ਨੂੰ ਕਿਸੇ ਸਮਾਗਮ ਵਿਚ ਬੋਲਣ ਤੋਂ ਰੋਕ ਦਿਤਾ ਜਾਵੇ, ਉਹ ਵੀ ਜ਼ਬਰਦਸਤੀ।

ਹਾਂ, ਇਹ ਵਾਪਰਿਆ ਹੈ, 27 ਦਸੰਬਰ, 1953 ਨੂੰ ਫਤਹਿਗੜ੍ਹ ਸਾਹਿਬ (ਪੰਜਾਬ) ਵਿਚ ਸਵੇਰੇ 11 ਵਜੇ। ਏਨੇ ਸ਼ਕਤੀਸ਼ਾਲੀ ਲੀਡਰ ਨੂੰ ਮਜਬੂਰ ਹੋ ਕੇ ਬਿਨਾਂ ਭਾਸ਼ਨ ਕੀਤਿਆਂ ਸਟੇਜ ਤੋਂ ਹੇਠਾਂ ਆਉਣਾ ਪਿਆ।

ਇਸ ਇਤਿਹਾਸਕ ਘਟਨਾ ਨੂੰ ਮੈਂ ਕੇਵਲ ਅੱਖੀਂ ਵੇਖਿਆ ਹੀ ਨਹੀਂ ਸਗੋਂ ਉਨ੍ਹਾਂ ਲੋਕਾਂ ਵਿਚ ਸ਼ਾਮਲ ਵੀ ਸਾਂ ਜੋ ਉਥੇ ਪੰਡਿਤ ਜੀ ਨੂੰ ਬੋਲਣ ਵਿਚ ਵਿਘਨ ਪਾ ਰਹੇ ਸਨ।

1952 ਵਿਚ ਸਾਰੇ ਭਾਰਤ ਵਿਚ ਪਹਿਲੀ ਵਾਰ ਆਮ ਚੋਣਾਂ ਹੋਈਆਂ। ਨਵੇਂ ਵਿਧਾਨ ਅਨੁਸਾਰ ਪਾਰਲੀਮੈਂਟ ਵਿਚ ਕਾਂਗਰਸ ਪਾਰਟੀ ਬੜੀ ਵੱਡੀ ਗਿਣਤੀ ਵਿਚ ਜਿੱਤ ਗਈ। ਕੋਈ ਮੁਕਾਬਲੇ ਵਿਚ ਪਾਰਟੀ ਹੈ ਹੀ ਨਹੀਂ ਸੀ। ਸਾਰੇ ਸੂਬਿਆਂ ਵਿਚ ਵੀ ਕਾਂਗਰਸ ਪਾਰਟੀ ਨੂੰ ਜਿੱਤ ਪ੍ਰਾਪਤ ਹੋਈ, ਕੇਵਲ ਇਕ ਸੂਬਾ ਛੱਡ ਕੇ ਇਹ ਪੈਪਸੂ ਸੀ, ਜੋ ਉਸ ਵਕਤ ਪੰਜਾਬ ਤੋਂ ਵੱਖਰਾ ਸੂਬਾ ਸੀ ਅਤੇ ਪਟਿਆਲਾ ਉਸ ਦੀ ਰਾਜਧਾਨੀ ਸੀ। ਇਸ ਵਿਚ ਫਰੀਦਕੋਟ, ਸੰਗਰੂਰ, ਬਰਨਾਲਾ, ਕਪੂਰਥਲਾ, ਨਾਲਾਗੜ੍ਹ, ਮਾਲੇਰਕੋਟਲਾ, ਨਾਰਨੌਲ, ਜੀਂਦ, ਬਠਿੰਡਾ ਆਦਿ ਇਲਾਕੇ ਸ਼ਾਮਲ ਸਨ। ਇਨ੍ਹਾਂ ਹੀ ਚੋਣਾਂ ਵਿਚ ਕਾਂਗਰਸ ਪਾਰਟੀ ਨੂੰ ਬਹੁਗਿਣਤੀ ਨਾ ਮਿਲੀ ਤੇ ਅਕਾਲੀ ਪਾਰਟੀ ਅੱਗੇ ਨਿਕਲ ਗਈ। ਮਾਸਟਰ ਤਾਰਾ ਸਿੰਘ ਉਸ ਵਕਤ ਅਕਾਲੀ ਦਲ ਦੇ ਆਗੂ ਸਨ।



ਅਕਾਲੀ ਪਾਰਟੀ ਨੇ ਕੁਝ ਆਜ਼ਾਦ ਉਮੀਦਵਾਰ ਨਾਲ ਜੋੜ ਕੇ ਯੂਨਾਈਟਡ ਫਰੰਟ ਬਣਾ ਲਿਆ ਅਤੇ ਭਾਰਤ ਵਿਚ ਪਹਿਲੀ ਵਾਰ ਇਕ ਗ਼ੈਰ ਕਾਂਗਰਸ ਸਰਕਾਰ ਕਿਸੇ ਸੂਬੇ ਵਿਚ ਬਣਾ ਲਈ। ਸਰਦਾਰ ਗਿਆਨ ਸਿੰਘ ਰਾੜੇਵਾਲਾ ਮੁੱਖ ਮੰਤਰੀ ਬਣ ਗਏ। ਕਾਂਗਰਸ ਪਾਰਟੀ ਅਤੇ ਪੰਡਿਤ ਨਹਿਰੂ ਲਈ ਇਹ ਚੁਣੌਤੀ ਸੀ ਕਿ ਉਨ੍ਹਾਂ ਨੂੰ ਭਾਰਤ ਵਿਚ ਕੌਣ ਹਰਾ ਸਕਦਾ ਹੈ। ਸਾਰੇ ਭਾਰਤ ਵਿਚ 100 ਫੀਸਦੀ ਰਾਜ ਕਰਨ ਦਾ ਵਿਚਾਰ ਅਕਾਲੀਆਂ ਨੇ ਤੋੜ ਦਿਤਾ। ਪੰਡਿਤ ਨਹਿਰੂ ਜੋ ਬੜੇ ਸਮਾਜਵਾਦੀ ਅਤੇ ਲੋਕ ਰਾਜ ਦੇ ਉਪਾਸਕ ਸਨ ਇਹ ਹੱਤਕ ਸਹਿਣ ਨਾ ਕਰ ਸਕੇ। ਸਾਰੇ ਦੇਸ਼ ਅਤੇ ਵਿਦੇਸ਼ ਵਿਚ ਅਕਾਲੀ ਪਾਰਟੀ ਦੀ ਧਾਕ ਜੰਮ ਗਈ।

ਕੇਂਦਰ ਸਰਕਾਰ ਨੇ ਹਰ ਹੀਲਾ ਵਰਤਿਆ ਕਿ ਪੈਪਸੂ ਦੀ ਸਰਕਾਰ ਤੋੜੀ ਜਾਵੇ। ਕਈ ਅਕਾਲੀ ਐਮ.ਐਲ.ਏ. ਖਰੀਦ ਲਏ ਗਏ। ਅਮਨ ਕਾਨੂੰਨ ਦੀ ਦੁਹਾਈ ਪਾ ਦਿਤੀ ਗਈ। ਅਖੀਰ ਇਕ ਸਾਲ ਪਿਛੋਂ ਇਸ ਸਰਕਾਰ ਨੂੰ ਬਹਾਨਾ ਬਣਾ ਕੇ ਤੋੜ ਦਿਤਾ ਅਤੇ ਰਾਸ਼ਟਰਪਤੀ ਰਾਜ ਲਾਗੂ ਕਰ ਦਿਤਾ ਗਿਆ। ਜਿਵੇਂ ਹੁਣੇ ਹੀ ਗੁਜਰਾਤ ਦੀ ਭਾਜਪਾ ਸਰਕਾਰ ਨੂੰ ਤੋੜ ਕੇ ਕੀਤਾ ਗਿਆ ਹੈ। ਸਿੱਖਾਂ ਲਈ ਇਹ ਬੜਾ ਅਸਹਿ ਧੱਕਾ ਸੀ। ਬੜੇ ਜਲਸੇ ਜਲੂਸ ਹੋਏ। ਇਕ ਸਾਲ ਲਈ ਇਹ ਰਾਸ਼ਟਰਪਤੀ ਰਾਜ ਜੋ ਅਸਿੱਧੇ ਤੌਰ 'ਤੇ ਕੇਂਦਰ ਦੀ ਕਾਂਗਰਸ ਸਰਕਾਰ ਦਾ ਹੀ ਰਾਜ ਸੀ, ਪੈਪਸੂ ਵਿਚ ਰੱਖਿਆ ਗਿਆ। ਮਾਰਚ 1954 ਨੂੰ ਮੁੜ ਚੋਣਾਂ ਕਰਵਾਉਣ ਦਾ ਐਲਾਨ ਕੀਤਾ ਗਿਆ।

ਫਤਹਿਗੜ੍ਹ ਸਾਹਿਬ ਵਿਖੇ ਹੀ 1704 ਵਿਚ ਮੁਗਲ ਰਾਜ ਦੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦੋਵੇਂ ਛੋਟੇ ਸਾਹਿਬਜ਼ਾਦੇ ਜੀਉਂਦੇ ਨੀਹਾਂ ਵਿਚ ਚਿਣਵਾ ਦਿਤੇ ਗਏ ਸਨ। ਉਦੋਂ ਤੋਂ ਹੀ ਹਰ ਸਾਲ ਉਨ੍ਹਾਂ ਦੀ ਯਾਦ ਵਿਚ ਜੋੜ ਮੇਲਾ 25, 26, 27 ਦਸੰਬਰ ਨੂੰ ਲੱਗਦਾ ਹੈ। ਲੱਖਾਂ ਲੋਕ ਸ਼ਰਧਾ ਲਈ ਆਉਂਦੇ ਹਨ।

ਕਾਂਗਰਸ ਪਾਰਟੀ ਨੇ ਚੋਣਾਂ ਨੂੰ ਮੁੱਖ ਰੱਖ ਕੇ ਇਹ ਨਿਰਣਾ ਕੀਤਾ ਕਿ ਪੰਡਿਤ ਨਹਿਰੂ ਨੂੰ 1953 ਵਾਲੇ ਜੋੜ ਮੇਲੇ 'ਤੇ ਬੁਲਾਇਆ ਜਾਵੇ। ਪੈਪਸੂ ਸਰਕਾਰ ਦੇ ਸੱਦੇ 'ਤੇ ਪੰਡਿਤ ਨਹਿਰੂ ਨੂੰ 27 ਦਸੰਬਰ ਨੂੰ ਸਵੇਰੇ ਬੁਲਾਇਆ ਗਿਆ। ਇਹ ਫੈਸਲਾ ਕੇਵਲ ਵੋਟਾਂ ਨੂੰ ਮੁੱਖ ਰੱਖ ਕੇ ਕੀਤਾ ਗਿਆ ਤਾਂ ਜੋ ਉਨ੍ਹਾਂ ਦੇ ਆਉਣ ਨਾਲ ਲੱਖਾਂ ਸਿੱਖਾਂ ਨੂੰ ਕਾਂਗਰਸ ਵੱਲ ਭਰਮਾਇਆ ਜਾ ਸਕੇ।

ਮਾਸਟਰ ਤਾਰਾ ਸਿੰਘ ਨੇ ਇਸ ਪ੍ਰੋਗਰਾਮ ਨੂੰ ਕਾਂਗਰਸ ਦੀ ਚਾਲ ਕਿਹਾ ਤੇ ਸਿੱਖਾਂ ਲਈ ਚੈਲੰਜ। ਉਨ੍ਹਾਂ ਪਹਿਲੀ ਰਾਤ ਅਕਾਲੀ ਦਲ ਦੇ ਜਲਸੇ ਵਿਚ ਐਲਾਨ ਕਰ ਦਿਤਾ ਕਿ ਪੰਡਿਤ ਨਹਿਰੂ ਨੂੰ ਨਹੀਂ ਆਉਣਾ ਚਾਹੀਦਾ, ਜੇ ਆਏ ਤਾਂ ਬੋਲਣ ਨਹੀਂ ਦਿਤਾ ਜਾਵੇਗਾ। ਉਨ੍ਹਾਂ ਕਿਹਾ ਕਿ ਪੰਡਿਤ ਜੀ ਨਾਸਤਕ ਹਨ, ਕਦੇ ਗੁਰਦੁਆਰੇ ਨਹੀਂ ਜਾਂਦੇ, ਨਾ ਹੀ ਮੰਦਰ। ਹੁਣ ਫਤਹਿਗੜ੍ਹ ਸਾਹਿਬ ਕੀ ਕਰਨ ਆ ਰਹੇ ਹਨ। ਜਦ ਸ਼ਰਧਾ ਹੀ ਨਹੀਂ ਹੈ ਤਾਂ ਉਹ ਰਾਜਸੀ ਕੰਮ ਲਈ ਹੀ ਗੁਰਦੁਆਰਾ ਵਰਤਣ ਆ ਰਹੇ ਹਨ। ਸਰਕਾਰ ਨੇ ਇਸ ਐਲਾਨ ਨੂੰ ਆਪਣੇ ਲਈ ਚੁਣੌਤੀ ਵਜੋਂ ਲਿਆ ਤੇ ਹਰ ਹਾਲਤ ਵਿਚ ਪੰਡਿਤ ਜੀ ਆਉਣਗੇ ਤੇ ਭਾਸ਼ਨ ਵੀ ਕਰਨਗੇ, ਦਾ ਫੈਸਲਾ ਲਿਆ ਗਿਆ। ਰਾਤੋ ਰਾਤ ਪੁਲਿਸ

ਦੀਆਂ ਪਲਟਨਾਂ ਪੁੱਜ ਗਈਆਂ। ਸਾਰਾ ਗੁਰਦੁਆਰਾ ਘੇਰ ਲਿਆ। ਪਹਿਲਾਂ ਗੁਰਦੁਆਰਾ ਗੜ੍ਹੀ ਵਾਂਗੂੰ ਹੁੰਦਾ ਸੀ। ਚੌਹੀਂ ਪਾਸੀਂ ਛੋਟੀ ਇੱਟ ਦੀ ਦੀਵਾਰ, ਸਾਹਮਣੇ ਇਕ ਛੋਟਾ ਗੇਟ ਅੰਦਰ ਆਉਣ ਨੂੰ। ਪੁਲਿਸ ਨੇ ਸ਼ਰਧਾਲੂਆਂ ਨੂੰ ਵੀ ਮੱਥਾ ਟੇਕਣ ਤੋਂ ਬੰਦ ਕਰ ਦਿਤਾ। ਚਿੱਟੇ ਕੱਪੜਿਆਂ ਵਿਚ ਪੁਲਿਸ ਨੂੰ ਸੰਗਤ ਦਾ ਰੂਪ ਦੇ ਕੇ ਗੁਰਦੁਆਰੇ ਵਿਚ ਬਿਠਾ ਲਿਆ। ਦਿੱਲੀ ਤੋਂ ਲਾਊਡ ਸਪੀਕਰ ਕੰਪਨੀ ਨੂੰ ਮੰਗਵਾਕੇ ਸਾਰੇ ਮੇਲੇ ਵਿਚ ਹਾਰਨ ਲਗਵਾ ਦਿਤੇ। ਗੁਰਦੁਆਰੇ ਅੰਦਰ ਇਕ ਸਟੇਜ ਬਣ ਗਈ ਤਾਂ ਜੋ ਪੰਡਿਤ ਜੀ ਜਦ ਬੋਲਣ ਸਾਰਾ ਮੇਲਾ ਭਾਸ਼ਨ ਸੁਣ ਸਕੇ।

ਮੈਂ ਉਦੋਂ ਮਹਿੰਦਰਾ ਕਾਲਜ ਪਟਿਆਲੇ ਵਿਚ ਐਮ.ਏ. ਦਾ ਵਿਦਿਆਰਥੀ ਸਾਂ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਮੈਂਬਰ ਸਾਂ। ਅਸੀਂ 20 ਦੋਸਤਾਂ ਨੇ ਫੈਸਲਾ ਕਰ ਲਿਆ ਕਿ ਅਸੀਂ ਹਰ ਹਾਲਤ ਵਿਚ ਗੁਰਦੁਆਰੇ ਅੰਦਰ ਪੁੱਜ ਜਾਣਾ ਹੈ, ਸਾਰੇ ਕਿਵੇਂ ਨਾ ਕਿਵੇਂ ਪੁੱਜ ਗਏ, ਸਿਵਾਏ ਮੇਰੇ ਅਤੇ ਬੇਦੀ ਗੁਰਬਖਸ਼ ਸਿੰਘ ਦੇ। ਸਾਨੂੰ ਪੁਲਿਸ ਇੰਸਪੈਕਟਰ ਸਰਦਾਰ ਸੋਢੀ ਜਾਣਦਾ ਸੀ। ਅਸੀਂ ਚੁੱਪ ਕਰਕੇ ਬਾਹਰਲੀ ਦਰਸ਼ਨੀ ਡਿਓੜੀ ਦੇ ਕੋਲ ਲੋਕਾਂ ਵਿਚ ਖੜ੍ਹੇ ਹੋ ਗਏ। ਮੇਰੀ ਪਗੜੀ ਲਾਲ ਰੰਗ ਦੀ ਅਤੇ ਬੇਦੀ ਦੀ ਵੀ ਨੀਲੀ ਨਹੀਂ ਸੀ। ਪੰਡਿਤ ਜੀ ਸਵੇਰੇ ਅੰਬਾਲਾ ਹਵਾਈ ਅੱਡੇ ਤੋਂ ਉਤਰ ਕੇ ਕਾਰ ਰਾਹੀਂ ਫਤਹਿਗੜ੍ਹ ਸਾਹਿਬ ਪੁੱਜ ਗਏ। ਮਹਾਰਾਜਾ ਪਟਿਆਲਾ ਕਰਨਲ ਰਘਬੀਰ ਸਿੰਘ ਅਤੇ ਬ੍ਰਿਸ਼ਭਾਨ ਉਨ੍ਹਾਂ ਨਾਲ ਸਨ। ਕਾਂਗਰਸ ਵਾਲਿਆਂ ਨੇ ਪ੍ਰਧਾਨ ਮੰਤਰੀ ਦਾ ਫੁੱਲਾਂ ਨਾਲ ਸਵਾਗਤ ਕੀਤਾ ਅਤੇ ਨਹਿਰੂ ਜ਼ਿੰਦਾਬਾਦ ਦੇ ਨਾਅਰੇ ਲਗਾਏ। ਕਈ ਕਾਂਗਰਸੀ ਬਲਵੰਤ ਸਿੰਘ ਚਨਾਰਥਲ ਆਦਿ ਨੀਲੀਆਂ ਪਗੜੀਆਂ ਵਿਚ ਸਨ। ਉਸ ਵਕਤ ਭੀੜ ਵਿਚ ਪੰਡਿਤ ਜੀ ਪੈਦਲ ਗੁਰਦੁਆਰੇ ਵੱਲ ਚੱਲ ਪਏ।

ਮੌਕਾ ਵੇਖ ਕੇ ਮੈਂ ਤੇ ਬੇਦੀ ਧੱਕਾ ਮਾਰ ਕੇ ਲੀਡਰਾਂ ਵਿਚ ਸ਼ਾਮਿਲ ਹੋ ਗਏ। ਅਸੀਂ ਦੋਵੇਂ 'ਪੰਡਿਤ ਨਹਿਰੂ ਵਾਪਸ ਜਾਓ, ਮਾਸਟਰ ਤਾਰਾ ਸਿੰਘ ਜ਼ਿੰਦਾਬਾਦ' ਦੇ ਨਾਅਰੇ ਮਾਰਨ ਲੱਗ ਪਏ। ਸਾਰੇ ਹੈਰਾਨ-ਅਸੀਂ ਦੋਵੇਂ ਅੱਗੇ ਆ ਕੇ ਪੰਡਿਤ ਜੀ ਤੋਂ ਅੱਗੇ ਚੱਲਣ ਲੱਗ ਪਏ ਪੁਲਿਸ ਦਾ ਹੀਆਂ ਨਾ ਪਿਆ ਕਿ ਸਾਨੂੰ ਪਕੜੇ ਕਿਉਂਕਿ ਪੰਡਿਤ ਜੀ ਵੇਖ ਰਹੇ ਸਨ। ਇਸ ਤਰ੍ਹਾਂ ਅਸੀਂ ਦੋਵੇਂ ਗੁਰਦੁਆਰੇ ਅੰਦਰ ਪੁੱਜ ਕੇ ਆਪਣੇ-ਸਾਥੀਆਂ ਵਿਚ ਜਾ ਬੈਠੇ, ਸਾਰੇ ਖੁਸ਼ ਹੋ ਗਏ। ਮਿੰਟਾਂ ਵਿਚ ਹੀ ਪੰਡਿਤ ਜੀ ਸਟੇਜ 'ਤੇ ਆ ਖੜ੍ਹੇ ਹੋਏ। ਕਾਂਗਰਸ ਵਾਲਿਆਂ ਨੇ ਜੈਕਾਰਾ ਮਾਰ ਕੇ ਸਵਾਗਤ ਕੀਤਾ। ਪੰਡਿਤ ਜੀ ਖੁਸ਼ ਸਨ ਅਤੇ ਮੁਸਕਰਾਏ। ਉਨ੍ਹਾਂ ਹੱਥ ਜੋੜ ਕੇ ਸਾਰਿਆਂ ਵੱਲ ਵੇਖਿਆ। ਉਹ ਮਾਈਕ ਅੱਗੇ ਆ ਕੇ ਬੋਲਣ ਹੀ ਲੱਗੇ ਸਨ ਕਿ ਅਸੀਂ ਸਾਰੇ ਖੜ੍ਹੇ ਹੋ ਕੇ ਬਿਜਲੀ ਦੀ ਫ਼ੁਰਤੀ ਵਾਂਗ ਨਾਅਰੇ ਲਾਉਣ ਲੱਗ ਪਏ। ਪੁਲਿਸ ਵਾਲਿਆਂ ਨੇ ਸੰਗਤ ਤੋਂ ਅੱਗੇ ਆ ਕੇ ਸਟੇਜ ਨੂੰ ਘੇਰ ਲਿਆ। ਏਨਾ ਜ਼ੋਰ ਦਾ ਅਸੀਂ ਬੋਲੇ ਕਿ ਸੰਘ ਹੀ ਫਟਣ 'ਤੇ ਆ ਗਏ। ਪੁਲਿਸ ਵਾਲੇ ਤਾਂ ਹੈਰਾਨ-ਪ੍ਰੇਸ਼ਾਨ ਸਨ। ਅਫਸਰ ਵੇਖਣ ਕਿ ਉੱਪਰੋਂ ਹੁਕਮ ਮਿਲੇ। ਸਾਨੂੰ ਮਹਾਰਾਜਾ ਪਟਿਆਲਾ ਨੇ ਬਥੇਰਾ ਰੋਕਿਆ ਅਤੇ ਕਿਹਾ ਕਿ ਪੰਡਿਤ ਜੀ ਕੇਵਲ ਪੰਜ ਮਿੰਟ ਬੋਲਣਗੇ। ਕੋਈ ਰਾਜਸੀ ਤਕਰੀਰ ਨਹੀਂ ਕਰਨਗੇ। ਕੇਵਲ ਸ਼ਰਧਾਂਜਲੀ ਦੇਣਗੇ। ਅਸੀਂ ਟਸ ਤੋਂ ਮਸ ਨਾ ਹੋਏ। ਫਿਰ ਅਸੀਂ ਕਿਹਾ ਕਿ ਜਦ ਤਕ ਮਾਸਟਰ ਤਾਰਾ ਸਿੰਘ ਆ ਕੇ ਸਾਨੂੰ ਨਹੀਂ ਕਹਿੰਦੇ ਅਸੀਂ ਨਾਅਰੇ ਮਾਰਦੇ ਰਹਾਂਗੇ। ਸਾਡੇ ਵਿਚੋਂ ਇਕ ਨੇ ਸਟੇਜ ਤੋਂ ਮਾਈਕ ਲਾਹ ਕੇ ਹੇਠਾਂ ਰੱਖ ਦਿੱਤਾ। ਇਤਨੇ ਵਿਚ ਹੀ ਇਕ ਉੱਚ ਅਧਿਕਾਰੀ ਮਾਸਟਰ ਜੀ ਨੂੰ ਜੋ ਬਾਹਰ ਗੇਟ ਦੇ ਕੋਲ ਹੀ ਸਨ, ਅੰਦਰ ਲੈ ਆਇਆ। ਮਾਸਟਰ ਜੀ ਨੇ ਨਹਿਰੂ ਵੱਲ ਵੇਖਿਆ ਬੋਲੇ ਕੋਈ ਨਾ। ਦੋਵਾਂ ਨੇ ਅੱਖਾਂ ਨਾਲ ਹੀ ਕੋਈ ਗੱਲ ਕੀਤੀ ਹੋਣੀ ਹੈ। ਇਕ ਪਲ 'ਚ ਹੀ ਪੰਡਿਤ ਜੀ ਸਟੇਜ ਤੋਂ ਹੇਠਾਂ ਉਤਰ ਆਏ ਅਤੇ ਵਾਪਸ ਆਪਣੀ ਕਾਰ ਵੱਲ ਚਲੇ ਗਏ, ਬਿਨਾਂ ਭਾਸ਼ਨ ਕੀਤਿਆਂ। ਸ੍ਰੀ ਬੀ.ਐਨ.ਰਾਓ ਐਡਵਾਈਜ਼ਰ ਤਾਂ ਬੇਹੋਸ਼ ਹੀ ਹੋ ਗਏ ਅਤੇ ਪੁਲਿਸ ਉਨ੍ਹਾਂ ਨੂੰ ਚੁੱਕ ਕੇ ਲੈ ਗਈ।

ਪੰਡਿਤ ਜੀ ਦੇ ਜਾਣ ਦੀ ਦੇਰ ਸੀ ਕਿ ਪੁਲਿਸ ਆਪਣੀ ਹੋਈ ਬੇਇੱਜ਼ਤੀ ਨੂੰ ਬਰਦਾਸ਼ਤ ਨਾ ਕਰਦੇ ਹੋਏ ਅਕਾਲੀਆਂ 'ਤੇ ਟੁੱਟ ਕੇ ਪੈ ਗਈ। ਜ਼ਬਰਦਸਤ ਲਾਠੀਚਾਰਜ ਕੀਤਾ ਗਿਆ। ਅਕਾਲੀ ਕਾਨਫਰੰਸ 'ਤੇ ਹਮਲਾ ਕਰ ਦਿੱਤਾ। ਪੰਡਾਲ ਡਿੱਗ ਪਿਆ ਲੋਕ ਲਹੂ-ਲੁਹਾਣ ਹੋ ਗਏ। ਉਸ ਵਕਤ ਅਕਾਲੀ ਵਰਕਰਾਂ ਨੇ ਬਾਂਸ ਕੱਢ ਕੇ ਪੁਲਿਸ 'ਤੇ ਹਮਲਾ ਕਰ ਦਿੱਤਾ। ਇੱਟਾਂ ਦੀ ਬੁਛਾੜ ਕਰ ਦਿੱਤੀ। ਖਤਰਾ ਇਹ ਹੋ ਗਿਆ ਕਿ ਗੋਲੀ ਚੱਲਣ ਦਾ ਹੁਕਮ ਹੋ ਜਾਵੇਗਾ ਪਰ ਕਿਸੇ ਸਿਆਣੇ ਅਫਸਰ ਨੇ ਇਹ ਨਾ ਹੋਣ ਦਿੱਤਾ ਵਰਨਾ ਬੜਾ ਖੂਨ-ਖਰਾਬਾ ਹੋਣਾ ਸੀ। ਪੁਲਿਸ ਵਾਲੇ ਵੀ ਜ਼ਖਮੀ ਹੋਏ। ਸਾਲਾਨਾ ਜਲੂਸ ਛੇਤੀ ਹੀ ਗੁਰਦੁਆਰਾ ਸਾਹਿਬ ਤੋਂ ਜੋਤੀ ਸਰੂਪ ਲਈ ਚੱਲ ਪਿਆ ਤੇ ਅਸੀਂ ਪੁਲਿਸ ਦੀ ਮਾਰ ਤੋਂ ਬਚਣ ਲਈ ਭੀੜ ਵਿਚ ਸ਼ਾਮਿਲ ਹੋ ਗਏ।

ਅਗਲੇ ਦਿਨ ਸਰਕਾਰ ਨੇ ਇਰਾਦਾ ਕਤਲ ਦਾ ਮੁਕੱਦਮਾ ਦਰਜ ਕਰਕੇ 9 ਅਕਾਲੀ ਫੜ ਲਏ ਜਿਨ੍ਹਾਂ ਵਿਚ ਸ: ਆਤਮਾ ਸਿੰਘ, ਸਾਬਕ ਵਜ਼ੀਰ ਕਪੂਰਥਲਾ, ਸ: ਗੁਰਦਿਆਲ ਸਿੰਘ ਘੜੂੰਆਂ ਐਮ.ਐਲ.ਏ.ਬਸੀ, ਪ੍ਰਿੰਸੀਪਲ ਗੁਰਸੇਵਕ ਸਿੰਘ (ਜੋ ਪਿੱਛੋਂ ਡੀ.ਪੀ.ਆਈ. ਪੰਜਾਬ ਬਣੇ), ਸ: ਅਮਰਜੀਤ ਸਿੰਘ (ਜੋ ਹੁਣੇ ਹੀ ਚੇਅਰਮੈਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਸਨ), ਸ: ਮੋਹਰ ਸਿੰਘ ਰੰਗ, ਜਥੇਦਾਰ ਬਚਿੱਤਰ ਸਿੰਘ ਦੋਰਾਹਾ, ਸ: ਜਗਦੀਪ ਸਿੰਘ ਕੰਗ, ਬੇਦੀ ਗੁਰਬਖਸ਼ ਸਿੰਘ ਅਤੇ ਮੈਂ ਸ਼ਾਮਿਲ ਸਾਂ। 36 ਦਿਨ ਬੇੜੀਆਂ ਲਾ ਕੇ ਰੱਖੀਆਂ ਗਈਆਂ। ਦੋ ਸਾਲ ਕੇਸ ਚੱਲਿਆ, 7 ਸਾਲ ਦੀ ਸਜ਼ਾ ਹੋਈ ਜੋ ਮਗਰੋਂ ਵਾਪਸ ਲੈ ਲਈ ਗਈ ਜਦ ਅਕਾਲੀ-ਕਾਂਗਰਸ ਦੀ 1957 ਵਿਚ ਸੁਲਾਹ ਹੋਈ।

ਆਪਣੀ ਸਾਰੀ ਸਰਕਾਰੀ ਸਰਵਿਸ ਵਿਚ ਜੋ 36 ਸਾਲ ਦੀ ਹੈ, ਮੇਰੇ ਨਾਲ ਇਹ ਵਾਕਿਆ ਜੁੜਿਆ ਰਿਹਾ ਕਿ ਇਹ ਉਹ ਤਰਲੋਚਨ ਸਿੰਘ ਹੈ ਜਿਸ ਨੇ ਪੰਡਿਤ ਨਹਿਰੂ ਨੂੰ ਬੋਲਣ ਨਹੀਂ ਦਿੱਤਾ ਸੀ।

(3 ਅਕਤੂਬਰ 1996)

## 40

# ਮਰਦਮ ਸ਼ੁਮਾਰੀ ਤੇ ਸਾਡਾ ਫਰਜ਼

ਹਰ ਦਸ ਸਾਲ ਪਿਛੋਂ ਭਾਰਤ ਦੀ ਜਨਗਣਨਾ, ਭਾਵ ਮਰਦਮ ਸ਼ੁਮਾਰੀ (Census) ਕੀਤੀ ਜਾਂਦੀ ਹੈ। ਦੇਸ਼ ਦੇ ਹਰ ਸ਼ਹਿਰ, ਹਰ ਪਿੰਡ ਵਿਚ ਸਰਕਾਰੀ ਪੱਧਰ 'ਤੇ ਭਾਰਤ ਵਿਚ ਰਹਿਣ ਵਾਲੇ ਹਰ ਵਿਅਕਤੀ ਦਾ ਨਾਂ ਇਕ ਫਾਰਮ 'ਤੇ ਭਰਿਆ ਜਾਂਦਾ ਹੈ। ਪੂਰਾ ਇਕ ਹਫ਼ਤਾ ਇਹ ਜਨਗਣਨਾ ਦਾ ਕੰਮ ਸਰਕਾਰੀ ਕਰਮਚਾਰੀ ਜਾਂ ਉਹਨਾਂ ਨਾਲ ਲਗਾਏ ਗਏ Volunteer ਕਰਦੇ ਹਨ। ਇਹ ਕੰਮ ਇਤਨਾ ਮਹੱਤਵਪੂਰਨ ਹੈ ਜਿਸ ਤੋਂ ਹਰ ਇਕ ਨੂੰ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ। ਜਨਗਣਨਾ ਦੇ ਆਧਾਰ 'ਤੇ ਹੀ ਹਰ ਪ੍ਰਕਾਰ ਦਾ ਨਿਰਣਾ ਲਿਆ ਜਾਂਦਾ ਹੈ। ਇਹ ਜਨਗਣਨਾ ਜਿਥੇ ਭਾਰਤ ਦੀ ਸਾਰੀ ਆਬਾਦੀ ਦੱਸਦੀ ਹੈ ਉਥੇ ਉਸ ਵਿਚ ਕਿੰਨੇ ਮਰਦ, ਤੀਵੀਆਂ, ਬੱਚੇ ਤੇ ਹਰ ਧਰਮ ਦੇ ਲੋਕ ਭਾਵ ਹਿੰਦੂ, ਮੁਸਲਮਾਨ, ਸਿੱਖ ਅਤੇ ਈਸਾਈ ਹਨ, ਦੀ ਗਿਣਤੀ ਲਿਖੀ ਜਾਂਦੀ ਹੈ। ਫਿਰ ਇਸ ਅਨੁਸਾਰ ਹੀ ਪਤਾ ਲੱਗੇਗਾ ਕਿ ਕਿੰਨੇ ਲੋਕ ਕਿਹੜੀ ਬੋਲੀ ਬੋਲਦੇ ਹਨ। ਇਸੇ ਗਿਣਤੀ ਤੋਂ ਲੋਕਾਂ ਦੇ ਕਿੱਤੇ ਅਤੇ ਲੋਕਾਂ ਦੀ ਆਮਦਨ ਫਿਰ ਲੋਕਾਂ ਦੇ ਰਹਿਣ ਸਹਿਣ ਦੇ ਤਰੀਕੇ ਆਦਿ 'ਤੇ ਵੀ ਪੂਰਾ ਚਾਨਣਾ ਪਾਇਆ ਜਾਂਦਾ ਹੈ।

ਜਨਗਣਨਾ ਦੇ ਆਧਾਰ 'ਤੇ ਹੀ ਭਾਰਤ ਦੀ ਵੰਡ 1947 ਵਿਚ ਕੀਤੀ ਗਈ ਸੀ। ਜਿਹੜੇ ਇਲਾਕਿਆਂ ਵਿਚ ਮੁਸਲਮਾਨਾਂ ਦੀ ਗਿਣਤੀ ਬਾਕੀਆਂ ਤੋਂ ਵਧੇਰੇ ਸੀ ਉਹ ਪਾਕਿਸਤਾਨ ਵਿਚ ਸ਼ਾਮਲ ਹੋਏ। ਪੰਜਾਬ ਦੀ ਵੰਡ ਵੀ ਜਨਗਣਨਾ ਦੀ ਰਿਪੋਰਟ 'ਤੇ ਕੀਤੀ ਗਈ। ਗੁਰਦਾਸਪੁਰ ਜ਼ਿਲ੍ਹੇ ਵਿਚੋਂ ਕੁਝ ਇਲਾਕੇ ਪਾਕਿਸਤਾਨ ਵਿਚ ਗਏ ਕਿਉਂ ਜੋ ਉਹ ਮੁਸਲਮਾਨ Majority ਵਾਲੇ ਸਨ। ਬੰਗਾਲ ਵੰਡਿਆ ਗਿਆ ਤੇ ਪੂਰਬੀ ਬੰਗਾਲ ਜਿਥੇ ਮੁਸਲਮਾਨ ਵਧੇਰੇ ਸਨ ਉਹ ਅੱਜ ਬੰਗਲਾਦੇਸ਼ ਬਣ ਗਿਆ ਹੈ। ਆਸਾਮ ਵਿਚ ਸਲਹਟ ਜ਼ਿਲ੍ਹੇ ਨੂੰ ਬੰਗਲਾਦੇਸ਼ ਵਿਚ ਪਾਇਆ ਗਿਆ ਕਿਉਂਕਿ ਉਹ ਮੁਸਲਮਾਨਾਂ ਦਾ ਇਲਾਕਾ ਸੀ। ਅੱਜ ਜੋ ਕਸ਼ਮੀਰ ਦੀ ਸਮੱਸਿਆ ਦੁਬਿਧਾ ਬਣ ਚੁੱਕੀ ਹੈ, ਉਸ ਦਾ ਵੀ ਇਹੀ ਕਾਰਨ ਹੈ। ਉਥੇ ਜਨਗਣਨਾ ਅਨੁਸਾਰ ਮੁਸਲਮਾਨਾਂ ਦੀ ਗਿਣਤੀ ਹਿੰਦੂ ਅਤੇ ਸਿੱਖਾਂ ਤੋਂ ਵਧੇਰੇ ਹੈ ਤੇ ਇਸੇ ਗੱਲ ਨੂੰ ਲੈ ਕੇ ਪਾਕਿਸਤਾਨ ਇਸ ਰਿਆਸਤ ਨੂੰ ਹੜੱਪ ਕਰਨਾ ਚਾਹੁੰਦਾ ਹੈ।

ਪੰਜਾਬੀ ਸੂਬੇ ਦੀ ਮੰਗ ਕਾਰਨ 1966 ਵਿਚ ਪੰਜਾਬ ਦੀ ਵੰਡ ਹੋਈ। ਜਨਗਣਨਾ ਦੀ ਰਿਪੋਰਟ ਜੋ 1961 ਦੀ ਗਿਣਤੀ ਅਨੁਸਾਰ ਸੀ, ਉਸ ਨੂੰ ਇਸ ਵੰਡ ਦਾ ਆਧਾਰ ਬਣਾਇਆ ਗਿਆ। ਬਾਊਂਡਰੀ ਕਮਿਸ਼ਨ ਨੇ ਇਸੇ ਰਿਪੋਰਟ ਨੂੰ ਮੁੱਖ ਰੱਖ ਕੇ ਅੰਬਾਲੇ ਜ਼ਿਲ੍ਹੇ ਦੇ ਦੋ ਹਿੱਸੇ ਕੀਤੇ ਅੱਧਾ ਪੰਜਾਬ ਵਿਚ ਲਿਆਂਦਾ ਗਿਆ ਜੋ ਅੱਜ ਰੋਪੜ ਜ਼ਿਲ੍ਹਾ ਹੈ।



ਪਿਛੇ ਜਿਹੇ Yugoslovakia ਮੁਲਕ ਦੀ ਵੰਡ ਹੋਈ ਅਤੇ ਤਿੰਨ ਹਿੱਸੇ ਬਣੇ ਜੋ ਉਥੋਂ ਦੀ ਜਨਗਣਨਾ ਦੇ ਆਧਾਰ 'ਤੇ ਹਨ। ਸਾਰੀ ਦੁਨੀਆ ਵਿਚ ਜਨਗਣਨਾ ਠੀਕ ਤਰ੍ਹਾਂ ਕੀਤੀ ਜਾਂਦੀ ਹੈ ਕਿਉਂਕਿ ਸਾਰੇ ਮੁਲਕ ਦਾ ਆਰਥਿਕ ਢਾਂਚਾ, ਸਰਕਾਰੀ ਅਦਾਰੇ ਅਤੇ ਸਾਰੇ ਫੈਸਲੇ ਇਸ ਰਿਪੋਰਟ ਅਨੁਸਾਰ ਹੀ ਹੁੰਦੇ ਹਨ। ਭਾਰਤ ਦਾ Finance Commission ਜਦੋਂ ਹਰ ਸੂਬੇ ਨੂੰ Central Grant ਵੰਡਦਾ ਹੈ ਤਾਂ ਉਸ ਦੇ ਸਾਹਮਣੇ ਜਨਗਣਨਾ ਰਿਪੋਰਟ ਦੇ ਆਂਕੜੇ ਰੱਖੇ ਜਾਂਦੇ ਹਨ। ਹਰ ਸੂਬੇ ਦੀ ਸਰਕਾਰ ਵਧੇਰੇ ਮਾਲੀ ਮਦਦ ਮੰਗਣ ਲਈ ਜੋ ਕੇਸ ਤਿਆਰ ਕਰਦੀ ਹੈ, ਉਸ ਨੂੰ ਜਨਗਣਨਾ ਰਿਪੋਰਟ ਦੇ ਆਧਾਰ 'ਤੇ ਹੀ ਆਪਣਾ ਕੇਸ ਤਿਆਰ ਕਰਨਾ ਪੈਂਦਾ ਹੈ।

ਇਸ ਵਾਰੀ ਇਹ ਜਨਗਣਨਾ 9 ਫਰਵਰੀ ਤੋਂ 20 ਫਰਵਰੀ ਨੂੰ ਭਾਰਤ ਵਿਚ ਹੋਵੇਗੀ। ਇਨ੍ਹਾਂ ਦਿਨਾਂ ਵਿਚ ਦੇਸ਼ ਦੇ ਹਰ ਸ਼ਹਿਰ ਤੇ ਹਰ ਘਰ ਵਿਚ ਸਰਕਾਰੀ ਕਰਮਚਾਰੀ ਆਪਣੇ ਨਾਲ ਫਾਰਮ ਲੈ ਕੇ ਆਵੇਗਾ ਅਤੇ ਉਸ ਫਾਰਮ 'ਤੇ ਜੋ ਸਵਾਲ ਲਿਖੇ ਹਨ, ਉਹ ਉਸ ਘਰ ਦੇ ਮੁਖੀ ਤੋਂ ਪੁੱਛ ਕੇ ਜਵਾਬ ਭਰੇਗਾ। ਸਰਕਾਰ ਵੱਲੋਂ ਇਹ ਹਮੇਸ਼ਾ ਆਦੇਸ਼ ਹੁੰਦੇ ਹਨ ਕਿ ਦੇਸ਼ ਦੇ ਕੋਈ ਵੀ ਨਾਗਰਿਕ ਨੇ ਇਸ ਜਨਗਣਨਾ 'ਤੇ ਠੀਕ ਜਵਾਬ ਦੇਣੇ ਹਨ ਅਤੇ ਇਹ ਵੀ ਦੇਖਣਾ ਹੈ ਕਿ ਉਸ ਦੇ ਜਵਾਬ ਠੀਕ ਤੌਰ 'ਤੇ ਫਾਰਮ ਵਿਚ ਭਰੇ ਗਏ ਹਨ।

ਪੰਜਾਬੀਆਂ ਨੂੰ ਇਸ ਲਈ ਜ਼ਰੂਰ ਤੱਤਪਰ ਰਹਿਣਾ ਚਾਹੀਦਾ ਹੈ। ਜੇ ਅਸੀਂ ਧਿਆਨ ਨਹੀਂ ਦਿਤਾ ਤਾਂ ਇਸ ਦੇ ਮਾੜੇ ਨਤੀਜੇ ਨਿਕਲ ਸਕਦੇ ਹਨ। ਮੈਂ ਪਿਛਲੇ ਮਹੀਨੇ ਮੁੱਖ ਮੰਤਰੀ ਪੰਜਾਬ ਅਤੇ ਉਨ੍ਹਾਂ ਦੇ ਸਕੱਤਰਾਂ ਨੂੰ ਵੀ ਸੁਚੇਤ ਕੀਤਾ ਸੀ ਕਿ ਉਹ ਪੰਜਾਬ ਦੀਆਂ ਸਮੱਸਿਆਵਾਂ ਅਤੇ ਉਲਝਣਾਂ ਨੂੰ ਵੇਖਦੇ ਹੋਏ ਇਸ ਅਤਿ ਜ਼ਰੂਰੀ ਵਿਸ਼ੇ ਵੱਲ ਧਿਆਨ ਕਰਨ। ਪੰਜਾਬ ਦੀ ਸਭ ਤੋਂ ਵੱਡੀ ਸਮੱਸਿਆ ਪੰਜਾਬੀ ਬੋਲੀ ਬਾਰੇ ਹੈ ਕਿਉਂ ਜੋ 1951 ਤੋਂ ਪੰਜਾਬੀ ਭਰਾਵਾਂ ਨੇ ਆਪਣੀ ਮਾਂ ਬੋਲੀ ਨੂੰ ਠੀਕ ਤੌਰ 'ਤੇ ਅਪਣਾਇਆ ਨਹੀਂ ਅਤੇ ਇਨ੍ਹਾਂ ਭੁੱਲੜ ਵੀਰਾਂ ਨੇ ਕੁਝ ਰਾਜਸੀ ਮੰਤਵ ਮੁੱਖ ਰੱਖ ਕੇ ਜਨਗਣਨਾ ਦੇ ਫਾਰਮ ਵਿਚ ਆਪਣੀ ਬੋਲੀ ਪੰਜਾਬੀ ਨਹੀਂ ਲਿਖਵਾਈ। ਸਾਰੇ ਪੰਜਾਬ ਵਿਚ ਹਰ ਕੋਈ ਪੰਜਾਬੀ ਬੋਲਦਾ ਹੈ ਤੇ ਇਸ ਬਾਰੇ ਤਾਂ ਕਿਸੇ ਨੂੰ ਕੋਈ ਸੰਦੇਹ ਨਹੀਂ ਕਿ ਪੰਜਾਬ ਦੀ 100 ਪ੍ਰਤੀਸ਼ਤ ਆਬਾਦੀ ਪੰਜਾਬੀ ਬੋਲਣ ਵਾਲੀ ਹੈ। ਪਰ ਪਿਛਲੀ ਜਨਗਣਨਾ ਰਿਪੋਰਟ ਵਿਚ ਇਕ ਤਿਹਾਈ ਤੋਂ ਵੱਧ ਹਿੱਸਾ ਆਪਣੇ ਆਪ ਨੂੰ ਪੰਜਾਬੀ ਨਾ ਬੋਲਣ ਵਾਲਾ ਦਰਸਾਉਂਦਾ ਰਿਹਾ ਹੈ। ਅੱਜ ਇਸ ਗੱਲ ਦੀ ਲੋੜ ਹੈ ਕਿ ਜਦ ਪੰਜਾਬੀ ਸੂਬਾ ਨਵੀਂ ਵੰਡ ਅਨੁਸਾਰ 1966 ਤੋਂ ਹੀ ਬਣ ਚੁੱਕਾ ਹੈ ਤੇ ਪੰਜਾਬ ਵਿਚ ਹਿੰਦੂ-ਸਿੱਖ ਏਕਤਾ ਪੂਰੇ ਤੌਰ 'ਤੇ ਕੰਮ ਕਰ ਰਹੀ ਹੈ ਤੇ ਹੁਣ ਕੋਈ ਐਸਾ ਰਾਜਸੀ ਮਸਲਾ ਨਹੀਂ ਹੈ ਜਿਸ ਕਾਰਨ ਕੋਈ ਆਪਣੀ ਮਾਂ ਬੋਲੀ ਤੋਂ ਮੁਨਕਰ ਹੋਵੇ। ਇਸ ਲਈ ਜਿਥੋਂ ਤੱਕ ਮੇਰਾ ਇਹ ਲੇਖ ਪੜ੍ਹਨ ਵਾਲੇ ਪਾਠਕ ਹਨ ਉਹ ਆਪ ਇਹ ਹੰਭਲਾ ਮਾਰਨ ਤੇ ਹਰ ਇਕ ਨੂੰ ਅਪੀਲ ਕਰਨ ਕਿ ਆਪਣੀ ਮਾਂ ਬੋਲੀ ਦੇ ਖਾਨੇ ਵਿਚ ਪੰਜਾਬੀ ਲਿਖਵਾਉਣ। ਇਸ ਗੱਲ ਨੂੰ ਧਾਰਮਿਕ ਮਸਲਾ ਨਾ ਬਣਾਇਆ ਜਾਵੇ ਕੇਵਲ ਸੱਭਿਆਚਾਰਕ ਹੀ ਰਹਿਣ ਦਿਤਾ ਜਾਵੇ। ਪੰਜਾਬ ਦੀਆਂ ਰਾਜਸੀ ਪਾਰਟੀਆਂ ਦੇ ਨੇਤਾਵਾਂ ਨੂੰ ਮੇਰੀ ਖ਼ਾਸ ਅਪੀਲ ਹੈ ਕਿ ਉਹ ਆਪਣੇ ਵਰਕਰਾਂ ਨੂੰ ਉਤਸ਼ਾਹ ਦੇਣ ਤੇ ਇਸ ਪਾਸੇ ਪੂਰਾ ਜ਼ੋਰ ਦੇਣ।

ਹਰਿਆਣਾ ਤੇ ਹਿਮਾਚਲ ਵਿਚ ਬਹੁਤ ਵੱਡੀ ਵਸੋਂ ਪੰਜਾਬੀ ਬੋਲਣ ਵਾਲਿਆਂ ਦੀ ਹੈ। ਉਨ੍ਹਾਂ ਲਈ ਤੇ ਇਹ ਅਤਿ ਜ਼ਰੂਰੀ ਹੈ ਕਿ ਉਹ ਆਪਣੇ ਆਪ ਨੂੰ ਪੰਜਾਬੀ ਹੋਣ ਦਾ ਅਹਿਸਾਸ ਕਰਵਾਉਣ। ਜਿੰਨੇ ਵੱਧ ਤੋਂ ਵੱਧ ਪੰਜਾਬੀ ਬੋਲਣ ਵਾਲੇ ਆਪਣੀ ਗਿਣਤੀ ਲਿਖਾ ਕੇ ਆਪਣੀ ਹੋਂਦ ਦਾ ਪ੍ਰਗਟਾਵਾ ਕਰਨਗੇ ਉਤਨਾ ਹੀ ਉਨ੍ਹਾਂ ਨੂੰ ਰਾਜਸੀ ਲਾਭ ਮਿਲੇਗਾ। ਹਰਿਆਣੇ ਵਿਚ ਹਮੇਸ਼ਾ ਪੰਜਾਬੀ ਸ੍ਰੀ ਓਮ ਪ੍ਰਕਾਸ਼ ਚੌਟਾਲਾ ਤੋਂ ਜਾਂ ਹੋਰ ਕਿਸੇ ਪਾਰਟੀ ਤੋਂ ਆਪਣੇ ਲਈ ਕੁਝ ਮੰਗਦੇ ਹਨ ਜਾਂ ਕੁਝ ਸਹੂਲਤਾਂ ਚਾਹੁੰਦੇ ਹਨ ਇਸ ਲਈ ਜੇ ਉਹ ਜਨਗਣਨਾ ਵਿਚ ਆਪਣੀ ਗਿਣਤੀ ਦਾ ਪ੍ਰਗਟਾਵਾ ਕਰਨ ਤਾਂ ਉਨ੍ਹਾਂ ਨੂੰ ਆਪਣੀਆਂ ਮੰਗਾਂ ਮਨਵਾਉਣ ਲਈ ਵਧੇਰੇ ਸਹੂਲਤਾਂ ਮਿਲਣਗੀਆਂ। ਇਸ ਵਿਚ ਹਿੰਦੂ ਸਿੱਖਾਂ ਦਾ ਸਵਾਲ ਨਹੀਂ ਹੈ। ਪੰਜਾਬੀਆਂ ਨੂੰ ਆਪਣੇ ਪੰਜਾਬੀ ਹੋਣ ਦਾ ਮਾਣ ਪ੍ਰਾਪਤ ਕਰਨ ਲਈ ਜਨਗਣਨਾ ਵਿਚ ਪੰਜਾਬੀ ਬੋਲੀ ਲਿਖਵਾਉਣੀ ਜ਼ਰੂਰੀ ਹੈ।

ਦਿੱਲੀ ਵਿਚ ਪੰਜਾਬੀਆਂ ਦੀ ਵਸੋਂ 35 ਲੱਖ ਤੋਂ ਉੱਪਰ ਹੈ। ਪਰ ਉਹ ਇਹ ਭੁੱਲ ਜਾਂਦੇ ਹਨ ਕਿ ਇਹ ਵਸੋਂ ਦੀ ਗਿਣਤੀ ਤਾਂ ਹੀ ਮੰਨੀ ਜਾਵੇਗੀ ਜੇ ਜਨਗਣਨਾ ਦੇ ਫਾਰਮ ਵਿਚ ਬੋਲੀ ਪੰਜਾਬੀ ਲਿਖਵਾਉਣਗੇ। ਜੇ ਆਂਕੜਿਆਂ ਵਿਚ ਬੋਲੀ ਨਹੀਂ ਤਾਂ ਅਸੀਂ ਕਿਵੇਂ ਆਪਣੇ ਆਪ ਨੂੰ ਏਨੀ ਵੱਡੀ ਗਿਣਤੀ ਹੋਣ ਦਾ ਦਾਅਵਾ (Claim) ਕਰ ਸਕਦੇ ਹਾਂ। ਇਸ ਲਈ ਅਖੀਰ ਵਿਚ ਮੈਂ ਸਾਰੇ ਪੰਜਾਬੀਆਂ ਨੂੰ ਜਿਥੇ ਵੀ ਉਹ ਰਹਿੰਦੇ ਹਨ, ਇਹ ਸਮਝਾਉਣ ਦਾ ਉਪਰਾਲਾ ਕਰਨਾ ਚਾਹੁੰਦਾ ਹਾਂ ਕਿ ਜਨਗਣਨਾ ਦੀ ਮਹੱਤਤਾ ਨੂੰ ਸਮਝਣ ਤੇ ਇਸ ਲਈ ਸੁਚੇਤ ਹੋਣ ਤੇ ਆਉਣ ਵਾਲੀ 9 ਫਰਵਰੀ 2001 ਨੂੰ ਭਾਰਤੀ ਜਨਗਣਨਾ ਲਈ ਉਨ੍ਹਾਂ ਦੀਆਂ ਕੁਝ ਜ਼ਿੰਮੇਵਾਰੀਆਂ ਹਨ, ਉਹਨਾਂ ਨੂੰ ਈਮਾਨਦਾਰੀ ਨਾਲ ਨਿਭਾਉਣ । ਜਨਗਣਨਾ ਵਿਚ ਹਰੇਕ ਨੇ ਆਪਣਾ ਧਰਮ ਲਿਖਾਉਣਾ ਹੁੰਦਾ ਹੈ। ਉਸ ਵਿਚ ਲਿਖਿਆ ਹੁੰਦਾ ਹੈ ਕਿ ਤੁਸੀਂ ਹਿੰਦੂ, ਮੁਸਲਮਾਨ, ਸਿੱਖਾਂ ਜਾਂ ਕਿਸੇ ਹੋਰ ਧਰਮ ਦੇ ਹੋ। ਇਸ ਬਾਰੇ ਹਰ ਕਿਸੇ ਨੇ ਆਪਣਾ ਧਰਮ ਠੀਕ ਲਿਖਵਾਉਣਾ ਹੈ।

(18 ਜਨਵਰੀ 2001)



# 41
# ਆਜ਼ਾਦੀ ਦੀ ਅਰਧ ਸ਼ਤਾਬਦੀ ਸਿੱਖ ਬੁੱਧੀਜੀਵੀਆਂ ਦੇ ਵਿਚਾਰ ਲਈ ਨੁਕਤੇ

ਇਸ ਵਰ੍ਹੇ ਸਾਰਾ ਭਾਰਤ ਆਪਣੀ ਆਜ਼ਾਦੀ ਦੀ ਅਰਧ ਸ਼ਤਾਬਦੀ ਮਨਾਏਗਾ। 1947 ਵਿਚ ਸਦੀਆਂ ਤੋਂ ਗੁਲਾਮ ਦੇਸ਼ ਆਜ਼ਾਦ ਹੋਇਆ। ਲੰਬਾ ਸਮਾਂ ਮੁਗਲ ਅਤੇ ਹੋਰ ਮੁਸਲਮਾਨ ਰਾਜੇ ਇਥੇ ਕਾਬਜ਼ ਰਹੇ ਫਿਰ ਅੰਗਰੇਜ਼ ਆ ਗਿਆ। ਬੜੀ ਲੰਬੀ ਘਾਲਣਾ ਪਿਛੋਂ ਭਾਰਤੀਆਂ ਨੂੰ ਆਪ ਰਾਜ ਕਰਨ ਦਾ ਅਵਸਰ 15 ਅਗਸਤ, 1947 ਨੂੰ ਮਿਲਿਆ। ਇਸ ਲਈ 50 ਸਾਲ ਆਜ਼ਾਦੀ ਦਾ ਸੁੱਖ ਮਾਨਣ ਨਾਲ ਇਹ ਜ਼ਰੂਰੀ ਹੋ ਗਿਆ ਕਿ ਖੁਸ਼ੀ ਦੇ ਜਸ਼ਨ ਮਨਾਏ ਜਾਣ। ਇਸ ਲਈ ਬੜੇ ਦੇਰ ਤੋਂ ਕਮੇਟੀਆਂ ਬਣੀਆਂ ਹੋਈਆਂ ਹਨ। ਪ੍ਰੋਗਰਾਮ ਉਲੀਕੇ ਗਏ ਹਨ। ਤਿਆਰੀਆਂ ਚੱਲ ਰਹੀਆਂ ਹਨ। ਪਹਿਲਾ ਸਮਾਗਮ ਪਾਰਲੀਮੈਂਟ ਵਿਚ ਹੋਇਆ। ਜਦੋਂ ਵਿਧਾਨ ਬਣਾਉਣ ਵਾਲੀ ਸਭਾ ਜੋ 1946 ਵਿਚ ਬਣੀ ਸੀ, ਉਸ ਦੇ ਜੋ ਮੈਂਬਰ ਜੀਊਂਦੇ ਹਨ, ਉਨ੍ਹਾਂ ਦਾ ਸਨਮਾਨ ਹੋਇਆ।

ਵੈਸੇ ਤਾਂ ਜਦ ਸਾਰਾ ਦੇਸ਼ ਅਤੇ ਸਰਕਾਰ ਇਹ ਜਸ਼ਨ ਮਨਾਵੇਗੀ, ਫਿਰ ਕੀ ਲੋੜ ਹੈ ਇਹ ਸੁਝਾਅ ਦੇਣ ਦੀ ਕਿ ਅਕਾਲੀ ਦਲ ਸਿੱਖਾਂ ਦਾ ਨੁਮਾਇੰਦਾ ਹੋਣ ਕਰਕੇ ਨਿਵੇਕਲਾ ਪ੍ਰੋਗਰਾਮ ਉਲੀਕੇ। ਮੇਰੀ ਰਾਇ ਵਿਚ ਬੜਾ ਚੰਗਾ ਅਵਸਰ ਹੈ ਮੁੜ ਆਪਣੀ ਹੋਂਦ ਅਤੇ ਕੀਤੇ ਕੰਮਾਂ 'ਤੇ ਰੌਸ਼ਨੀ ਪਾਉਣ ਦਾ। ਜਦੋਂ ਦਾ ਦੇਸ਼ ਆਜ਼ਾਦ ਹੋਇਆ ਸਿੱਖਾਂ ਦਾ ਸਰਕਾਰ ਪ੍ਰਤੀ ਗਿਲਾ ਸ਼ਿਕਵਾ ਪੈਦਾ ਹੋ ਗਿਆ ਅਤੇ 50 ਸਾਲਾਂ ਤੋਂ ਇਸ ਦੀ ਚਰਚਾ ਹਰ ਅਵਸਰ 'ਤੇ ਇਹ ਕਰਦੇ ਹਨ। ਹਮੇਸ਼ਾ ਵਚਨ ਤੋੜਨ ਦੀ ਗੱਲ ਯਾਦ ਕਰਵਾਉਂਦੇ ਹਨ। ਇਸ ਰੋਸ ਸਦਕਾ ਅਸੀਂ ਜੋ ਕਾਰਨਾਮੇ ਕੀਤੇ, ਕੁਰਬਾਨੀਆਂ ਕੀਤੀਆਂ, ਮੱਲਾਂ ਮਾਰੀਆਂ ਤੇ ਦੇਸ਼ ਹਿੱਤ ਸੇਵਾ ਕੀਤੀ ਉਸ ਦੀ ਚਰਚਾ ਹੋਣੋਂ ਰਹਿ ਹੀ ਗਈ।

ਮੇਰੀ ਰਾਇ ਹੈ ਕਿ ਵਕਤ ਪਹਿਲਾਂ ਹੀ ਖੁੰਝ ਗਿਆ ਹੈ। ਸਮਾਂ ਥੋੜ੍ਹਾ ਹੈ ਛੇਤੀ ਸਲਾਹ ਕਰਕੇ ਇਸ ਅੱਧੀ ਸ਼ਤਾਬਦੀ ਨੂੰ ਆਪ ਮਨਾਓ। ਪਰ ਇਕ ਗੱਲ ਦੀ ਮੈਂ ਜ਼ਰੂਰ ਚਿਤਾਵਨੀ ਦੇਵਾਂਗਾ, ਇਸ ਨੂੰ ਗਿਲੇ ਸ਼ਿਕਵੇ ਤੋਂ ਦੂਰ ਰੱਖਣਾ। ਜ਼ਮਾਨਾ ਬਦਲ ਗਿਆ ਹੈ। ਅੱਜ ਜੋ ਲੋਕ ਭਾਰਤ ਵਿਚ ਰਹਿੰਦੇ ਹਨ, ਉਨ੍ਹਾਂ ਵਿਚ 1947 ਤੋਂ ਪਹਿਲੀ ਲੀਡਰਸ਼ਿਪ ਖ਼ਤਮ ਹੈ। ਕੋਈ ਅਜਿਹਾ ਲੀਡਰ ਜੀਉਂਦਾ ਹੀ ਨਹੀਂ, ਜੋ ਤੁਹਾਡੀ ਗੱਲ ਦੀ ਹਾਮੀ ਭਰੇ ਜਾਂ ਯਾਦ ਕਰਵਾਏ। ਦੂਜਾ ਹੁਣ ਦੀ ਪੀੜ੍ਹੀ ਨੂੰ ਤਾਂ ਪਤਾ ਹੀ ਨਹੀਂ ਤੇ ਨਾ ਹੀ ਉਹ ਜਾਨਣ ਦੀ ਖੇਚਲ ਕਰੇਗੀ ਤੁਹਾਡੇ ਰੋਸ ਬਾਰੇ। ਇਸ ਲਈ ਚੰਗਾ ਹੋਵੇ, ਜੇ ਤੁਸੀਂ ਹੁਣ ਆਪਣਾ ਪੈਂਤੜਾ ਬਦਲੋ, ਨਾਂਹ ਪੱਖੀ ਪ੍ਰਚਾਰ ਬੰਦ ਕਰੋ। ਹਾਂ ਪੱਖੀ ਗੱਲਾਂ ਨੂੰ ਅੱਗੇ ਲਿਆਓ, ਲੋਕ ਖੁਸ਼ ਹੋਣਗੇ। ਜਾਣਕਾਰੀ ਦੇਵੋ ਬਿਨਾਂ ਗਿਲੇ ਕੀਤਿਆਂ। ਆਪਣਾ ਇਤਿਹਾਸ ਦੱਸੋ, ਚਮਕਾਓ

ਪਿਛੋਕੜ ਨੂੰ। ਛੱਡੋ ਹੁਣ ਉਹ ਗੱਲਾਂ ਜੋ ਹੁਣ ਹੋ ਹੀ ਨਹੀਂ ਸਕਦੀਆਂ। ਵਾਇਦੇ ਕਰਨ ਵਾਲੇ ਹੀ ਨਹੀਂ ਰਹੇ, ਕਿਸ ਨੂੰ ਯਾਦ ਕਰਵਾਉਂਦੇ ਹੋ। ਆਓ! ਨਵੇਂ ਯੁੱਗ ਵਿਚ ਆਪਣੀ ਸਮਝ ਨੂੰ ਨਵੀਂ ਸੇਧ ਦੇ ਕੇ ਆਪਣੀ ਹੋਂਦ ਲਈ ਸੁਖਾਵਾਂ ਮਾਹੌਲ ਪੈਦਾ ਕਰੀਏ। ਹਰ ਵਾਰ ਅੜਿੱਕਾ ਅਤੇ ਮੁਖਾਲਫਤ ਚੰਗੀ ਨਹੀਂ ਲੱਗਦੀ। ਰਾਜਸੀ ਹਾਲਾਤ ਤੇਜੀ ਨਾਲ ਬਦਲ ਰਹੇ ਹਨ। ਕੇਵਲ ਤਾਕਤ ਵਾਲੇ ਦੀ ਪੁੱਛ ਹੈ। ਅੱਜ ਪਾਰਲੀਮੈਂਟ ਵਿਚ ਦੋ ਮੈਂਬਰਾਂ ਵਾਲਾ ਵੀ ਕੁਝ ਲੈ ਡਿਗਦਾ ਹੈ। ਅਸੂਲ ਸਾਰੀਆਂ ਪਾਰਟੀਆਂ ਛੱਡ ਬੈਠੀਆਂ ਹਨ। ਸਭ ਤੋਂ ਵੱਡੀ ਪਾਰਟੀ ਕਾਂਗਰਸ ਇਕ ਨਵੀਂ ਬਣੀ ਪਾਰਟੀ ਦੀ ਪਿੱਛਲੱਗ ਯੂ.ਪੀ. ਵਿਚ ਬਣੀ ਹੈ। 40 ਮੈਂਬਰਾਂ ਦਾ ਗਰੁੱਪ ਸਾਰੇ ਦੇਸ਼ ਦਾ ਹੁਕਮਰਾਨ ਹੈ। ਇਸ ਲਈ ਸਮਝੋ ਹਵਾ ਦੇ ਰੁਖ਼ ਨੂੰ, ਸਿਆਸਤ ਦੇ ਨਵੇਂ ਪੈਂਤੜੇ ਨੂੰ ਘੋਖੋ ਅਤੇ ਸਿਆਸੀ ਜੰਗ ਨੂੰ ਸਿਆਸੀ ਹੀ ਰੱਖੋ।

ਅਰਧ ਸ਼ਤਾਬਦੀ ਮਨਾਉਣ ਦੇ ਦੋ ਹਿੱਸੇ ਹਨ। ਪਹਿਲਾ ਆਜ਼ਾਦੀ ਲਿਆਉਣ ਲਈ ਸਿੱਖਾਂ ਦਾ ਹਿੱਸਾ। ਭਾਵੇਂ ਇਹ ਸਰਕਾਰ ਕਰਨ ਲੱਗੀ ਹੈ ਪਰ ਉਨ੍ਹਾਂ ਤੁਹਾਡੀ ਗੱਲ ਨਾ ਮਾਤਰ ਹੀ ਆਖਣੀ ਹੈ। 1849 ਵਿਚ ਪੰਜਾਬ ਗੁਲਾਮ ਹੋਇਆ। ਸਾਰੇ ਭਾਰਤ ਤੋਂ 100 ਸਾਲ ਪਿਛੋਂ। ਪਰ ਅੰਗਰੇਜ਼ ਦੇ ਖ਼ਿਲਾਫ਼ ਕੰਮ ਛੇਤੀ ਆਰੰਭ ਹੋਇਆ। ਬਾਬਾ ਰਾਮ ਸਿੰਘ ਪਹਿਲੇ ਵੱਡੇ ਆਜ਼ਾਦੀ ਘੁਲਾਟੀਏ ਸਨ। ਕੁਝ ਚਿਰ ਪਹਿਲਾਂ ਮੈਂ ਨਾਮਧਾਰੀ ਮੁਖੀ ਬਾਬਾ ਜਗਜੀਤ ਸਿੰਘ ਜੀ ਨੂੰ ਮਿਲਿਆ ਸੀ। ਬੇਨਤੀ ਕੀਤੀ ਕਿ ਬਾਬਾ ਰਾਮ ਸਿੰਘ ਬਾਰੇ ਵੱਡਾ ਪ੍ਰੋਗਰਾਮ ਰੱਖੋ ਸਾਰੇ ਸਿੱਖਾਂ ਵੱਲੋਂ। ਫਿਰ ਇਸ ਤੋਂ ਅੱਗੇ ਜੋ ਵੀ ਅਸੀਂ ਵਡਮੁੱਲਾ ਹਿੱਸਾ ਪਾਇਆ। ਉਹ ਲਿਆਓ ਕੀ ਨਹੀਂ ਸਿੱਖਾਂ ਨੇ ਕੀਤਾ। ਗ਼ਦਰ ਪਾਰਟੀ ਇਕਲੀ ਹੀ ਚਾਨਣ ਮੁਨਾਰੇ ਵਾਂਗੂੰ ਹੈ। ਕਾਮਾਗਾਟਾ ਮਾਰੂ ਦੀ ਯਾਦ ਬਜ ਬਜ ਘਾਟ ਕਲਕੱਤਾ ਜਾ ਕੇ ਮਨਾਓ। ਸਾਰਾ ਬੰਗਾਲ ਧੰਨ ਧੰਨ ਕਰੇਗਾ। ਉਥੇ ਇਤਿਹਾਸ ਦੀ ਕਦਰ ਹੈ। ਅੰਡੇਮਾਨ ਤੋਂ ਲੱਗੀਆਂ ਲਿਸਟਾਂ ਮੰਗਵਾ ਲਵੋ। ਇਕ ਸਮਾਗਮ ਉਥੇ ਕਰੋ। ਦੇਖੋ ਕਿਵੇਂ ਖ਼ਬਰਾਂ ਛਪਦੀਆਂ ਹਨ। ਭਗਤ ਸਿੰਘ ਨੂੰ ਲੋਕ ਸਾਡੇ ਤੋਂ ਖੋਹ ਕੇ ਲੈ ਗਏ। ਕਰੋ ਭਗਤ ਸਿੰਘ ਦੇ ਨਾਂ 'ਤੇ ਦਿੱਲੀ ਸਮਾਗਮ। ਲਗਾਓ ਉਸ ਦਾ ਬੁੱਤ। ਮਨਾਓ ਉਸ ਦੀ ਯਾਦ। ਅਜੀਤ ਸਿੰਘ ਤੇ ਊਧਮ ਸਿੰਘ, ਫਿਰ ਸਰਾਭਾ ਸਾਡੀ ਛਾਤੀ ਚੌੜੀ ਕਰਨਗੇ। ਇਹ ਸਾਰੇ ਪ੍ਰੋਗਰਾਮ ਇਕ ਲੜੀ ਵਿਚ ਪਰੋਵੋ। ਯਾਦ ਹੈ ਕਿ 1929 ਵਿਚ ਭਾਰਤ ਦੀ ਪਹਿਲੀ ਆਜ਼ਾਦ ਸਰਕਾਰ ਕਾਬਲ ਵਿਚ ਰਾਜਾ ਮਹਿੰਦਰ ਪ੍ਰਤਾਪ ਨੇ ਸਥਾਪਤ ਕੀਤੀ, ਜਿਸ ਦੇ ਉਹ ਆਪ ਪ੍ਰਧਾਨ ਮੰਤਰੀ ਸਨ। ਸਰਦਾਰ ਮੱਥਰਾ ਸਿੰਘ (ਡਾਕਟਰ) ਕੋਹਲੀ ਜੋ ਢੁਡਿਆਲ (ਪਾਕਿਸਤਾਨ) ਦੇ ਜੰਮਪਲ ਸਨ, ਉਹ ਵਿਦੇਸ਼ ਮੰਤਰੀ ਸਨ। ਕਦੇ ਯਾਦ ਵੀ ਨਹੀਂ ਕੀਤਾ-ਡਾਕਟਰ ਕੋਹਲੀ ਨੂੰ ਫਾਂਸੀ ਲੱਗੀ। ਬੜੀਆਂ ਕਹਾਣੀਆਂ ਹਨ ਵੀਰਤਾ ਦੀਆਂ। ਬਾਬਾ ਖੜਕ ਸਿੰਘ ਚਾਨਣ ਮੁਨਾਰਾ ਸੀ। ਹੈ ਕੋਈ ਉਸ ਵਰਗਾ ਸਾਰੇ ਭਾਰਤ ਵਿਚ। ਅਕਾਲੀ ਲਹਿਰਾਂ, ਮੋਰਚੇ ਸਭ ਅੰਗਰੇਜ਼ਾਂ ਨੂੰ ਕੱਢਣ ਲਈ ਸਨ। ਲਿਆਓ ਸਾਰਾ ਚਮਕਦਾ ਇਤਿਹਾਸ ਭਾਰਤ ਦੇ ਲੋਕਾਂ ਦੇ ਸਾਹਮਣੇ ਬਿਨਾਂ ਕੁਝ ਮੰਗੇ ਜਾਂ ਗਿਲਾ ਕਰਨ ਦੇ। ਕੇਵਲ ਉਜਾਗਰ ਕਰੋ ਇਸ ਜਸ਼ਨ ਵਿਚ ਆਪਣੀ ਭੂਮਿਕਾ ਨੂੰ। ਗਿਣਤੀ ਘੱਟ ਪਰ ਕੰਮ ਜ਼ਿਆਦਾ। ਧਮਾਕਾ ਕਰ ਦੇਵੋ। ਪਰ ਇਸ 'ਤੇ ਖਰਚ ਕਰਨਾ ਪੈਣਾ ਹੈ। ਅਖ਼ਬਾਰਾਂ ਵਿਚ ਆਰਟੀਕਲ, ਇਸ਼ਤਿਹਾਰ, ਟੀ.ਵੀ. ਦੀ ਵਰਤੋਂ ਕਰਨੀ ਪਵੇਗੀ। ਪਰ ਇਹ ਸਮਝੋ ਕਿ ਇਸ ਤਰ੍ਹਾਂ ਕਰਨ ਨਾਲ ਜੋ ਸੇਵਾ ਕਰੋਗੇ ਉਹ ਗੁਰਦੁਆਰੇ ਤੇ ਸੰਗਮਰਮਰ ਲਾਉਣ



ਨਾਲੋਂ ਘੱਟ ਨਹੀਂ ਹੈ। ਸਿੱਖੀ ਸਪਿਰਟ, ਸਿੱਖੀ ਸ਼ਾਨ ਤੇ ਚੜ੍ਹਤ ਵਧਾਉਣ ਨਾਲ ਧਰਮ ਵਧੇਗਾ।

ਦੂਜਾ ਹਿੱਸਾ ਇਸ ਅਰਧ ਸ਼ਤਾਬਦੀ ਦੇ ਜਸ਼ਨ ਦਾ ਜੋ 50 ਸਾਲ ਵਿਚ ਅਸੀਂ ਯੋਗਦਾਨ ਪਾਇਆ ਹੈ। ਧਮਾਕਾ ਪਾਓ ਇਸ ਦਾ ਪ੍ਰਚਾਰ ਕਰਕੇ। ਪਹਿਲੇ ਸਾਲ ਤੁਸੀਂ ਕਸ਼ਮੀਰ ਬਚਾਇਆ। ਸਾਰੀ ਫੌਜ ਪਟਿਆਲੇ ਤੋਂ ਗਈ। ਜਨਰਲ ਕੁਲਵੰਤ ਸਿੰਘ ਲੜਿਆ। ਸ. ਮੇਹਰ ਸਿੰਘ ਨੇ ਪਹਿਲਾ ਜਹਾਜ਼ ਉਤਾਰਿਆ, ਨਹੀਂ ਤਾਂ ਫੌਜ ਪੁੱਜਦੀ ਹੀ ਨਾ। ਫਿਰ ਆਓ ਸਾਡੇ ਫੌਜੀਆਂ ਦੇ ਕੀਤੇ ਕੰਮਾਂ ਬਾਰੇ। ਜਨਰਲ ਹਰਬਖਸ਼ ਸਿੰਘ ਤੇ ਪਾਕਿਸਤਾਨ ਦੀ ਜੰਗ, ਜਨਰਲ ਜਗਜੀਤ ਸਿੰਘ ਅਰੋੜਾ ਦਾ ਬੰਗਲਾ ਦੇਸ਼ ਜਿੱਤ ਕੇ ਦੇਣਾ। ਫਿਰ ਦੱਸੀਏ ਅੰਕੜਿਆਂ ਨਾਲ ਕਿ ਹਰੇ ਇਨਕਲਾਬ ਨੇ ਭਾਰਤ ਵਿਚ ਭੁੱਖਮਰੀ ਤੋਂ ਕਿਵੇਂ ਬਚਾਇਆ। ਇਹ ਦੱਸੋ ਕਿ ਅੱਜ ਤੱਕ ਕਿੰਨੀ ਕਣਕ ਤੇ ਚਾਵਲ ਅਸੀਂ ਭਾਰਤ ਨੂੰ ਦਿਤੀ ਹੈ। ਇਹ ਮਹਾਨ ਕੰਮ ਹੈ, ਜਿਸ ਦਾ ਅਹਿਸਾਸ ਕਰਵਾਉਣਾ ਜ਼ਰੂਰੀ ਹੈ। ਸ. ਬਹਾਦਰ ਕਰਨੈਲ ਸਿੰਘ ਨੇ ਆਸਾਮ ਦੀ ਰੇਲਵੇ ਲਾਈਨ ਬਣਾ ਕੇ ਲਿਆਕਤ ਦਾ ਡੰਕਾ ਵਜਾਇਆ। ਪਹਿਲਾ ਚੇਅਰਮੈਨ ਰੇਲਵੇ ਬੋਰਡ ਬਣਿਆ। ਖੇਡ ਦੇ ਮੈਦਾਨ ਵਿਚ ਤਾਂ ਪਗੜੀਆਂ ਨੇ ਹਮੇਸ਼ਾ ਭਾਰਤ ਦਾ ਝੰਡਾ ਉੱਚਾ ਕੀਤਾ। ਹਰ ਪੱਖੋਂ ਖੇਡਾਂ ਵਿਚ ਪੰਜਾਬ ਹੀ ਅੱਗੇ ਰਿਹਾ। ਐਵਰੈਸਟ ਚੋਟੀ 'ਤੇ ਪਹਿਲੀ ਵਾਰ ਭਾਰਤ ਦੀ ਟੋਲੀ ਗਈ। ਉਸ ਦਾ ਲੀਡਰ ਕੈਪਟਨ ਐਮ.ਐਸ. ਕੋਹਲੀ ਸੀ। ਭਾਰਤ ਤੋਂ ਬਾਹਰ ਪਹਿਲੀ ਵਾਰ ਜੇ ਕੋਈ ਪਦਵੀ ਕਿਸੇ ਨੇ ਲਿਆਂਦੀ ਉਹ ਸ. ਦਲੀਪ ਸਿੰਘ ਸੰਦ ਸੀ ਜੋ 1962 ਵਿਚ ਅਮਰੀਕਾ ਦਾ ਪਾਰਲੀਮੈਂਟ ਦਾ ਮੈਂਬਰ ਜਿੱਤਿਆ। ਅੱਜ ਕੈਨੇਡਾ ਵਿਚ ਵਜ਼ੀਰ ਤੇ ਮੈਂਬਰ ਪਾਰਲੀਮੈਂਟ ਸਿੱਖ ਹਨ। ਇਹ ਸਾਡੀ ਚੜ੍ਹਤ ਸਾਡੇ ਵਾਸਤੇ ਸਾਰੇ ਦੇਸ਼ ਵਿਚ ਮਾਣ ਵਧਾਏਗੀ। ਪਤਾ ਜੇ ਪਲਾਨਿੰਗ ਕਮਿਸ਼ਨ ਦੀ ਵਿਉਂਤ ਸ. ਤਰਲੋਕ ਸਿੰਘ ਆਈ.ਸੀ.ਐਸ. ਨੇ ਬਣਾਈ। ਉਹ ਹਾਲੀਂ ਵੀ ਚਲਦੇ ਫਿਰਦੇ ਹਨ। ਯੋਜਨਾ ਭਵਨ ਨੂੰ ਤਰਲੋਕ ਭਵਨ ਆਖਦੇ ਹਨ। ਅੱਜ ਸ. ਮਨਮੋਹਨ ਸਿੰਘ ਨੇ ਵਿੱਤ ਮੰਤਰੀ ਬਣ ਕੇ ਸਾਰੇ ਭਾਰਤ ਨੂੰ ਆਰਥਿਕ ਆਜ਼ਾਦੀ ਦਿਤੀ, ਹੈ ਕੋਈ ਉਸ ਦਾ ਸਾਨੀ। ਕਰੋ ਉਸ ਨੂੰ ਉਜਾਗਰ, ਅੱਜ ਉਸ ਨੂੰ ਪ੍ਰਧਾਨ ਮੰਤਰੀ ਬਣਾ ਕੇ ਦੇਸ਼ ਬਚਾਉਣ ਦਾ ਵਾਸਤਾ ਪਾਇਆ ਜਾ ਰਿਹਾ ਹੈ।

ਅੱਜ ਸਾਰੇ ਦੇਸ਼ ਵਿਚ ਕਚਹਿਰੀਆਂ ਦੇ ਕੰਮ ਦੀ ਚਰਚਾ ਹੈ। ਇਸ ਨੂੰ Judicial Activism ਆਖਦੇ ਹਨ। ਉਸ ਦਾ ਸਿਹਰਾ ਕਿਸ ਦੇ ਸਿਰ ਹੈ। ਇਕੱਲੇ ਸ. ਕੁਲਦੀਪ ਸਿੰਘ ਜੱਜ ਸੁਪਰੀਮ ਕੋਰਟ ਦੇ ਸਿਰ। ਦੋ ਵੱਡੀਆਂ ਅਖ਼ਬਾਰਾਂ ਹਿੰਦੁਸਤਾਨ ਟਾਈਮਜ਼ ਤੇ ਇੰਡੀਅਨ ਐਕਸਪ੍ਰੈਸ ਨੇ ਜਸਟਿਸ ਕੁਲਦੀਪ ਸਿੰਘ ਨੂੰ Man of the Year ਚੁਣਿਆਂ ਹੈ।

ਇਹੋ ਜਿਹੇ ਸਾਰੇ ਨਾਂ ਅਤੇ ਕੀਤੇ ਕੰਮਾਂ ਦੀ ਲਿਸਟ ਬਣਾਓ, ਫਿਰ ਵਿਉਂਤ ਕਰਕੇ ਕਿਵੇਂ ਮਨਾਈਏ ਸਾਰਾ ਸਾਲ ਹੈ ਸਾਡੇ ਕੋਲ 1997 ਦਾ, ਸਰਦਾਰ ਬਾਦਲ ਅਤੇ ਜਥੇਦਾਰ ਟੌਹੜਾ ਬੜੇ ਰੁੱਝੇ ਹਨ, ਉਨ੍ਹਾਂ ਕੋਲ ਵਧੀਆ ਸਾਥੀ ਹਨ। ਇਕ ਵਾਰ ਸਲਾਹ ਕਰਕੇ ਕਮੇਟੀ ਸਥਾਪਤ ਕਰੋ। ਕਈ ਚੰਗੇ ਵਿਦਵਾਨਾਂ ਅਤੇ ਪਬਲਿਸਟੀ ਮਾਹਿਰਾਂ ਨੂੰ ਬੁਲਾਓ ਤੇ ਪ੍ਰੋਗਰਾਮ ਉਲੀਕੋ- ਇਸ ਨਾਲ ਕੌਮ ਦਾ ਭਲਾ ਕਰੋਗੇ - ਸਾਰੇ ਭਾਰਤ ਨੂੰ ਆਪਣੇ ਰਿਣੀ ਬਣਾਵੋਗੇ। ਇਸ ਅਵਸਰ ਦਾ ਲਾਭ ਉਠਾਓ।

# 42

# ਪੰਜਾਬ ਦੇ ਵਿਕਾਸ ਲਈ ਬਹੁਪੱਖੀ ਉਪਰਾਲਿਆਂ ਦੀ ਲੋੜ

ਬੜੇ ਲੇਖ ਨਵੀਂ ਬਣੀ ਅਕਾਲੀ ਭਾਜਪਾ ਸਰਕਾਰ ਪ੍ਰਤੀ ਛਪ ਚੁੱਕੇ ਹਨ। ਮੁੜ ਮੁੜ ਉਹੀ ਗੱਲਾਂ ਨਹੀਂ ਲਿਖ ਰਿਹਾ ਹਾਂ। ਅਤਿ ਜ਼ਰੂਰੀ ਏਜੰਡੇ ਸਰਕਾਰ ਦੀ ਨਿਗਾਹ ਵਿਚ ਹਨ, ਪਰ ਯਾਦ ਦਿਵਾਉਣੀ ਚਾਹੀਦੀ ਹੈ। ਇਹ ਪਤਾ ਹੈ ਕਿ ਸਰਕਾਰ ਸਾਂਝੀ ਹੈ। ਲੋੜ ਹੈ ਇਸ ਨੂੰ ਕਾਇਮ ਰੱਖਣ ਦੀ। ਪਰ ਜੇ ਆਪਣੇ ਪ੍ਰੋਗਰਾਮ ਹੀ ਛੱਡ ਦਿਤੇ ਜਾਣ, ਫਿਰ ਇਹ ਰਾਜ ਭਾਗ ਲਿਆ ਹੀ ਕਾਹਦੇ ਲਈ ਸੀ? ਭਾਜਪਾ ਨੇਤਾ ਸੱਚਾਈ ਸਮਝਦੇ ਹਨ, ਉਹ ਇਸ ਵਾਰੀ ਵਾਧੂ ਬਹਾਨਾ ਲੱਭ ਕੇ ਵੱਖ ਹੋਣ ਦੀ ਗੱਲ ਨਹੀਂ ਸੋਚਣਗੇ। ਇਕ ਵਾਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਖੇਤਰ ਵਧਾਉਣ 'ਤੇ ਹੀ ਗੁੱਸੇ ਹੋ ਗਏ ਸਨ। ਇਕ ਗੱਲ ਚੇਤੇ ਰੱਖਣ ਦੀ ਲੋੜ ਹੈ ਕਿ ਪੰਜਾਬ ਦੀ ਵੰਡ ਕਰਵਾ ਕੇ ਸਿੱਖਾਂ ਨੇ ਅੱਧਾ ਪੰਜਾਬ ਕਿਉਂ ਗਵਾ ਲਿਆ? ਇਕ ਅਜਿਹੇ ਖਿੱਤੇ ਦੀ ਭਾਲ ਸੀ ਜਿਥੇ ਉਹ ਬਹੁ-ਗਿਣਤੀ ਵਿਚ ਹੋਣ ਨਾਲੇ ਆਪਣੇ ਸੱਭਿਆਚਾਰ, ਬੋਲੀ, ਹੋਂਦ ਅਤੇ ਅਣਖ ਨੂੰ ਨਾ ਸਿਰਫ਼ ਬਚਾਅ ਹੀ ਸਕਣ ਸਗੋਂ ਪ੍ਰਫੁੱਲਤ ਕਰ ਸਕਣ। ਕਸ਼ਮੀਰ ਵਿਚ ਫਾਰੂਕ ਅਬਦੁੱਲਾ ਨੇ ਮੁੱਖ ਮੰਤਰੀ ਬਣ ਕੇ ਵਧੇਰੇ ਅਧਿਕਾਰ ਲਈ ਇਕ ਸਰਕਾਰੀ ਕਮੇਟੀ ਦਾ ਐਲਾਨ ਕੀਤਾ ਹੈ ਜਿਸ ਦੇ ਪ੍ਰਧਾਨ ਡਾਕਟਰ ਕਰਨ ਸਿੰਘ ਹਨ। ਜੋ ਮੈਂ ਗੱਲ ਲਿਖਣ ਜਾ ਰਿਹਾ ਹਾਂ, ਉਸ ਦਾ ਇਕ ਪੱਖ ਸਮਝਣਾ ਚਾਹੀਦਾ ਹੈ ਕਿ ਅਕਾਲੀ ਦਲ ਨੂੰ ਬਾਵਜੂਦ ਮਜਬੂਰੀਆਂ ਦੇ ਅਤੇ ਘੱਟੋ ਘੱਟ ਪ੍ਰੋਗਰਾਮ ਪ੍ਰਤੀ ਵਚਨਬੱਧਤਾ ਹੋਣ 'ਤੇ ਇਹ ਵੀ ਸੋਚਣਾ ਪਵੇਗਾ ਕਿ ਆਮ ਸਿੱਖ ਵਿਚਾਰਧਾਰਾ ਅਤੇ ਪਿਛਲੇ 20 ਸਾਲਾਂ ਦੌਰਾਨ ਕੀਤੇ ਵਾਅਦਿਆਂ ਦੀ ਕੀ ਕਦਰ ਪੈਣੀ ਚਾਹੀਦੀ ਹੈ। ਕੁਝ ਨੁਕਤੇ ਹੇਠ ਲਿਖਦਾ ਹਾਂ ਜਿਨ੍ਹਾਂ 'ਤੇ ਅਮਲ ਹੋਣਾ ਜ਼ਰੂਰੀ ਹੈ:

**ਅਰਧ ਸ਼ਤਾਬਦੀ** : ਸਾਰਾ ਦੇਸ਼ ਆਜ਼ਾਦੀ ਦੀ 50 ਸਾਲਾ ਵਰ੍ਹੇਗੰਢ ਮਨਾ ਰਿਹਾ ਹੈ। ਆਜ਼ਾਦੀ ਲੈਣ ਵਿਚ ਪੰਜਾਬ ਦੇ ਗੱਭਰੂ ਕੈਦ ਹੋਏ। ਵੱਡਾ ਮੁੱਲ ਪੰਜਾਬੀਆਂ ਨੇ ਤਾਰਿਆ ਹੈ। ਪਿਛਲੇ 50 ਸਾਲਾਂ ਵਿਚ ਦੇਸ਼ ਉਸਾਰੀ ਵਿਚ, ਅੰਨ ਭੰਡਾਰ ਵਿਚ ਹਿੱਸਾ ਪਾਉਣ ਵਿਚ, ਟੈਕਨੋਕਰੈਟਸ ਬਣਾਉਣ ਵਿਚ, ਫੌਜ ਦੀ ਕਾਰਵਾਈ ਵਿਚ ਪੰਜਾਬ ਸਭ ਤੋਂ ਅੱਗੇ ਰਿਹਾ। ਪੰਜਾਬ ਸਰਕਾਰ ਇਕ ਕਮੇਟੀ ਛੇਤੀ ਹੀ ਬਣਾਏ ਜੋ ਸਾਰਾ ਸਾਲ ਅੱਧ ਸ਼ਤਾਬਦੀ ਜਸ਼ਨ ਮਨਾਉਣ ਦਾ ਪ੍ਰੋਗਰਾਮ ਉਲੀਕੇ। ਇਹ ਕੰਮ 15 ਅਗਸਤ, 1997 ਤੋਂ ਆਰੰਭ ਹੋਣਾ ਹੈ।

ਅੱਜ ਯੁੱਗ ਹੈ ਪ੍ਰਚਾਰ ਦਾ ਤੇ ਉਹ ਵੀ ਵਿਉਂਤ ਨਾਲ ਅਤੇ ਸੂਝਵਾਨਾਂ ਦੀ ਰਾਏ ਨਾਲ। ਪੰਜਾਬ ਨੂੰ ਬੀਤੇ ਦਹਾਕੇ ਦਾ ਸੰਤਾਪ ਖਾ ਗਿਆ ਹੈ। ਇਹ ਜਸ਼ਨ ਮਨਾਉਣ ਨਾਲ ਅਸੀਂ ਪੰਜਾਬ ਦਾ ਪੱਖ ਪੂਰਾਂਗੇ ਅਤੇ ਮੁੜ ਆਪਣਾ ਵਿਸ਼ਵਾਸ ਪ੍ਰਾਪਤ ਕਰਾਂਗੇ।



**ਖ਼ਾਲਸੇ ਦਾ ਜਨਮ ਦਿਨ** : ਅੱਜ ਤੋਂ ਦੋ ਸਾਲ ਪਿਛੋਂ 1999 ਦੀ ਵਿਸਾਖੀ ਨੂੰ ਖਾਲਸੇ ਦਾ 300 ਸਾਲ ਜਨਮ ਦਿਨ ਆ ਰਿਹਾ ਹੈ। ਛੇਤੀ ਸਰਕਾਰੀ ਕਮੇਟੀ ਬਣਾਓ, ਏਜੰਡਾ ਲਿਖਵਾਓ, ਵਕਤ ਥੋੜ੍ਹਾ ਹੈ। ਇਹੋ ਜਿਹੇ ਦਿਨ ਵਿਰਲੇ ਹੀ ਮਨੁੱਖਾਂ ਦੇ ਜੀਵਨ ਕਾਲ ਵਿਚ ਆਉਂਦੇ ਹਨ। ਮਾਨਵਤਾ ਨੂੰ ਕਿੰਨੀ ਮਹਾਨ ਦੇਣ ਹੈ ਗੁਰੂ ਗੋਬਿੰਦ ਸਿੰਘ ਜੀ ਦੀ। ਇਸ ਵਿਸ਼ੇ 'ਤੇ ਸਾਰੀ ਦੁਨੀਆਂ ਨੂੰ ਸੰਦੇਸ਼ ਦੇਣ ਦੀ ਲੋੜ ਹੈ।

**ਦਮਦਮਾ ਸਾਹਿਬ ਵਿਖੇ ਯੂਨੀਵਰਸਿਟੀ**: ਗੁਰੂ ਕੀ ਕਾਸ਼ੀ ਦਮਦਮਾ ਸਾਹਿਬ ਨੂੰ ਕੌਣ ਨਹੀਂ ਜਾਣਦਾ। ਵਿਸਾਖੀ 'ਤੇ ਲੱਖਾਂ ਲੋਕ ਜਾਂਦੇ ਹਨ। ਅੱਜ ਕੱਲ੍ਹ ਇਥੇ ਪੰਜਾਬੀ ਯੂਨੀਵਰਸਿਟੀ ਦਾ ਰਿਜ਼ਨਲ ਸੈਂਟਰ ਹੈ। ਪਰ ਲੋੜ ਹੈ ਯੂਨੀਵਰਸਿਟੀ ਦੀ। ਜਸ ਖਟੋ ਬਾਦਲ ਸਾਹਿਬ। ਇਕ ਕਮੇਟੀ ਬਣਾ ਦੇਵੋ ਮਾਹਰਾਂ ਦੀ। ਇਸ ਵਿਚ ਰਿਟਾਇਰਡ ਉਪ ਕੁਲਪਤੀ ਸ. ਅਮਰੀਕ ਸਿੰਘ ਵਰਗੇ ਨੂੰ ਰੱਖੋ ਜੋ ਤੁਹਾਨੂੰ ਸਾਰਾ ਖਰੜਾ ਅਤੇ ਫਿਰ ਪ੍ਰਵਾਨਗੀ ਦਿਵਾ ਦੇਣਗੇ। ਟੀਚਾ ਇਹ ਰੱਖੋ ਕਿ ਕੰਮ ਤਾਂ ਹੁਣ ਤੋਂ ਹੀ ਆਰੰਭ ਹੋ ਜਾਵੇ ਪਰ ਇਸ ਦੀ ਅਤੇ ਲੈਬਾਰਟਰੀਜ਼ ਦਾ ਉਦਘਾਟਨ ਵਿਸਾਖੀ 1997 ਨੂੰ ਜ਼ਰੂਰ ਹੋ ਜਾਵੇ।

**ਪੰਜਾਬੀ ਵਸਤੂਆਂ**: ਪੰਜਾਬੀਆਂ ਨੂੰ ਪੁਰਾਤਨਤਾ ਦਾ ਅਹਿਸਾਸ ਹੀ ਨਹੀਂ। ਅੱਜ ਸਾਰੀ ਦੁਨੀਆਂ ਵਿਚ ਪੁਰਾਤਨ ਇਮਾਰਤਾਂ, ਵਸਤੂਆਂ, ਤਸਵੀਰਾਂ, ਧਾਰਮਿਕ ਸ਼ਸਤਰ, ਬਸਤਰ, ਖਰੜੇ ਆਦਿ ਦੀ ਸੰਭਾਲ ਇਕ ਅਤਿ ਜ਼ਰੂਰੀ ਵਿਸ਼ਾ ਹੈ। ਅਰਬਾਂ ਰੁਪਏ ਖਰਚ ਕਰਕੇ ਲੋਕ ਆਪਣੇ ਇਤਿਹਾਸ ਨੂੰ ਬਚਾ ਰਹੇ ਹਨ। ਪੰਜਾਬ ਸਰਕਾਰ ਆਪਣੇ ਯਤਨਾਂ ਰਾਹੀਂ ਪੰਜਾਬ ਦੀਆਂ ਵਸਤੂਆਂ ਜੋ ਅੰਗਰੇਜ਼ ਲਾਹੌਰ ਤੋਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਪਿਛੋਂ ਲੈ ਗਏ ਸਨ, ਵਾਪਸ ਲਿਆਓ। ਇਸ ਲਈ ਮੁੱਖ ਮੰਤਰੀ ਇਕ ਪਟੀਸ਼ਨ ਭਾਰਤ ਸਰਕਾਰ ਰਾਹੀਂ ਬਰਤਾਨਵੀ ਸਰਕਾਰ ਨੂੰ ਭੇਜਣ। ਸ੍ਰੀ ਕੁਲਦੀਪ ਨਈਅਰ ਵਲੋਂ ਜੋ ਲੰਡਨ ਵਿਚ ਭਾਰਤ ਦੇ ਰਾਜਦੂਤ ਸਨ ਤਾਂ ਕੁਝ ਹੋਰ ਖੋਜ ਵੀ ਆਰੰਭੀ ਗਈ ਸੀ। ਇਹ ਵਿਸ਼ਾ ਅਤਿ ਜ਼ਰੂਰੀ ਧਿਆਨ ਮੰਗਦਾ ਹੈ।

**ਵਿਦੇਸ਼ੀ ਪੰਜਾਬੀ ਮਹਿਕਮਾ** : ਅੱਜ ਪੰਜਾਬੀ ਅਮਰੀਕਾ, ਕੈਨੇਡਾ, ਇੰਗਲੈਂਡ, ਥਾਈਲੈਂਡ, ਦੁਬਈ, ਸਿੰਗਾਪੁਰ ਵਿਚ ਬੜੀ ਵੱਡੀ ਗਿਣਤੀ ਵਿਚ ਹਨ। ਇਕ ਪੱਕਾ ਮਹਿਕਮਾ ਪੰਜਾਬ ਸਰਕਾਰ ਇਨ੍ਹਾਂ ਨਾਲ ਸੰਪਰਕ ਰਖਣ ਤੇ ਇਨ੍ਹਾਂ ਦੀ ਸਹੂਲਤ ਲਈ ਬਣਾਏ। ਅਰਬਾਂ ਰੁਪਏ ਉਥੋਂ ਕਮਾ ਕੇ ਇਹ ਆਪਣੇ ਘਰ ਪੰਜਾਬ ਭੇਜਦੇ ਹਨ। ਪਰ ਇਨ੍ਹਾਂ ਦੀਆਂ ਮੁਸ਼ਕਿਲਾਂ ਦੀ ਕੋਈ ਸਾਰ ਨਹੀਂ ਲੈਂਦਾ।

**ਇਨਟੈਕ ਵਰਗੀ ਕਲਚਰ ਸੰਸਥਾ** : ਭਾਰਤ ਵਿਚ ਰਾਜੀਵ ਗਾਂਧੀ ਨੇ ਕਲਚਰ ਦੀ ਲੋੜ ਨੂੰ ਵੇਖਦੇ ਹੋਏ ਨਿੱਜੀ ਸੈਕਟਰ ਵਿਚ ਇਨਟੈਕ ਵਰਗੀ ਸੰਸਥਾ ਕਾਇਮ ਕੀਤੀ। ਪੰਜਾਬੀ ਸੱਭਿਆਚਾਰ ਹਰ ਪੱਖੋਂ ਪੈਰੋਂ ਉਖੜ ਚੁੱਕਾ ਹੈ। ਪੱਛਮੀ ਸੱਭਿਆਚਾਰ ਇਸ 'ਤੇ ਹਾਵੀ ਹੋ ਰਿਹਾ ਹੈ। ਪਹਿਲਾਂ ਤਾਂ ਵਿਦੇਸ਼ ਵਿਚ ਲੋੜ ਸੀ ਪਰ ਹੁਣ ਤਾਂ ਪੰਜਾਬ ਵਿਚ ਵੀ ਸਾਡੇ ਪੈਰ ਉਖੜ ਗਏ ਹਨ। ਕੋਈ ਪੰਜਾਬੀ ਕਲਾਕਾਰ ਹੁਣ ਤੂੰਬੀ, ਅਲਗੋਜ਼ੇ ਅਤੇ ਢੋਲਕ ਨਾਲ ਨਹੀਂ ਗਾਉਂਦਾ। ਉਸ ਨੂੰ ਪੱਛਮੀ ਸਾਜ਼ ਲਾਊਡ ਸਪੀਕਰ ਨਾਲ ਬੰਨ੍ਹਣੇ ਚਾਹੀਦੇ ਹਨ। ਇੰਨੀ ਤੇਜ਼ੀ ਨਾਲ ਅਸੀਂ ਇਸ ਪੱਖੋਂ ਨਿਘਰ ਰਹੇ ਹਾਂ ਕਿ ਅੱਲਾ ਬੇਲੀ। ਨਿੱਜੀ ਖੇਤਰ

ਵਿਚ ਇਕ ਤੱਕੜੀ ਸੰਸਥਾ ਕਾਇਮ ਕੀਤੀ ਜਾਵੇ। ਉਸ ਵਿਚ ਹਰ ਖਿੱਤੇ ਦੇ ਲੋਕ ਹੋਣ। ਆਪਣਾ ਵਿਰਸਾ ਸੰਭਾਲਣ ਦਾ ਕਰੈਸ਼ ਪ੍ਰੋਗਰਾਮ ਬਣਾਓ।

**ਸ਼ਰਾਬ ਤੇ ਨਸ਼ੇ** : ਅੱਜ ਤੋਂ 15 ਸਾਲ ਪਹਿਲਾਂ ਡਾ. ਜਸਵੰਤ ਸਿੰਘ ਨੇਕੀ ਨੇ ਇਕ ਪਰਚਾ ਤਿਆਰ ਕੀਤਾ ਸੀ ਕਿ ਸ਼ਰਾਬ ਤੋਂ ਬਿਨਾਂ ਕਿੰਨੇ ਹੋਰ ਨਸ਼ੇ ਤੇ ਕੈਪਸੂਲ ਪੰਜਾਬ ਵਿਚ ਆਮ ਵਰਤੇ ਜਾ ਰਹੇ ਹਨ। ਇਹ ਸੂਬਾ ਸਰਹੱਦੀ ਹੈ। ਇਥੇ ਨਸ਼ੇ ਦੀ ਸਮਗਲਿੰਗ ਬਹੁਤ ਹੈ। ਜਵਾਨੀ ਨਸ਼ਿਆਂ ਵਿਚ ਰੁਲ੍ਹ ਰਹੀ ਹੈ। ਮੈਂ ਤਾਂ ਦਾਦ ਦਿੰਦਾ ਹਾਂ ਰਾਧਾ ਸਵਾਮੀ ਸਤਿਸੰਗ ਅਤੇ ਨਾਮਧਾਰੀ ਦਰਬਾਰ ਨੂੰ। ਉਹ ਕੇਵਲ ਪ੍ਰਚਾਰ ਹੀ ਨਹੀਂ ਕਰਦੇ ਸਗੋਂ ਨਸ਼ੇ ਤੋਂ ਰਹਿਤ ਸਮਾਜ ਦੀ ਸਿਰਜਣਾ ਕਰ ਰਹੇ ਹਨ। ਉਨ੍ਹਾਂ ਦਾ ਇਸ ਬਾਰੇ ਜਿੰਨਾ ਸਤਿਕਾਰ ਹੋਵੇ ਥੋੜ੍ਹਾ ਹੈ। ਇਕ ਸਾਂਝਾ ਬੋਰਡ ਬਣਾਓ। ਉਨ੍ਹਾਂ ਨੂੰ ਨਾਲ ਲਵੋ ਅਤੇ ਇਕ ਲੜਾਈ ਨਸ਼ਿਆਂ ਦੇ ਖਿਲਾਫ਼ ਲੜੋ। ਅਮਰੀਕਾ ਵਿਚ ਸਰਕਾਰ ਐਂਟੀ ਡਰੱਗ ਸੈਂਟਰ ਖੋਲ੍ਹਦੀ ਹੈ। ਯੋਗੀ ਹਰਭਜਨ ਸਿੰਘ ਦੀ ਸੰਸਥਾ ਨੇ ਇਕ ਬਹੁਤ ਹੀ ਵੱਡਾ ਤੇ ਕਾਮਯਾਬ ਸੈਂਟਰ ਕਾਇਮ ਕਰ ਰੱਖਿਆ ਹੈ। ਉਹ ਤੁਹਾਨੂੰ ਸਹਾਇਤਾ ਅਤੇ ਜਾਣਕਾਰੀ ਦੇ ਸਕਦੇ ਹਨ। ਸ਼ਰਾਬ ਦੀ ਵਿਕਰੀ ਤੋਂ ਆਮਦਨ ਵਧਾਉਣ ਦਾ ਸਰਕਾਰ ਦਾ ਟੀਚਾ ਹੈ। ਪਰ ਲੋੜ ਹੈ ਨਸ਼ਿਆਂ ਤੋਂ ਛੁਟਕਾਰਾ ਹੋਵੇ। ਪੁਲਿਸ ਅਵੇਸਲੀ ਹੈ। ਇਸ ਪੱਖੋਂ ਸਭ ਥਾਵਾਂ ਉਨ੍ਹਾਂ ਦੀ ਨਜ਼ਰ ਹੇਠਾਂ ਹਨ। ਪਰ ਖ਼ਤਮ ਨਹੀਂ ਕਰਦੇ। ਸਰਕਾਰ ਸਖ਼ਤੀ ਵੀ ਕਰੇ ਅਤੇ ਧਾਰਮਿਕ ਮੁਹਿੰਮ ਵੀ ਚਲਾਵੇ।

**ਸੈਰ ਸਪਾਟਾ** : ਮੈਂ ਇਸ ਵਿਭਾਗ ਵਿਚ ਲੰਮਾ ਅਰਸਾ ਕੰਮ ਕੀਤਾ ਹੈ। ਦਿੱਲੀ ਵਿਚ ਇਸ ਬਾਰੇ ਬੜੇ ਸਲਾਹਕਾਰ ਮਿਲ ਸਕਦੇ ਹਨ। ਅੱਜ ਦੁਨੀਆਂ ਵਿਚ ਧਾਰਮਿਕ ਯਾਤਰੂਆਂ ਦਾ ਹੜ੍ਹ ਆਇਆ ਹੋਇਆ ਹੈ। ਰੋਮ ਵਿਚ ਵੈਟੀਕਨ ਜਗਤ ਪ੍ਰਸਿੱਧ ਹੈ। ਜੰਮੂ ਨੇੜੇ ਵੈਸ਼ਨੋ ਦੇਵੀ ਦੀ ਮਿਸਾਲ ਲੈ ਲਵੋ। ਦਰਬਾਰ ਸਾਹਿਬ ਅੰਮ੍ਰਿਤਸਰ ਤੁਹਾਡੀ ਇਸ ਵਿਸ਼ੇ ’ਤੇ ਸਭ ਤੋਂ ਵੱਧ ਖਿੱਚ ਦਾ ਪੂਜਨੀਕ ਅਸਥਾਨ ਹੈ। ਪੰਜਾਬ ਨੂੰ ਇਸ ਵਿਸ਼ੇ ’ਤੇ ਕੋਈ ਕਾਮਯਾਬੀ ਨਹੀਂ ਮਿਲੀ। ਪੰਜਾਬੋਂ ਬਾਹਰ ਸਿੱਖ ਲੱਖਾਂ ਦੀ ਗਿਣਤੀ ਵਿਚ ਹਨ। ਹਰ ਸਿੱਖ ਦਰਬਾਰ ਸਾਹਿਬ ਦੇ ਦਰਸ਼ਨ ਇਸ਼ਨਾਨ ਦੀ ਜਾਚਨਾ ਕਰਦਾ ਹੈ। ਆਨੰਦਪੁਰ ਸਾਹਿਬ ਨੂੰ ਰੌਸ਼ਨੀ ਤੇ ਆਵਾਜ਼ ਪ੍ਰੋਗਰਾਮ ਦੇਵੋ। ਇਸ ਸਾਰੇ ਵਿਸ਼ੇ ’ਤੇ ਸਰਕਾਰ ਇਕ ਮੀਟਿੰਗ ਕਰੇ ਅਤੇ ਯੋਗ ਬੰਦੇ ਬੁਲਾ ਕੇ ਰਾਏ ਲਵੇ।

**ਖੇਡਾਂ** : ਅੱਜ ਪੰਜਾਬ ਇਸ ਮੈਦਾਨ ਵਿਚ ਪਛੜ ਗਿਆ ਹੈ। ਕਿਸੇ ਖੇਡ ਮੁਕਾਬਲੇ ਵਿਚ ਰੜਕਦਾ ਹੀ ਨਹੀਂ। ਪੰਜਾਬ ਇਕ ਸੂਬਾ ਹੈ ਜਿਥੇ 1947 ਤੋਂ ਸਕੂਲਾਂ ਵਿਚ ਖੇਡਾਂ ਜ਼ਰੂਰੀ ਸਿੱਖਿਆ ਦਾ ਵਿਸ਼ਾ ਹਨ। ਪਰ ਕਦੇ ਜਾਂਚ ਕੀਤੀ ਹੈ ਕਿ ਕਿਵੇਂ ਝੂਠੇ ਸਰਟੀਫਿਕੇਟ ਸਕੂਲ ਵਿਚ ਮਿਲਦੇ ਹਨ। ਖੇਡ ਮੈਦਾਨ ਖਾਲੀ ਹਨ। ਸ਼ਾਮ ਨੂੰ ਵਿਦਿਆਰਥੀ ਸਿਨਮੇ ਮੋਢੇ ਮਾਰਨ ਜਾਂਦੇ ਹਨ। ਤੁਹਾਡੇ ਕੋਲ ਬੈਠੇ ਹਨ ਬਿਸ਼ਨ ਸਿੰਘ ਬੇਦੀ, ਬਲਬੀਰ ਸਿੰਘ, ਊਧਮ ਸਿੰਘ, ਕਰਤਾਰ ਸਿੰਘ, ਮਿਲਖਾ ਸਿੰਘ ਆਦਿ। ਇਕ ਮੀਟਿੰਗ ਬੁਲਾ ਕੇ ਮੁੜ ਖੇਡ ਮੈਦਾਨ ਵਿਚ ਸਰਦਾਰੀ ਜਮਾਉਣ ਦਾ ਪ੍ਰੋਗਰਾਮ ਉਲੀਕੋ। ਪੈਸਾ ਵੀ ਭਾਰਤ ਸਰਕਾਰ ਦਿੰਦੀ ਹੈ।

**ਤਕਨੀਕੀ ਵਿਦਿਆ** : ਮੈਡੀਕਲ ਕਾਲਜ, ਡੈਂਟਲ ਕਾਲਜ, ਇੰਜੀਨੀਅਰਿੰਗ ਕਾਲਜ, ਕੰਪਿਊਟਰ ਟ੍ਰੇਨਿੰਗ ਸੈਂਟਰ ਕਮਾਊ ਅਦਾਰੇ ਹਨ। ਸੀਟਾਂ ਵਿਕਦੀਆਂ ਹਨ। ਸਾਰਾ



ਦੱਖਣ ਭਾਰਤ ਪੰਜਾਬੀ ਵਿਦਿਆਰਥੀਆਂ ਨਾਲ ਭਰਿਆ ਹੈ ਤੇ ਕਮਾਈ ਕਰ ਰਿਹਾ ਹੈ। ਹਰ ਜ਼ਿਲ੍ਹੇ ਵਿਚ ਨਿੱਜੀ ਖੇਤਰ ਵਿਚ ਤਕਨੀਕੀ ਸੰਸਥਾਵਾਂ ਪੰਜਾਬ ਵਿਚ ਖੋਲ੍ਹਣ ਦੀ ਮਦਦ ਦੇਵੋ। ਕੰਟਰੋਲ ਰੱਖਦੇ ਹੋਏ ਸਰਕਾਰ ਵੱਡਾ ਉੱਦਮ ਕਰਨ ਵਿਚ ਸਹਾਈ ਹੋ ਸਕਦੀ ਹੈ। ਇਕੱਲੇ ਸ. ਕਰਨੈਲ ਸਿੰਘ ਡੋਡ ਨੇ ਫਰੀਦਕੋਟ ਡੈਂਟਲ ਕਾਲਜ ਕਾਮਯਾਬ ਕਰਕੇ ਦਿਖਾ ਦਿਤਾ ਹੈ।

ਸੁਝਾਅ ਬਹੁਤ ਹਨ ਪਰ ਇਥੇ ਹੀ ਬੰਦ ਕਰਕੇ ਉਮੀਦ ਕਰਦਾ ਹਾਂ ਕਿ ਇਨ੍ਹਾਂ ਉਸਾਰੂ ਖਿਆਲਾਂ ਵੱਲ ਸਰਕਾਰ ਛੇਤੀ ਧਿਆਨ ਦੇਵੇਗੀ। ਸਰਕਾਰ ਆਪਣੇ ਪੇਂਡੂ ਵਿਕਾਸ ’ਤੇ ਕੰਮ ਕਰਦੀ ਹੋਈ ਇਨ੍ਹਾਂ ਕੰਮਾਂ ਨੂੰ ਵੀ ਨਾਲ ਨਾਲ ਚਲਾ ਸਕਦੀ ਹੈ।

(6 ਫਰਵਰੀ 1997)

# 43

# ਮਹਾਨ ਪੰਜਾਬੀ ਸਪੂਤ: ਮਾਸਟਰ ਤਾਰਾ ਸਿੰਘ ਜੀ

ਤਿੰਨ ਸਾਲ ਦੀਆਂ ਮੇਰੀਆਂ ਲਗਾਤਾਰ ਕੋਸ਼ਿਸ਼ਾਂ ਕਾਰਨ ਆਖਰ ਉਹ ਦਿਨ-21 ਅਗਸਤ, 2003 ਆ ਹੀ ਗਿਆ ਜਦੋਂ ਮਹਾਨ ਆਜ਼ਾਦੀ ਘੁਲਾਟੀਏ ਅਤੇ ਪੰਜਾਬ ਦੇ ਮਹਾਨ ਸਪੂਤ ਮਾਸਟਰ ਤਾਰਾ ਸਿੰਘ ਜੀ ਦੀ ਤਸਵੀਰ ਪਾਰਲੀਮੈਂਟ ਦੇ ਸੈਂਟਰਲ ਹਾਲ ਦਾ ਸ਼ਿੰਗਾਰ ਬਣ ਗਈ। ਉਨ੍ਹਾਂ ਦੇ ਨਾਲ ਹੀ ਪੰਜਾਬ ਦੀ ਇਕ ਹੋਰ ਮਹਾਨ ਸ਼ਖਸੀਅਤ, ਸੁਤੰਤਰਤਾ ਸੈਨਾਨੀ ਅਤੇ ਸਿੱਖਾਂ ਦੇ ਬੇਤਾਜ ਬਾਦਸ਼ਾਹ-ਬਾਬਾ ਖੜਕ ਸਿੰਘ ਜੀ ਦੀ ਤਸਵੀਰ ਵੀ ਸੈਂਟਰਲ ਹਾਲ ਵਿਚ ਲਗਾਈ ਗਈ। ਇਨ੍ਹਾਂ ਤਸਵੀਰਾਂ ਤੋਂ ਪਰਦਾ ਹਟਾਉਣ ਦੀ ਰਸਮ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਅਦਾ ਕੀਤੀ।

ਆਜ਼ਾਦੀ ਦੀ ਲੜਾਈ ਵਿਚ ਸਿੱਖ ਹਮੇਸ਼ਾ ਹੀ ਮੋਹਰੀ ਹੋ ਕੇ ਲੜੇ ਹਨ ਅਤੇ ਸਭ ਤੋਂ ਜ਼ਿਆਦਾ ਕੁਰਬਾਨੀਆਂ ਵੀ ਸਿੱਖਾਂ ਨੇ ਹੀ ਦਿਤੀਆਂ ਹਨ ਅਤੇ ਸਭ ਤੋਂ ਵੱਧ ਨੁਕਸਾਨ ਵੀ ਸਿੱਖਾਂ ਨੂੰ ਹੀ ਸਹਿਣਾ ਪਿਆ, ਪਰ ਬਦਕਿਸਮਤੀ ਵੇਖੋ ਕਿ ਪਾਰਲੀਮੈਂਟ ਵਿਚ ਸੈਂਕੜੇ ਲੋਕਾਂ ਦੀਆਂ ਤਸਵੀਰਾਂ ਯਾਦਗਾਰ ਦੇ ਤੌਰ 'ਤੇ ਲਗਾਈਆਂ ਹਨ ਪਰ ਆਜ਼ਾਦੀ ਦੇ 57 ਸਾਲ ਬੀਤਣ ਦੇ ਬਾਵਜੂਦ ਵੀ ਸਿੱਖਾਂ ਦੀ ਕਦਰ ਕਿਸੇ ਨਹੀਂ ਪਾਈ। ਤਸਵੀਰਾਂ ਲਾਉਣ ਲਈ ਵੀ ਤਿੰਨ ਸਾਲ ਜੱਦੋ ਜਹਿਦ ਕਰਨੀ ਪਈ। ਤਦ ਕਿਤੇ ਜਾ ਕੇ ਇਹ ਸੁਭਾਗਾ ਦਿਨ ਵੇਖਣ ਨੂੰ ਮਿਲਿਆ।

ਮਾਸਟਰ ਤਾਰਾ ਸਿੰਘ ਜੀ ਉਹ ਮਹਾਨ ਹਸਤੀ ਸਨ ਜਿਨ੍ਹਾਂ ਦਾ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਸਭ ਤੋਂ ਵੱਧ ਰਸੂਖ਼ ਸੀ। ਉਨ੍ਹਾਂ ਦਾ ਇਕ ਸ਼ਬਦ ਕਰੋੜਾਂ ਹਿੰਦੂਆਂ ਤੇ ਸਿੱਖਾਂ ਦੀਆਂ ਤਕਦੀਰਾਂ ਨੂੰ ਬਦਲਣ ਦੀ ਸਮਰਥਾ ਰੱਖਦਾ ਸੀ। ਅਸੀਂ ਇਤਿਹਾਸ ਨੂੰ ਜਾਂ ਤਾਂ ਗੌਲ਼ਦੇ ਨਹੀਂ ਜਾਂ ਜਲਦੀ ਹੀ ਭੁੱਲ ਜਾਂਦੇ ਹਾਂ, ਮਾਸਟਰ ਤਾਰਾ ਸਿੰਘ ਉਹ ਹਸਤੀ ਸਨ ਜਿਸ ਦਾ ਰਿਣ ਕੋਈ ਵੀ ਨਹੀਂ ਚੁਕਾ ਸਕਦਾ ਹੈ।

ਇਹ ਬੜੀ ਮੰਦਭਾਗੀ ਗੱਲ ਹੈ ਕਿ ਵੱਡੀ ਗਿਣਤੀ ਵਿਚ ਲੋਕਾਂ ਨੂੰ ਪਤਾ ਨਹੀਂ ਹੋਵੇਗਾ ਕਿ ਭਾਰਤ ਦੀ ਵੰਡ ਵੇਲੇ ਕੀ ਕੀ ਅਹਿਮ ਘਟਨਾਵਾਂ ਵਾਪਰੀਆਂ। ਦੇਸ਼ ਦੀ ਵੰਡ ਤਾਂ 14 ਅਗਸਤ 1947 ਨੂੰ ਹੋ ਗਈ ਸੀ ਤੇ ਭਾਰਤ ਵੀ 15 ਅਗਸਤ 1947 ਨੂੰ ਆਜ਼ਾਦ ਹੋ ਗਿਆ ਸੀ, ਪਰ ਪੰਜਾਬ ਨੂੰ ਪਾਕਿਸਤਾਨ ਵਿਚ ਜਾਣੋਂ ਕਿਸ ਨੇ ਬਚਾਇਆ, ਇਹ ਬਹੁਤ ਘੱਟ ਲੋਕਾਂ ਨੂੰ ਪਤਾ ਹੋਵੇਗਾ।

ਇਹ ਗੱਲ ਦਾ ਸਭ ਨੂੰ ਪਤਾ ਹੈ ਕਿ ਇਕ ਮੁੱਠ ਭਾਰਤ ਨੂੰ ਫਿਰਕਾ ਪ੍ਰਸਤੀ ਦੇ ਆਧਾਰ 'ਤੇ ਵੰਡਿਆ ਗਿਆ ਅਤੇ ਮੁਸਲਿਮ ਬਹੁ-ਗਿਣਤੀ ਵਾਲੇ ਇਲਾਕੇ ਇਕੱਠੇ ਕਰਕੇ



ਇਕ ਨਵਾਂ ਦੇਸ਼ ਪਾਕਿਸਤਾਨ ਕਾਇਮ ਕੀਤਾ ਗਿਆ। ਬਹੁ-ਗਿਣਤੀ ਵਾਲੇ ਸੰਕਲਪ ਦੇ ਆਧਾਰ 'ਤੇ ਹੀ ਪੂਰਬੀ ਅਤੇ ਪੱਛਮੀ ਪਾਕਿਸਤਾਨ ਬਣਿਆ। ਪਰ ਕੀ ਅਸੀਂ ਕਦੀ ਸੋਚਿਆ ਹੈ ਕਿ ਜਦੋਂ ਵੰਡ ਦਾ ਆਧਾਰ ਧਰਮ ਸੀ ਤਾਂ ਪੂਰੇ ਦਾ ਪੂਰਾ ਪੰਜਾਬ ਜਿਥੇ ਬਹੁ-ਗਿਣਤੀ ਮੁਸਲਮਾਨਾਂ ਦੀ ਸੀ, ਪਾਕਿਸਤਾਨ ਵਿਚ ਕਿਉਂ ਨਾ ਚਲਾ ਗਿਆ? ਜੇ ਅਜਿਹਾ ਵਾਪਰ ਜਾਂਦਾ ਤਾਂ ਪਾਕਿਸਤਾਨ ਨੇ ਦਿੱਲੀ ਤੋਂ 500 ਕਿਲੋਮੀਟਰ ਦੂਰ ਨਹੀਂ ਸਗੋਂ ਬਹੁਤ ਨੇੜੇ ਹੋਣਾ ਸੀ ਤੇ ਭਾਰਤ ਦੀ ਸੁਰੱਖਿਆ ਤਾਂ ਖ਼ਤਰੇ ਵਿਚ ਹੋਣੀ ਸੀ, ਆਰਥਿਕ ਤੌਰ 'ਤੇ ਵੀ ਹਾਲਤ ਮੰਦੀ ਹੀ ਹੋਣੀ ਸੀ। ਜਿਥੇ ਤੀਹ-ਪੈਂਤੀ ਪ੍ਰਤੀਸ਼ਤ ਪੰਜਾਬੀ ਅਣਵੰਡੇ ਪੰਜਾਬ ਵਿਚ ਰਹਿ ਗਏ ਸਨ ਅਤੇ ਵੰਡ ਤੋਂ ਬਾਅਦ ਹੋਏ ਕਤਲੇਆਮ ਦਾ ਸ਼ਿਕਾਰ ਨਹੀਂ ਹੋਏ ਸਨ। ਉਨ੍ਹਾਂ ਨਾਲ ਵੀ ਰੱਬ ਜਾਣੇ ਕੀ ਵਾਪਰਦਾ।

ਕੀ ਅਸੀਂ ਕਦੇ ਸੋਚਿਆ ਹੈ ਕਿ ਅੱਧੇ ਪੰਜਾਬ ਅਤੇ ਬੰਗਾਲ ਨੂੰ ਪਾਕਿਸਤਾਨ ਵਿਚ ਜਾਣੋਂ ਕਿਸ ਨੇ ਰੋਕਿਆ ਤੇ ਇਨ੍ਹਾਂ ਨੂੰ ਕਿਸ ਨੇ ਬਚਾਇਆ? ਇਹ ਸਿਰਫ਼ ਇਕ ਵਿਅਕਤੀ ਦੀ ਦ੍ਰਿਸ਼ਟੀ ਅਤੇ ਯਤਨਾਂ ਸਦਕਾ ਸੰਭਵ ਹੋਇਆ। ਇਸ ਵਿਅਕਤੀ ਦਾ ਨਾਂ ਸੀ ਮਾਸਟਰ ਤਾਰਾ ਸਿੰਘ। ਉਹ ਅਕਾਲੀ ਪਾਰਟੀ ਦਾ ਆਗੂ ਸੀ ਤੇ ਸਿੱਖਾਂ ਦਾ ਇਕੋ ਇਕ ਤਰਜਮਾਨ ਜਿਸ ਨੇ ਪੰਜਾਬ ਨੂੰ ਬਚਾ ਲਿਆ। ਜੇ ਮਾਸਟਰ ਤਾਰਾ ਸਿੰਘ ਦ੍ਰਿੜ ਸਟੈਂਡ ਨਾ ਲੈਂਦੇ ਤਾਂ ਭਾਰਤ ਦਾ ਨਕਸ਼ਾ ਕੁਝ ਹੋਰ ਹੀ ਹੋਣਾ ਸੀ।

ਅਜਿਹੀ ਮਹਾਨ ਹਸਤੀ ਨੂੰ ਅਸੀਂ ਕਿੰਨੀ ਆਸਾਨੀ ਨਾਲ ਭੁੱਲ ਗਏ ਹਾਂ। ਇਹ ਅਕ੍ਰਿਤਘਣਤਾ ਦਾ ਆਭਾਸ ਪ੍ਰਗਟਾਉਂਦਾ ਹੈ। ਬੜੇ ਅਫ਼ਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਕਿਸੇ ਵੀ ਇਤਿਹਾਸ ਦੀ ਕਿਤਾਬ ਵਿਚ ਇਸ ਗੱਲ ਦਾ ਜ਼ਿਕਰ ਨਹੀਂ ਹੈ ਕਿ ਮਾਸਟਰ ਤਾਰਾ ਸਿੰਘ ਨੇ ਅੱਧੇ ਪੰਜਾਬ, ਜਿਸ ਵਿਚ ਹੁਣ ਵਾਲਾ ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਸ਼ਾਮਲ ਹਨ, ਨੂੰ ਕਿਵੇਂ ਭਾਰਤ ਨਾਲ ਜੋੜੀ ਰੱਖਿਆ। ਪੰਜਾਬ ਦੀ ਵੰਡ ਦੀ ਮੰਗ ਸਭ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ ਜੀ ਨੇ ਹੀ ਕੀਤੀ ਸੀ, ਜਦੋਂ ਸਰ ਸਟੈਂਫਰਡ ਕਰਿਪਸ ਨੇ 1942 ਦੇ ਖਰੜੇ ਦੀ ਘੋਸ਼ਣਾ ਕੀਤੀ ਸੀ। ਮਾਸਟਰ ਤਾਰਾ ਸਿੰਘ ਨੇ ਸਰ ਸਟੈਂਫਰਡ ਕਰਿਪਸ ਨੂੰ ਭੇਜੇ ਗਏ ਯਾਦ ਪੱਤਰ ਵਿਚ ਮੰਗ ਕੀਤੀ ਸੀ ਕਿ 'ਸਿੱਖਾਂ ਨੂੰ ਆਪਸੀ ਸਿਆਸੀ ਹਸਤੀ ਦੀ ਉਦੋਂ ਤੱਕ ਪ੍ਰਾਪਤੀ ਨਹੀਂ ਹੋ ਸਕਦੀ ਤੇ ਉਹ ਉਦੋਂ ਤੱਕ ਆਪਣੇ ਹਿੱਤਾਂ ਦੀ ਰੱਖਿਆ ਨਹੀਂ ਕਰ ਸਕਦੇ, ਜਦੋਂ ਤੱਕ ਦਰਿਆ ਰਾਵੀ ਨੂੰ ਹੱਦ ਮੰਨ ਕੇ ਪੰਜਾਬ ਨੂੰ ਦੋ ਹਿੱਸਿਆਂ ਵਿਚ ਨਹੀਂ ਵੰਡਿਆ ਗਿਆ। ਜੇ ਤੁਸੀਂ ਮੁਸਲਿਮ ਬਹੁਗਿਣਤੀ ਵਾਲੇ ਪੰਜਾਬ ਦੇ ਇਲਾਕੇ ਹਿੰਦੁਸਤਾਨ ਨਾਲੋਂ ਵੱਖ ਕਰ ਸਕਦੇ ਹੋ ਤਾਂ ਤੁਸੀਂ ਸਿੱਖਾਂ ਨੂੰ ਉਨ੍ਹਾਂ ਦੀ ਸੁਰੱਖਿਆ ਲਈ ਇਕ ਵੱਖਰਾ ਖਿੱਤਾ, ਜਿਸ ਵਿਚ ਉਹ ਇਕ ਵੱਖਰੇ ਭਾਈਚਾਰੇ ਵਜੋਂ ਰਾਜ ਕਰ ਸਕਣ, ਦੇਣ ਤੋਂ ਕਿਵੇਂ ਇਨਕਾਰ ਕਰ ਸਕਦੇ ਹੋ?' ਇਸ ਮੰਗ ਦਾ ਉਦੇਸ਼ ਪੰਜਾਬ ਦੀ ਵੰਡ ਦੀ ਮੰਗ ਉੱਤੇ ਜ਼ੋਰ ਦੇਣਾ ਸੀ। ਇਸ ਤੋਂ ਬਾਅਦ ਆਪਣੀ ਸਥਿਤੀ ਹੋਰ ਸਪਸ਼ਟ ਕਰਨ ਲਈ ਉਨ੍ਹਾਂ ਆਜ਼ਾਦ ਪੰਜਾਬ ਦੀ ਮੰਗ ਰੱਖ ਦਿਤੀ।

ਪੰਜਾਬ ਵਿਚ ਉਦੋਂ ਕੁਲੀਸ਼ਨ ਸਰਕਾਰ ਸੀ ਜਿਸ ਦੀ ਅਗਵਾਈ ਸਰ ਖਿਜ਼ਰ ਹਯਾਤ ਖਾਂ ਦੇ ਹੱਥ ਸੀ ਅਤੇ ਜਿਸ ਵਿਚ ਕਾਂਗਰਸ ਅਤੇ ਅਕਾਲੀ ਮੰਤਰੀ ਸ਼ਾਮਲ ਸਨ।

ਮਾਰਚ 1947 ਵਿਚ ਮੁਸਲਿਮ ਲੀਗ ਹਯਾਤ ਖਾਂ ਦਾ ਅਸਤੀਫ਼ਾ ਲੈਣ ਵਿਚ ਸਫ਼ਲ ਹੋ ਗਈ ਤਾਂ ਕਿ ਉਹ ਆਪਣੀ ਸਰਕਾਰ ਸਥਾਪਤ ਕਰ ਸਕੇ। ਤਿੰਨ ਮਾਰਚ ਨੂੰ ਸਾਰੇ ਐਮ.ਐਲ.ਏ. ਅਸੈਂਬਲੀ ਹਾਲ ਵਿਚ ਜਮ੍ਹਾਂ ਸਨ ਤੇ ਉਹ 'ਪਾਕਿਸਤਾਨ ਜ਼ਿੰਦਾਬਾਦ' ਦੇ ਨਾਅਰੇ ਲਾ ਰਹੇ ਸਨ। ਪੂਰੇ ਚੈਂਬਰ ਨੂੰ ਮੁਸਲਿਮ ਆਗੂਆਂ ਨੇ ਘੇਰਿਆ ਹੋਇਆ ਸੀ। ਮਾਸਟਰ ਤਾਰਾ ਸਿੰਘ ਨੇ ਹੌਂਸਲਾ ਕੀਤਾ ਤੇ ਪੌੜੀਆਂ ਉੱਪਰ ਚੜ੍ਹ ਕੇ ਆਪਣੀ ਸ੍ਰੀ ਸਾਹਿਬ ਹਵਾ ਵਿਚ ਲਹਿਰਾਈ ਤੇ ਮੁਸਲਿਮ ਆਵਾਮ ਦੇ ਨਾਅਰਿਆਂ ਦੇ ਜਵਾਬ ਵਿਚ ਨਾਹਰਾ ਲਾਇਆ 'ਪਾਕਿਸਤਾਨ ਮੁਰਦਾਬਾਦ'। ਉਨ੍ਹਾਂ ਦਾ ਇਹ ਇਸ਼ਾਰਾ ਸੀ ਕਿ ਸਿੱਖ ਆਪਣੀ ਪੂਰੀ ਵਾਹ ਲਾ ਕੇ ਪਾਕਿਸਤਾਨ ਕਾਇਮ ਕੀਤੇ ਜਾਣ ਦਾ ਵਿਰੋਧ ਕਰਨ ਲਗੇ। ਇਹ ਮਾਸਟਾਰ ਤਾਰਾ ਸਿੰਘ ਜੀ ਦੇ ਹੌਂਸਲੇ ਦੀ ਬਦੌਲਤ ਹੀ ਸੀ ਕਿ ਪੰਜਾਬ ਵਿਚ ਮੁਸਲਿਮ ਲੀਗ ਦੀ ਸਰਕਾਰ ਸਥਾਪਤ ਨਹੀਂ ਕੀਤੀ ਜਾ ਸਕੀ। ਮਾਸਟਰ ਤਾਰਾ ਸਿੰਘ ਨੇ ਆਪਣੀ ਜਾਨ ਉੱਤੇ ਖੇਡ ਕੇ ਅਜਿਹਾ ਕੀਤਾ। ਸਿਆਸੀ ਮਾਹਰਾਂ ਦਾ ਕਹਿਣਾ ਹੈ ਕਿ ਮਾਸਟਰ ਤਾਰਾ ਸਿੰਘ ਜੀ ਦੇ ਵਾਹਦ ਇਸ ਕਦਮ ਨਾਲ ਭਾਰਤ ਦੇ ਇਤਿਹਾਸ ਦਾ ਪੂਰਾ ਵਹਿਣ ਹੀ ਤਬਦੀਲ ਹੋ ਗਿਆ। ਇਹ ਇਕ ਅਜਿਹਾ ਕਦਮ ਸੀ ਜਿਸ ਨੇ ਅੱਧਾ ਪੰਜਾਬ ਪਾਕਿਸਤਾਨ ਦੀ ਝੋਲੀ ਡਿੱਗਣੋਂ ਬਚਾ ਲਿਆ।

ਮਾਸਟਰ ਤਾਰਾ ਸਿੰਘ ਜੀ ਨੂੰ ਇਸ ਦੀ ਬੜੀ ਵੱਡੀ ਕੀਮਤ ਅਦਾ ਕਰਨੀ ਪਈ। ਲਾਹੌਰ ਤੇ ਪੰਜਾਬ ਦੇ ਪੱਛਮੀ ਹਿੱਸਿਆਂ ਵਿਚ ਮੁਸਲਮਾਨਾਂ ਨੇ ਫਿਰਕੂ ਦੰਗੇ ਸ਼ੁਰੂ ਕਰ ਦਿਤੇ ਜਿਸ ਵਿਚ ਹਜ਼ਾਰਾਂ ਸਿੱਖਾਂ ਅਤੇ ਹਿੰਦੂਆਂ ਨੂੰ ਕਤਲ ਕਰ ਦਿਤਾ ਗਿਆ। ਉਨ੍ਹਾਂ ਦੇ ਘਰ ਤਬਾਅ ਕਰ ਦਿਤੇ ਗਏ। ਬਦਲੇ ਦੀ ਭਾਵਨਾ ਨਾਲ, ਫਿਰਕੂਆਂ ਨੇ ਮਾਸਟਰ ਤਾਰਾ ਸਿੰਘ ਜੀ ਦਾ ਘਰ ਵੀ ਤਬਾਹ ਕਰ ਦਿਤਾ ਅਤੇ ਉਨ੍ਹਾਂ ਦੇ 59 ਰਿਸ਼ਤੇਦਾਰਾਂ ਨੂੰ ਵੀ ਕਤਲ ਕਰ ਦਿਤਾ ਗਿਆ। ਸਾਰੇ ਹਿੰਦੂ ਲੀਡਰਾਂ, ਜਿਨ੍ਹਾਂ ਵਿਚ ਭੀਮ ਸੈਨ ਸੱਚਰ, ਗੋਪੀ ਚੰਦ ਭਾਰਗਵ, ਮਹਾਸ਼ਾ ਕ੍ਰਿਸ਼ਨ, ਮਹਾਸ਼ਾ ਖ਼ੁਸ਼ਹਾਲ ਚੰਦ, ਸ਼ਾਮਲ ਸਨ, ਨੇ ਇਕ ਪਾਕਿਸਤਾਨ ਵਿਰੋਧੀ ਮੁਹਾਜ਼ ਕਾਇਮ ਕੀਤਾ ਅਤੇ ਇਸ ਦਾ ਵਾਹਦ ਡਿਕਟੇਟਰ ਮਾਸਟਰ ਤਾਰਾ ਸਿੰਘ ਨੂੰ ਥਾਪਿਆ ਗਿਆ।

ਅੰਗਰੇਜ਼ ਸਰਕਾਰ ਨੇ ਵੀ ਸਿੱਖ ਲੀਡਰ ਉਤੇ ਦਬਾਅ ਪਾਉਣ ਦਾ ਯਤਨ ਕੀਤਾ ਕਿ ਉਹ ਮੁਸਲਿਮ ਲੀਗ ਦਾ ਸਾਥ ਦੇਣ। ਮੁਹੰਮਦ ਅਲੀ ਜਿਨਾਹ ਮਾਸਟਰ ਤਾਰਾ ਸਿੰਘ ਨੂੰ 2 ਅਪ੍ਰੈਲ ਨੂੰ ਸਰ ਤੇਜਾ ਸਿੰਘ ਮਲਿਕ ਦੇ ਘਰ ਮਿਲੇ ਤੇ ਉਨ੍ਹਾਂ ਨੇ ਸਿੱਖਾਂ ਦਾ ਦਿਲ ਜਿੱਤਣ ਦੀ ਹਰ ਸੰਭਵ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਇਹ ਵੀ ਪੇਸ਼ਕਸ਼ ਕੀਤੀ ਕਿ ਉਹ ਪਾਕਿਸਤਾਨ ਦੇ ਅੰਦਰ ਸਿੱਖਾਂ ਨੂੰ ਇਕ ਖ਼ੁਦਮੁਖਤਾਰ ਇਲਾਕਾ ਦੇ ਦੇਣਗੇ। ਪਰ ਮਾਸਟਰ ਤਾਰਾ ਸਿੰਘ ਨੇ ਉਨ੍ਹਾਂ ਦੀਆਂ ਸਾਰੀਆਂ ਪੇਸ਼ਕਸ਼ਾਂ ਨੂੰ ਠੁਕਰਾ ਦਿਤਾ ਤੇ ਉਨ੍ਹਾਂ ਨੇ ਹਿੰਦੁਸਤਾਨ ਦੇ ਨਾਲ ਰਹਿਣ ਦਾ ਐਲਾਨ ਕੀਤਾ। ਕਾਂਗਰਸ ਨੇ ਵੀ ਪੰਜਾਬ ਦੀ ਵੰਡ ਦੀ ਹਮਾਇਤ ਕੀਤੀ। ਇਸ ਤਰ੍ਹਾਂ ਮਾਸਟਰ ਜੀ ਪਾਕਿਸਤਾਨ ਦੇ ਵਿਰੋਧ ਦਾ ਪ੍ਰਤੀਕ ਬਣ ਗਏ। ਅੰਗਰੇਜ਼ ਸਰਕਾਰ ਨੇ 3 ਜੂਨ ਨੂੰ ਭਾਰਤ ਨੂੰ ਆਜ਼ਾਦ ਕਰਨ ਅਤੇ ਪੰਜਾਬ ਦੀ ਵੰਡ ਕਰਨ ਦਾ ਐਲਾਨ ਕਰ ਦਿਤਾ ਅਤੇ ਸਰਹੱਦ ਨਿਸ਼ਚਿਤ ਕਰਨ ਲਈ ਸਰਹੱਦੀ ਕਮਿਸ਼ਨ ਕਾਇਮ ਕਰ ਦਿਤਾ।



14 ਅਗਸਤ 1947 ਨੂੰ ਦੋ ਪੰਜਾਬ ਬਣ ਗਏ। ਪੂਰਬੀ ਪੰਜਾਬ ਭਾਰਤ ਵਿਚ ਰਿਹਾ ਅਤੇ ਪੱਛਮੀ ਪੰਜਾਬ ਪਾਕਿਸਤਾਨ ਵਿਚ ਚਲਾ ਗਿਆ।

ਆਜ਼ਾਦੀ ਤੋਂ ਬਾਅਦ ਵੀ ਮਾਸਟਰ ਜੀ ਨੇ ਇਸ ਸੰਕਲਪ ਉੱਤੇ ਪਹਿਰਾ ਦਿਤਾ ਕਿ ਸਿੱਖਾਂ ਦੀ ਇਕ ਵੱਖਰੀ ਪਛਾਣ ਕਾਇਮ ਰਹਿਣੀ ਚਾਹੀਦੀ ਹੈ। ਪੰਜਾਬ ਵਿਚ ਪੰਜਾਬੀ ਨੂੰ ਸਰਕਾਰੀ ਭਾਸ਼ਾ ਐਲਾਨੇ ਜਾਣ ਲਈ ਅੰਦੋਲਨ ਵੀ ਮਾਸਟਰ ਤਾਰਾ ਸਿੰਘ ਜੀ ਵੱਲੋਂ ਹੀ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਵਿਚ ਉਨ੍ਹਾਂ ਨੂੰ ਸਫ਼ਲਤਾ ਵੀ ਮਿਲੀ।

ਇਸ ਤਰ੍ਹਾਂ ਮਹਾਨ ਯੋਧਾ ਮਾਸਟਰ ਤਾਰਾ ਸਿੰਘ ਪੰਜਾਬ ਅਤੇ ਪੰਜਾਬੀਆਂ ਨੂੰ ਉਨ੍ਹਾਂ ਦਾ ਬਣਦਾ ਹੱਕ ਦਿਵਾਉਣ ਦੇ ਆਖਰੀ ਸੁਆਸਾਂ ਤੱਕ ਸੰਘਰਸ਼ਸ਼ੀਲ ਰਿਹਾ।

ਇਥੇ ਇਹ ਜ਼ਿਕਰ ਕਰਨਾ ਵੀ ਕੁਥਾਂ ਨਹੀਂ ਹੋਵੇਗਾ ਕਿ ਸਿੱਖ ਲੀਡਰਸ਼ਿਪ ਦੇ ਬਹੁਤ ਸਾਰੇ ਉੱਘੇ ਲੀਡਰ ਕਦੀ ਨਾ ਕਦੀ ਉਨ੍ਹਾਂ ਦੇ ਪ੍ਰਭਾਵ ਹੇਠਾਂ ਰਹੇ ਹਨ। ਪੰਜਾਬ ਦੇ ਸਾਬਕਾ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਮਾਸਟਰ ਜੀ ਦੇ ਸਕੱਤਰ ਰਹੇ, ਭਾਰਤ ਦੇ ਪਹਿਲੇ ਰੱਖਿਆ ਮੰਤਰੀ ਸਰਦਾਰ ਬਲਦੇਵ ਸਿੰਘ ਨੂੰ ਮਾਸਟਰ ਜੀ ਨੇ ਹੀ ਨਾਮਜ਼ਦ ਕੀਤਾ ਸੀ ਅਤੇ ਸਰਦਾਰ ਸਵਰਨ ਸਿੰਘ ਨੂੰ ਲਾਹੌਰ ਵਿਚ ਮੰਤਰੀ ਅਤੇ ਅਸੈਂਬਲੀ ਵਿਚ ਅਕਾਲੀ ਆਗੂ ਵੀ ਮਾਸਟਰ ਜੀ ਨੇ ਹੀ ਬਣਾਇਆ ਸੀ। ਸਰਦਾਰ ਹੁਕਮ ਸਿੰਘ ਜਿਹੜੇ 1962 ਵਿਚ ਪਾਰਲੀਮੈਂਟ ਦੇ ਮੈਂਬਰ ਬਣੇ ਤੇ ਕਾਫ਼ੀ ਸਮਾਂ ਲੋਕ ਸਭਾ ਦੇ ਸਪੀਕਰ ਵੀ ਰਹੇ, ਉਨ੍ਹਾਂ ਨੂੰ ਵੀ ਬਣਾਉਣ ਵਾਲੇ ਮਾਸਟਰ ਤਾਰਾ ਸਿੰਘ ਜੀ ਹੀ ਸਨ। ਸਰਦਾਰ ਬੂਟਾ ਸਿੰਘ ਨੂੰ 1961 ਵਿਚ ਮਾਸਟਰ ਜੀ ਨੇ ਮੈਂਬਰ ਪਾਰਲੀਮੈਂਟ ਬਣਾਇਆ।

ਮਾਸਟਰ ਤਾਰਾ ਸਿੰਘ ਜੀ ਦਾ 22 ਨਵੰਬਰ 1967 ਨੂੰ ਦਿਹਾਂਤ ਹੋ ਗਿਆ। ਉਹ ਭਾਵੇਂ ਸਰੀਰਕ ਤੌਰ 'ਤੇ ਸਾਥੋਂ ਜੁਦਾ ਹੋ ਗਏ ਹਨ, ਪਰ ਉਹ ਪੰਜਾਬੀਆਂ ਦੇ ਦਿਲਾਂ ਵਿਚ ਹਮੇਸ਼ਾ ਜਿੰਦਾ ਰਹਿਣਗੇ ਅਤੇ ਇਤਿਹਾਸ ਦੇ ਪੰਨੇ ਹਮੇਸ਼ਾ ਉਨ੍ਹਾਂ ਨੂੰ ਯਾਦ ਕਰਦੇ ਰਹਿਣਗੇ। ਅਜਿਹੇ ਮਹਾਨ ਪੰਜਾਬੀ ਸਪੂਤ ਨੂੰ ਲੱਖ ਲੱਖ ਪ੍ਰਣਾਮ।

(ਸਤੰਬਰ 2003 ਵਿਚ)

# 44

# ਸਰਦਾਰ ਬਹਾਦਰ ਸ. ਉਜਲ ਸਿੰਘ ਦੀਆਂ ਅਦੁੱਤੀ ਸੇਵਾਵਾਂ

ਜਗਤ ਪ੍ਰਸਿੱਧ ਪੱਤਰਕਾਰ ਤੇ ਲੇਖਕ ਸ. ਖੁਸ਼ਵੰਤ ਸਿੰਘ ਦੇ ਘਰ ਸ. ਉਜਲ ਸਿੰਘ ਦੇ ਦਰਸ਼ਨ ਕਰਨ ਦਾ ਅਵਸਰ ਮਿਲਿਆ। ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਬਣਨ ਸਾਰ ਸ. ਖੁਸ਼ਵੰਤ ਸਿੰਘ ਦੇ ਘਰ ਗਏ। ਉਥੇ ਉਨ੍ਹਾਂ ਦੇ ਚਾਚਾ ਸ. ਉਜਲ ਸਿੰਘ ਬੈਠੇ ਸਨ। ਗਿਆਨੀ ਜੀ ਨੇ ਝੁਕ ਕੇ ਸਰਦਾਰ ਜੀ ਨੂੰ ਨਮਸਕਾਰ ਕੀਤੀ ਅਤੇ ਅਸ਼ੀਰਵਾਦ ਮੰਗਿਆ। ਮੈਂ ਹੈਰਾਨ ਸਾਂ ਕਿ ਕਿਵੇਂ ਏਨਾ ਸਤਿਕਾਰ ਉਨ੍ਹਾਂ ਨੂੰ ਦੇ ਰਹੇ ਸਨ। ਜਿੰਨੀ ਦੇਰ ਉਥੇ ਬੈਠੇ, ਗਿਆਨੀ ਜੀ ਉਨ੍ਹਾਂ ਦੀ ਤਾਰੀਫ਼ ਹੀ ਕਰਦੇ ਰਹੇ ਅਤੇ ਆਪਣੀਆਂ ਪੁਰਾਣੀਆਂ ਯਾਦਾਂ ਤਾਜ਼ਾ ਕਰਦੇ ਰਹੇ। ਜਦ ਅਸੀਂ ਵਾਪਸ ਗਏ ਤਾਂ ਕਾਰ ਵਿਚ ਮੈਂ ਗਿਆਨੀ ਜੀ ਤੋਂ ਪੁੱਛਿਆ। ਉਨ੍ਹਾਂ ਕਿਹਾ ਕਿ ਜੋ ਰੋਲ ਸ. ਉਜਲ ਸਿੰਘ ਜੀ ਨੇ ਸਿੱਖ ਧਰਮ ਪ੍ਰਤੀ ਅਦਾ ਕੀਤਾ ਹੈ, ਉਹ ਵਿਰਲੇ ਲੋਕਾਂ ਦੇ ਹਿੱਸੇ ਆਇਆ ਹੈ। ਉਨ੍ਹਾਂ ਜੋ ਖ਼ਾਸ ਗੱਲ ਦਸੀ ਕਿ ਬਾਵਜੂਦ ਰੱਜੇ ਪੁੱਜੇ ਘਰ ਵਿਚ ਜਨਮ ਲੈਣ ਅਤੇ ਏਨੀ ਉੱਚੀ ਤਾਲੀਮ ਪਾ ਕੇ ਵੀ ਸ. ਉਜਲ ਸਿੰਘ ਪੂਰਨ ਗੁਰਸਿੱਖ ਅਤੇ ਹਲੀਮ ਰਹੇ। ਉਨ੍ਹਾਂ ਹਮੇਸ਼ਾ ਯਤਨ ਕੀਤਾ ਕਿ ਉਹ ਕੌਮ ਲਈ ਕੋਈ ਉਸਾਰੂ ਕੰਮ ਕਰ ਸਕਣ। ਜਦ ਉਹ ਜੂਨ 1966 ਵਿਚ ਪੰਜਾਬ ਦੇ ਗਵਰਨਰ ਬਣੇ ਤਾਂ ਉਸ ਵਕਤ ਰਾਸ਼ਟਰਪਤੀ ਰਾਜ ਸੀ ਤੇ ਹਰਿਆਣਾ ਵੱਖਰਾ ਸੂਬਾ ਬਣਨ ਦੀ ਤਿਆਰੀ ਵਿਚ ਸੀ। ਜਿਸ ਸਿਆਣਪ ਨਾਲ ਸਰਦਾਰ ਜੀ ਨੇ ਇਹ ਵੰਡ ਦਾ ਕੰਮ ਨਿਪਟਾਇਆ, ਦੋਵੇਂ ਰਾਜ ਇਨ੍ਹਾਂ ਤੋਂ ਖੁਸ਼ ਸਨ।

ਉਨ੍ਹਾਂ ਦੀ ਉਸ ਸਮੇਂ ਦੀ ਸਭ ਤੋਂ ਵੱਡੀ ਦੇਣ ਗੁਰੂ ਨਾਨਕ ਫਾਊਂਡੇਸ਼ਨ ਅਤੇ ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਦੀ ਸਥਾਪਨਾ ਹੈ। ਉਨ੍ਹਾਂ ਨੇ ਇਨ੍ਹਾਂ ਸੰਸਥਾਵਾਂ ਨੂੰ ਕੇਵਲ ਗੁਰੂਆਂ ਦੇ ਸੰਦੇਸ਼ ਨੂੰ ਸਾਰੀ ਦੁਨੀਆਂ ਦੇ ਲੋਕਾਂ ਤੱਕ ਪਹੁੰਚਾਉਣ ਲਈ ਇਨ੍ਹਾਂ ਦੀ ਬਣਤਰ ਗੈਰ ਸਿਆਸੀ ਰੱਖੀ, ਸਰਕਾਰੀ ਗ੍ਰਾਟਾਂ ਦਿਤੀਆਂ ਤੇ ਉੱਚ ਕੋਟੀ ਦੇ ਵਿਅਕਤੀ ਇਸ ਵਿਚ ਸ਼ਾਮਲ ਕੀਤੇ। ਮਹਾਰਾਜਾ ਯਾਦਵਿੰਦਰ ਸਿੰਘ ਇਨ੍ਹਾਂ ਦੋਵੇਂ ਕਮੇਟੀਆਂ ਦੇ ਪ੍ਰਧਾਨ ਰਹੇ ਅਤੇ ਗਿਆਨੀ ਜ਼ੈਲ ਸਿੰਘ ਨੂੰ ਜਨਰਲ ਸਕੱਤਰ ਬਣਾਇਆ ਗਿਆ। ਅੱਜ ਤੱਕ ਜੇ ਇਹ ਫਾਊਂਡੇਸ਼ਨਾਂ ਏਨੀਆਂ ਅਮੀਰ ਹਨ ਤੇ ਹਰ ਇਕ ਦੀ ਇਸ ’ਤੇ ਝਾਕ ਹੈ, ਉਹ ਸ. ਉਜਲ ਸਿੰਘ ਦੀ ਭਵਿੱਖਮੁਖੀ ਸੋਚਣ ਸ਼ਕਤੀ ਦੀ ਦੇਣ ਹੈ।

ਸ. ਉਜਲ ਸਿੰਘ ਦਾ ਜਨਮ ਜ਼ਿਲ੍ਹਾ ਸ਼ਾਹਪੁਰ ਦੇ ਪਿੰਡ ਹਦਾਲ ਵਿਚ 28 ਦਸੰਬਰ, 1895 ਨੂੰ ਹੋਇਆ। ਦਿੱਲੀ ਦਾ ਸੁਜਾਨ ਸਿੰਘ ਪਾਰਕ ਇਨ੍ਹਾਂ ਦੇ ਪਿਤਾ ਦੇ ਨਾਂ ’ਤੇ ਹੈ। ਸਰ ਸੋਭਾ ਸਿੰਘ ਇਨ੍ਹਾਂ ਦੇ ਵੱਡੇ ਭਰਾ ਸਨ ਜਿਨ੍ਹਾਂ ਨੇ ਨਵੀਂ ਦਿੱਲੀ ਦੀਆਂ ਕਈ ਵੱਡੀਆਂ



ਬਿਲਡਿੰਗਾਂ ਤੇ ਇੰਡੀਆ ਗੇਟ ਬਣਾਇਆ। ਖਾਲਸਾ ਸਕੂਲ ਅੰਮ੍ਰਿਤਸਰ ਤੇ ਫਿਰ ਸਰਕਾਰੀ ਕਾਲਜ, ਲਾਹੌਰ ਤੋਂ ਐਮ.ਏ. (ਇਤਿਹਾਸ) ਕੀਤੀ। ਉਹ ਹਾਕੀ ਟੀਮ ਦੇ ਕਪਤਾਨ ਸਨ। ਆਪ ਨੇ ਚੀਫ਼ ਖਾਲਸਾ ਦੀਵਾਨ ਵਿਚ ਕੰਮ ਕੀਤਾ ਜਿਥੇ ਉਨ੍ਹਾਂ ਨੂੰ ਸ. ਸੁੰਦਰ ਸਿੰਘ ਮਜੀਠੀਆ ਦੀ ਸੰਗਤ ਮਿਲੀ ਅਤੇ ਭਾਈ ਵੀਰ ਸਿੰਘ ਜੀ ਦੀ ਅਗਵਾਈ। ਅੰਗਰੇਜ਼ ਸਰਕਾਰ ਨੇ ਭਾਰਤ ਵਿਚ ਹੌਲੀ ਹੌਲੀ ਲੋਕ ਰਾਜ ਲਿਆਉਣ ਦਾ ਪ੍ਰੋਗਰਾਮ ਆਰੰਭ ਕਰ ਦਿਤਾ ਸੀ। 1916 ਵਿਚ ਇਕ ਫਾਰਮੂਲੇ ਅਨੁਸਾਰ ਮਿੰਟੋ ਮੌਰਲੇ ਰੀਫਾਰਮ ਸਕੀਮ ਦਾ ਐਲਾਨ ਹੋਇਆ ਜਿਸ ਵਿਚ ਸਿੱਖ ਹੱਕਾਂ ਵੱਲ ਧਿਆਨ ਨਾ ਦਿਤਾ ਗਿਆ। ਸ. ਉਜਲ ਸਿੰਘ ਨੂੰ ਸਿੱਖ ਕੇਸ ਪੇਸ਼ ਕਰਨ ਲਈ ਲਗਾਇਆ ਗਿਆ। 1926 ਵਿਚ ਕੁਝ ਚੋਣਵੇਂ ਵੋਟਰ ਬਣਾ ਕੇ ਕੁਝ ਮੈਂਬਰ ਪੰਜਾਬ ਵਿਚ ਚੁਣੇ ਗਏ। ਸ. ਉਜਲ ਸਿੰਘ 1926 ਵਿਚ ਬਿਨਾ ਮੁਕਾਬਲਾ ਜਿੱਤੇ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਢਲੇ ਮੈਂਬਰ ਵੀ ਸਨ। ਜਦ ਅਕਾਲੀਆਂ ਦੀ ਸਰਕਾਰ ਨਾਲ ਸੁਲ੍ਹਾ ਹੋਈ ਪਰ ਜੇਲ੍ਹ ਵਿਚੋਂ ਅਕਾਲੀ ਨਾ ਛੱਡੇ ਗਏ, ਇਸ ’ਤੇ ਰੋਸ ਵਜੋਂ ਸ. ਉਜਲ ਸਿੰਘ ਨੇ ਅਸੈਂਬਲੀ ਤੋਂ ਅਸਤੀਫ਼ਾ ਦੇ ਦਿਤਾ। 1930 ਵਿਚ ਮੁੜ ਬਿਨਾਂ ਮੁਕਾਬਲੇ ਉਹ ਜਿੱਤ ਗਏ।

ਪਹਿਲੀ ਗੋਲ ਮੇਜ਼ ਕਾਨਫਰੰਸ 1930 ਵਿਚ ਲੰਡਨ ਵਿਖੇ ਆਯੋਜਿਤ ਹੋਈ। ਸਿੱਖ ਕੌਮ ਵੱਲੋਂ ਸ. ਉਜਲ ਸਿੰਘ ਸ਼ਾਮਲ ਹੋਏ। ਨਤੀਜਾ ਕੁਝ ਵੀ ਨਾ ਨਿਕਲਿਆ। ਦੂਜੀ ਕਾਨਫਰੰਸ ਉਸੇ ਸਾਲ ਮੁੜ ਲੰਡਨ ਵਿਚ ਕੀਤੀ ਗਈ। ਉਸ ਵਿਚ ਵੀ ਸਿੱਖ ਕੌਮ ਦੀ ਪ੍ਰਤੀਨਿਧਤਾ ਕਰਨ ਦਾ ਅਵਸਰ ਸ. ਉਜਲ ਸਿੰਘ ਨੂੰ ਹੀ ਮਿਲਿਆ। ਮਹਾਤਮਾ ਗਾਂਧੀ ਵੀ ਇਸ ਵਿਚ ਸ਼ਾਮਲ ਸਨ। ਵਾਪਸ ਆ ਕੇ ਵਾਇਸਰਾਏ ਲਾਰਡ ਵਲਿੰਗਟਨ ਨੇ ਇਨ੍ਹਾਂ ਨੂੰ ਕਾਨਸਲਟੇਟਿਵ ਕਮੇਟੀ ਦਾ ਮੈਂਬਰ ਬਣਾ ਦਿਤਾ। ਜਦ ਅੰਗਰੇਜ਼ ਸਰਕਾਰ ਨੇ ਕਮਿਊਨਲ ਐਵਾਰਡ ਦਾ ਐਲਾਨ ਕੀਤਾ ਤਾਂ ਸਿੱਖਾਂ ਨੇ ਇਸ ਵਿਰੁੱਧ ਐਜੀਟੇਸ਼ਨ ਕਰ ਦਿਤੀ। ਸ. ਉਜਲ ਸਿੰਘ ਹਮੇਸ਼ਾ ਸਿੱਖ ਭਾਵਨਾਵਾਂ ਨਾਲ ਜੁੜੇ ਸਨ। ਉਨ੍ਹਾਂ ਅਸਤੀਫ਼ਾ ਦੇ ਦਿਤਾ। ਫਿਰ ਉਹ 1938 ਵਿਚ ਹੋਈਆਂ ਚੋਣਾਂ ਵਿਚ ਪੰਜਾਬ ਅਸੈਂਬਲੀ ਲਈ ਚੁਣੇ ਗਏ ਤੇ ਪੰਜਾਬ ਸਰਕਾਰ ਦੇ ਪਾਰਲੀਮੈਂਟਰੀ ਸਕੱਤਰ ਬਣੇ। ਪਰ 1942 ਦੀ ਭਾਰਤ ਛੱਡੋ ਅੰਦੋਲਨ ਕਰਕੇ ਮੁੜ ਅਸਤੀਫ਼ਾ ਦੇ ਦਿਤਾ ਹਾਲਾਂਕਿ ਉਹ ਕਾਂਗਰਸ ਪਾਰਟੀ ਦੇ ਮੈਂਬਰ ਨਹੀਂ ਸਨ।

ਅਕਾਲੀ ਪਾਰਟੀ ਦੇ ਟਿਕਟ ’ਤੇ 1945 ਦੀਆਂ ਚੋਣਾਂ ਵਿਚ ਉਹ ਸ਼ਹਿਰੀ ਹਲਕੇ ਤੋਂ ਗੋਪਾਲ ਸਿੰਘ ਕੌਮੀ ਨੂੰ ਹਰਾ ਕੇ ਐਮ.ਐਲ.ਏ. ਬਣੇ ਉਹ ਭਾਰਤ ਦੀ ਕਾਨੂੰਨਸਾਜ਼ ਅਸੈਂਬਲੀ ਦੇ ਪੰਜਾਬ ਵੱਲੋਂ ਮੈਂਬਰ ਚੁਣੇ ਗਏ ਜਿਥੇ ਉਨ੍ਹਾਂ ਵਿਧਾਨ ਬਣਾਉਣ ਵਕਤ ਵਡਮੁੱਲਾ ਹਿੱਸਾ ਪਾਇਆ।

ਭਾਰਤ ਦੀ ਵੰਡ ਵਿਚ ਉਹਨਾਂ ਦੀ ਸਾਰੀ ਜਾਇਦਾਦ ਅਤੇ ਜ਼ਮੀਨ ਪਾਕਿਸਤਾਨ ਵਿਚ ਰਹਿ ਗਈ। ਪੰਜਾਬ ਸਰਕਾਰ ਦੇ ਖਜ਼ਾਨਾ ਤੇ ਉਦਯੋਗ ਮੰਤਰੀ ਬਣੇ ਤੇ ਸ਼ਰਨਾਰਥੀਆਂ ਨੂੰ ਵਸਾਉਣ ਦਾ ਕੰਮ ਕੀਤਾ। ਭਾਈ ਵੀਰ ਸਿੰਘ ਜੀ ਦੀ ਦੋਹਤੀ ਅਤੇ ਸ. ਸੁੰਦਰ ਸਿੰਘ ਧੂਪੀਆ ਦੀ ਸਪੁੱਤਰੀ ਸੰਤ ਸੇਵ ਕੌਰ ਨਾਲ ਸ਼ਾਦੀ ਕੀਤੀ। ਕੁਝ ਮਹੀਨੇ ਪਹਿਲਾਂ ਹੀ ਬੀਬੀ ਜੀ ਸਵਰਗਵਾਸ ਹੋਏ ਹਨ। ਦਿੱਲੀ ਵਿਚ ਗੁਰਦੁਆਰਾ ਬੰਗਲਾ ਸਾਹਿਬ ਦੇ ਨੇੜੇ ਭਾਈ

ਵੀਰ ਸਿੰਘ ਸਾਹਿਤ ਸਦਨ ਸ. ਉਜਲ ਸਿੰਘ ਦੇ ਯਤਨਾਂ ਸਦਕਾ ਬਣਿਆਂ ਹੈ। ਸਰਦਾਰ ਜੀ ਦਾ ਕਮਾਲ ਇਹ ਸੀ ਕਿ ਬਿਲਡਿੰਗ ਵਿਚ ਕਈ ਪ੍ਰਾਈਵੇਟ ਦਫ਼ਤਰਾਂ ਨੂੰ ਦੇ ਕੇ ਪੱਕੇ ਤੌਰ 'ਤੇ ਆਮਦਨ ਦਾ ਪ੍ਰਬੰਧ ਕਰ ਦਿਤਾ ਤਾਂ ਜੋ ਸੰਸਥਾ ਆਪਣੇ ਪੈਰਾਂ 'ਤੇ ਖੜ੍ਹੀ ਰਹੇ।

1966 ਵਿਚ ਪੰਜਾਬ ਤੋਂ ਬਦਲ ਕੇ ਤਾਮਿਲਨਾਡੂ ਦੇ ਗਵਰਨਰ ਬਣ ਗਏ। ਮਦਰਾਸ ਦੇ ਸਿੱਖ ਅੱਜ ਵੀ ਇਨ੍ਹਾਂ ਨੂੰ ਯਾਦ ਕਰਦੇ ਹਨ। ਰਾਜ ਭਵਨ ਨੇੜੇ ਗੁਰੂ ਨਾਨਕ ਕਾਲਜ ਆਪ ਨੇ ਬਣਾਇਆ। ਜ਼ਮੀਨ ਇਕ ਵਿੰਗ ਵਿਚ ਅਲਾਟ ਕੀਤੀ ਤੇ ਅੱਜ ਸ਼ਾਨਦਾਰ ਕਾਲਜ ਚਲਾ ਰਿਹਾ ਹੈ। ਉਥੇ ਪੰਜਾਬ ਐਸੋਸੀਏਸ਼ਨ ਦੀ ਮਦਦ ਕਰਕੇ ਕਈ ਸਕੂਲ ਖੁੱਲ੍ਹਵਾਏ। ਹਰ ਸਾਲ ਪੰਜਾਬੀ ਉਥੇ ਉਨ੍ਹਾਂ ਦਾ ਅੱਜ ਵੀ ਜਨਮ ਦਿਨ ਮਨਾਉਂਦੇ ਹਨ। ਉਨ੍ਹਾਂ ਦਾ ਬੁੱਤ ਕਾਲਜ ਦੇ ਅਹਾਤੇ ਵਿਚ ਲੱਗਾ ਹੈ।

ਸਰਦਾਰ ਜੀ ਦੀ ਗੁਰੂ ਪ੍ਰਤੀ ਸ਼ਰਧਾ ਲਾਜਵਾਬ ਸੀ। ਉਹ ਜਿਥੇ ਵੀ ਜਾਂਦੇ, ਹਰ ਰੋਜ਼ ਗੁਰਦੁਆਰੇ ਜਾਂਦੇ ਸਨ। ਮਦਰਾਸ ਦੇ ਲੋਕ ਦੱਸਦੇ ਹਨ ਕਿ ਹਰ ਰੋਜ਼ ਘੜੀ ਵੇਖ ਕੇ 9 ਵਜੇ ਸਵੇਰੇ ਉਹ ਰਾਜ ਭਵਨ ਤੋਂ ਗੁਰਦੁਆਰਾ ਸਿੰਘ ਸਭਾ ਆਉਂਦੇ, ਜਦ ਵੀ ਉਹ ਮਦਰਾਸ ਹੁੰਦੇ। ਇਕ ਦਿਨ ਵੀ ਉਨ੍ਹਾਂ ਨਾਗਾ ਨਹੀਂ ਪਾਇਆ। ਇਹੋ ਉਨ੍ਹਾਂ ਦਾ ਗਵਰਨਰ ਪੰਜਾਬ ਸਮੇਂ ਸੈਕਟਰ-8 ਦੇ ਗੁਰਦੁਆਰੇ ਜਾਣ ਦਾ ਪ੍ਰੋਗਰਾਮ ਹੁੰਦਾ ਸੀ। ਸਾਰੀ ਉਮਰ ਉਨ੍ਹਾਂ ਗੁਰੂ ਦਾ ਲੜ ਨਹੀਂ ਛੱਡਿਆ। ਉਹੀ ਸਾਰੀਆਂ ਸਿੱਖ ਵਿਦਿਅਕ ਕਾਨਫਰੰਸਾਂ ਵਿਚ ਸ਼ਾਮਲ ਹੋਏ। 1970 ਤੋਂ ਉਹ ਸਰਗਰਮ ਪਬਲਿਕ ਜੀਵਨ ਤੋਂ ਰਿਟਾਇਰ ਹੋ ਗਏ ਤੇ ਦਿੱਲੀ ਹੈਲੀ ਰੋਡ ਵਾਲੀ ਕੋਠੀ ਵਿਚ ਰਹਿੰਦੇ ਰਹੇ। ਪਰ ਸਿੱਖ ਸਮਾਜਕ ਅਤੇ ਵਿਦਿਅਕ ਅਦਾਰਿਆਂ ਵਿਚ ਜ਼ਰੂਰ ਸ਼ਾਮਲ ਹੁੰਦੇ ਰਹੇ ਹਨ।

ਅੰਤ ਗੁਰੂ ਦਾ ਇਹ ਪਿਆਰਾ 88 ਸਾਲ ਦੀ ਉਮਰ ਭੋਗ ਕੇ 1983 ਵਿਚ ਗੁਰੂ ਦੇ ਚਰਨ ਵਿਚ ਜਾ ਬਿਰਾਜਿਆ। ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਹੁੰਦੇ ਹੋਏ ਆਪ ਸਸਕਾਰ ਵਿਚ ਸ਼ਾਮਲ ਹੋਏ। ਅੱਜ ਕੌਮ ਢੂੰਡਦੀ ਹੈ ਐਸੇ ਦਿਆਨਤਦਾਰ, ਲਾਇਕ, ਸੱਚੇ ਸ਼ਰਧਾਲੂ ਆਗੂਆਂ ਨੂੰ ਜੋ ਸਾਨੂੰ ਸੇਧ ਦੇ ਸਕਨ।

(11 ਫਰਵਰੀ 1996)



# 45

# ਰਾੜੇਵਾਲਾ ਨੂੰ ਡੇਗਣ ਲਈ ਡਾਕੂਆਂ ਨੂੰ ਉਭਾਰਿਆ ਗਿਆ

ਸਰਦਾਰ ਤਰਲੋਕ ਸਿੰਘ ਨੇ 'ਭਾਰਤ ਦਾ ਪਹਿਲਾ ਗੈਰ ਕਾਂਗਰਸੀ ਮੁਖ ਮੰਤਰੀ' ਦੇ ਸਿਰਲੇਖ ਹੇਠ ਸ. ਗਿਆਨ ਸਿੰਘ ਰਾੜੇਵਾਲਾ ਸਬੰਧੀ ਚੰਗਾ ਵੇਰਵਾ ਦੇਣ ਦਾ ਯਤਨ ਕੀਤਾ ਹੈ। ਇਸ ਦੇ ਉੱਤਰ ਵਿਚ ਬੇਨਤੀ ਹੈ ਕਿ ਪਹਿਲਾਂ ਸੰਵਿਧਾਨਕ ਮੁੱਖ ਮੰਤਰੀ ਤਾਂ ਕਰਨਲ ਰਘਬੀਰ ਸਿੰਘ ਹੀ ਸੀ ਅਤੇ ਇਹ ਗੱਲ ਵੱਖਰੀ ਹੈ ਕਿ ਮੁੱਖ ਮੰਤਰੀ ਬਣਨ ਤੋਂ ਬਾਅਦ ਲੋੜੀਂਦੀ ਬਹੁਸੰਮਤੀ ਨਾ ਰਹਿਣ ਕਾਰਨ ਖਰੀਦ ਦੇ ਮਾਲ ਕਾਰਨ ਅਤੇ ਖਾਸ ਕਰਕੇ ਤਿੰਨ ਕਮਿਊਨਿਸਟਾਂ ਦੀ ਇਮਦਾਦ ਸਦਕਾ ਰਾੜੇਵਾਲ ਸਾਹਿਬ ਮੁੱਖ ਮੰਤਰੀ ਬਣ ਗਏ।

ਦੂਜੇ ਪਾਸੇ ਗੈਰ ਕਾਂਗਰਸੀ ਮੁੱਖ ਮੰਤਰੀਆਂ ਵਿਚ ਪਹਿਲਾ ਨੰਬਰ ਤਾਂ ਕੇਰਲਾ ਦੇ ਮੁੱਖ ਮੰਤਰੀ ਨੰਬੂਦਰੀਪਾਦ ਦਾ ਆਉਂਦਾ ਹੈ, ਜਿਹੜੇ ਯੂਨਾਈਟਿਡ ਡੈਮੋਕਰੇਟਿਕ ਫਰੰਟ ਦੀ ਬਹੁਸੰਮਤੀ ਸਦਕਾ ਬਿਨਾਂ ਹੀਲ ਹੁੱਜਤ ਦੇ ਮੁੱਖ ਮੰਤਰੀ ਬਣੇ।

ਇਸ ਤੋਂ ਇਲਾਵਾ ਇਕ ਹੋਰ ਕਾਰਨ ਵੀ ਹੈ ਕਿ ਰਾਜ ਪ੍ਰਮੁੱਖ (ਮਹਾਰਾਜਾ ਸਾਹਿਬ ਜੋ ਰਾੜੇਵਾਲ ਦੇ ਭਾਣਜੇ ਸਨ) ਖੁਦ ਵੀ ਰਾੜੇਵਾਲਾ ਨੂੰ ਮੁੱਖ ਮੰਤਰੀ ਬਣਾਉਣ ਦੇ ਚਾਹਵਾਨ ਸਨ। ਇਸ ਤੋਂ ਪਹਿਲਾਂ 1948 ਵਿਚ ਜਦੋਂ ਸਰਦਾਰ ਪਟੇਲ ਨੇ ਰਾੜੇਵਾਲਾ ਨੂੰ ਪੈਪਸੂ ਬਣਾਉਣ ਸਮੇਂ ਮੁੱਖ ਮੰਤਰੀ ਨਾਮਜ਼ਦ ਕੀਤਾ ਸੀ ਉਦੋਂ ਅਕਾਲੀਆਂ ਨੇ ਇਸ ਵਿਰੁੱਧ ਭਾਰੀ ਅੰਦੋਲਨ ਕੀਤਾ ਤੇ ਕਿਸ਼ਨਗੜ੍ਹ ਗੋਲੀ ਕਾਂਡ ਤੇ ਮਾਲੇਰਕੋਟਲਾ ਪੱਤ ਲੁੱਟ ਕਾਂਡ ਸਦਕਾ ਮਾਮਾ-ਭਾਣਜਾ ਸਰਕਾਰ ਦੀ ਛੁੱਟੀ ਹੋਈ। ਸ. ਤਰਲੋਕ ਸਿੰਘ ਨੇ ਦੱਸਿਆ ਕਿ ਰਾੜੇਵਾਲਾ ਨੂੰ ਡੇਗਣ ਲਈ ਕੁਝ ਡਾਕੂਆਂ ਨੂੰ ਉਭਾਰਿਆ ਗਿਆ। ਇਨ੍ਹਾਂ ਵਿਚ ਜਿਸ ਡਾਕੂ ਦਾ ਨਾਂ ਦਿਤਾ ਗਿਆ ਹੈ ਉਹ ਜੱਗਾ ਨਹੀਂ ਜੰਗਾ ਸੀ ਜੋ ਕਰਨਲ ਰਘਬੀਰ ਸਿੰਘ (ਸਾਬਕਾ ਪੁਲਿਸ ਜਰਨੈਲ) ਦੀ ਕੋਠੀ ਵਿਚ ਰਹਿੰਦਾ ਸੀ ਤੇ ਰਾਤਾਂ ਨੂੰ ਦਹਿਸ਼ਤ ਪੈਦਾ ਕਰਨ ਲਈ ਪਿੰਡਾਂ ਵਿਚ ਡਾਕੇ ਮਾਰਦਾ ਹੁੰਦਾ ਸੀ। ਬਾਕੀ ਡਾਕੂ ਰੱਖਣ ਵਿਚ ਇਕੱਲਾ ਕਰਨਲ ਹੀ ਨਹੀਂ ਸੀ ਸਗੋਂ ਰਾੜੇਵਾਲਾ ਸਾਹਿਬ ਤੇ ਮਹਾਰਾਜਾ ਫਰੀਦਕੋਟ ਵੀ ਇਕੋ ਹੀ ਵੱਗ ਦੇ ਢੱਗੇ ਸਨ। ਉਸ ਵੇਲੇ ਇਕੱਲਾ ਜੰਗਾ ਸਿੰਘ ਹੀ ਨਹੀਂ ਸਗੋਂ ਸੰਗਰੂਰ ਵਿਚ ਨਮੋਲੀਆ ਬਿੱਲੂ ਪੰਡਤ, ਮਾਨਸਾ ਵਿਚ ਤੁੱਲੀ ਭੰਮਿਆਂ ਵਾਲਾ ਤੇ ਪਿਆਰਾ ਦੂਲੋਵਾਲੀਆ ਆਦਿ ਅਨੇਕਾਂ ਡਾਕੂਆਂ ਦੀਆਂ ਧਾੜਾਂ ਸਨ ਜਿਨ੍ਹਾਂ ਨੂੰ ਕੇਵਲ ਰਾਜੇ ਮਹਾਰਾਜੇ ਤੇ ਅਹਿਲਕਾਰ ਹੀ ਪਾਲ ਸਕਦੇ ਸਨ।

ਵੈਸੇ ਕਮਿਊਨਿਸਟਾਂ ਤੇ ਕਾਂਗਰਸ ਨੈਸ਼ਨਲ ਫਰੰਟ ਦੀ ਪਾਟੋਧਾੜ ਦਾ ਪੈਪਸੂ ਦੇ ਮੁਜ਼ਾਰੇ ਕਿਸਾਨਾਂ ਵੱਲੋਂ ਖੂਬ ਲਾਭ ਉਠਾਇਆ ਗਿਆ। ਰਾੜੇਵਾਲਾ ਦੇ ਏਲਚੀ

18 ਨਵੰਬਰ-52 ਨੂੰ ਲਾਲ ਕਮਿਊਨਿਸਟਾਂ ਦੀ ਪੰਜਾਬ ਕਿਸਾਨ ਸਭਾ ਦੀ ਉਗਰਾਹੀ ਕਾਨਫਰੰਸ ਵਿਖੇ ਗਏ ਜੋ ਮੁਜ਼ਾਰੇ ਕਿਸਾਨਾਂ ਨੂੰ ਮਾਲਕੀ ਦੀ ਬੁਰਕੀ ਦਾ ਲਾਲਚ ਦੇ ਕੇ ਤਿੰਨੇ ਕਮਿਊਨਿਸਟਾਂ ਦੀ ਵੀ ਇਮਦਾਦ ਲਈ ਹਾੜ੍ਹੇ ਕੱਢ ਰਹੇ ਸਨ। ਇਸ ਤੋਂ ਪਹਿਲਾਂ 29 ਮਈ 1952 ਨੂੰ ਮਾਨਸਾ ਮੰਡੀ ਵਿਖੇ ਮਾਲ ਮੰਤਰੀ ਚੌਧਰੀ ਰਾਮ ਸਿੰਘ ਅਤੇ ਖੇਤੀ ਮੰਤਰੀ ਸ੍ਰੀ ਦਾਰਾ ਸਿੰਘ ਦੀ ਪ੍ਰਧਾਨਗੀ ਹੇਠ ਲਾਲ ਝੰਡੇ ਹੇਠ ਕੀਤੀ ਕਾਮਰੇਡਾਂ ਦੀ ਕਾਨਫਰੰਸ ਵਿਚ ਦਰਜਨਾਂ ਬਿਸਵੇਦਾਰਾਂ ਨੇ ਮਾਰੂ ਜ਼ਮੀਨ ਬਿਨਾਂ ਮੁਆਵਜ਼ੇ ਦੇਣ ਦਾ ਐਲਾਨ ਕੀਤਾ।

ਵੈਸੇ ਸਰਦਾਰ ਤਰਲੋਕ ਸਿੰਘ, ਜੋ ਵੱਖ ਵੱਖ ਮੁੱਖ ਮੰਤਰੀਆਂ ਤੋਂ ਇਲਾਵਾ ਭਾਰਤ ਦੇ ਗ੍ਰਹਿ ਮੰਤਰੀ ਤੇ ਰਾਸ਼ਟਰਪਤੀ ਤੱਕ ਦੇ ਨਾਲ ਰਹੇ, ਨੂੰ ਕਾਫ਼ੀ ਜਾਣਕਾਰੀ ਹੈ। ਇਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਸਹੀ ਤੱਥਾਂ ਦੇ ਆਧਾਰ ’ਤੇ ਆਪਣੀਆਂ ਖੱਟੀਆਂ ਮਿੱਠੀਆਂ ਯਾਦਾਂ ਜ਼ਰੂਰ ਲਿਖਣ।



# 46
# 1973 ਦੀ ਕਾਰ ਸੇਵਾ ਅਤੇ ਗਿਆਨੀ ਜ਼ੈਲ ਸਿੰਘ ਜੀ ਦੀ ਸ਼ਰਧਾ

ਅੱਜ ਕੱਲ੍ਹ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਵਿੱਤਰ ਸਰੋਵਰ ਦੀ ਕਾਰ ਸੇਵਾ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਹੋ ਰਹੀ ਹੈ ਅਤੇ ਲੱਖਾਂ ਲੋਕੀਂ ਇਸ ਕਾਰ ਸੇਵਾ ਵਿਚ ਵੱਧ ਚੜ੍ਹ ਕੇ ਹਿੱਸਾ ਲੈ ਰਹੇ ਹਨ। ਖ਼ਬਰਾਂ ਮੁਤਾਬਕ ਅੱਧੇ ਸਰੋਵਰ ਦੀ ਗਾਰ ਤਾਂ ਪਹਿਲੇ ਦਿਨ ਹੀ ਲੋਕਾਂ ਨੇ ਸਾਫ਼ ਕਰ ਦਿਤੀ ਸੀ। ਲੋਕਾਂ ਵਿਚ ਸ਼ਰਧਾ ਦੀ ਹੱਦ ਇਸ ਕਦਰ ਡੁੱਲ੍ਹ ਡੁੱਲ੍ਹ ਪੈਂਦੀ ਸੀ ਕਿ ਕਈ ਲੋਕੀਂ ਕਹੀਆਂ ਤੇ ਬਾਲਟਿਆਂ ਤੋਂ ਬਗ਼ੈਰ ਹੀ ਹੱਥਾਂ ਨਾਲ ਹੀ ਚੁੱਕ ਚੁੱਕ ਕੇ ਗਾਰ ਬਾਹਰ ਲਿਜਾ ਰਹੇ ਸਨ।

ਇਸ ਕਾਰ ਸੇਵਾ ਵਿਚ ਲੋਕਾਂ ਦੀ ਸ਼ਰਧਾ ਵੇਖ ਕੇ ਮੈਨੂੰ 1973 ਦੀ ਕਾਰ ਸੇਵਾ ਦਾ ਇਕ ਵਾਕਿਆ ਯਾਦ ਆਇਆ ਜਿਸ ਨੂੰ ਮੈਂ ਆਪਣੇ ਪਾਠਕਾਂ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ। ਉਸ ਵੇਲੇ ਗਿਆਨੀ ਜ਼ੈਲ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਸਨ। ਜਦੋਂ ਕਾਰ ਸੇਵਾ ਸ਼ੁਰੂ ਹੋਈ ਤਾਂ ਗਿਆਨੀ ਜੀ ਨੂੰ ਵਿਸ਼ੇਸ਼ ਤੌਰ ’ਤੇ ਸੱਦਾ ਨਹੀਂ ਦਿਤਾ ਗਿਆ ਸੀ। ਮੈਂ ਗਿਆਨੀ ਜੀ ਨੂੰ ਸਲਾਹ ਦਿਤੀ ਕਿ ਤੁਹਾਨੂੰ ਇਸ ਕਾਰ ਸੇਵਾ ਵਿਚ ਹਿੱਸਾ ਲੈਣਾ ਚਾਹੀਦਾ ਹੈ ਕਿਉਂਕਿ ਕਾਰ ਸੇਵਾ ਸਾਰੇ ਸਿੱਖਾਂ ਵਾਸਤੇ ਹੈ ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਮੂਹ ਸਿੱਖ ਸੰਗਤ ਨੂੰ ਹਿੱਸਾ ਲੈਣ ਲਈ ਅਪੀਲ ਕੀਤੀ ਹੈ, ਤੁਸੀਂ ਇਕ ਮੁੱਖ ਮੰਤਰੀ ਦੇ ਤੌਰ ’ਤੇ ਨਹੀਂ ਬਲਕਿ ਇਕ ਸਿੱਖ ਦੇ ਤੌਰ ’ਤੇ ਕਾਰ ਸੇਵਾ ਵਿਚ ਹਿੱਸਾ ਲੈਣਾ ਹੈ। ਗਿਆਨੀ ਜੀ ਕਾਰ ਸੇਵਾ ਵਿਚ ਹਿੱਸਾ ਲੈਣ ਲਈ ਉਤਸੁਕ ਸਨ ਤੇ ਉਨ੍ਹਾਂ ਵਿਚ ਸਿੱਖੀ ਪ੍ਰਤੀ ਸ਼ਰਧਾ ਵੀ ਅਥਾਹ ਸੀ। ਉਨ੍ਹਾਂ ਸ. ਨਿਰੰਜਨ ਸਿੰਘ ਤਾਲਿਬ ਨਾਲ ਗੱਲ ਕੀਤੀ, ਉਨ੍ਹਾਂ ਮਨ੍ਹਾ ਕਰ ਦਿਤਾ ਕਿ ਤਰਲੋਚਨ ਸਿੰਘ ਤੁਹਾਨੂੰ ਐਵੇਂ ਹੀ ਕਹਿ ਰਿਹਾ ਹੈ ਤੇ ਗਲਤ ਫਸਾ ਰਿਹਾ ਹੈ। ਅਖੀਰ ਗਿਆਨੀ ਜੀ ਨੇ ਫੈਸਲਾ ਕੀਤਾ ਕਿ ਉਹ ਕਾਰ ਸੇਵਾ ਵਿਚ ਹਿੱਸਾ ਲੈਣਗੇ। ਉਨ੍ਹਾਂ ਇਹ ਵੀ ਫੈਸਲਾ ਕੀਤਾ ਕਿ ਪੰਜਾਬ ਸਰਕਾਰ ਪੰਜ ਸੋਨੇ ਦੀਆਂ ਕਹੀਆਂ ਅਤੇ ਚਾਂਦੀ ਦੀਆਂ ਬਾਲਟੀਆਂ ਭੇਟ ਕਰੇਗੀ। ਉਨ੍ਹਾਂ ਅੰਮ੍ਰਿਤਸਰ ਦੇ ਉਸ ਵਕਤ ਦੇ ਡੀ.ਸੀ. ਸ. ਸੁਖਬੀਰ ਸਿੰਘ ਬੇਦੀ ਨੂੰ ਫ਼ੋਨ ਕਰਕੇ ਹਦਾਇਤ ਦਿਤੀ ਕਿ ਬਾਲਟੀਆਂ ਅਤੇ ਕਹੀਆਂ ਦਾ ਰਾਤੋ ਰਾਤ ਬੰਦੋਬਸਤ ਕੀਤਾ ਜਾਵੇ। ਗਿਆਨੀ ਜੀ ਤੇ ਮੈਂ ਸਵੇਰੇ 9 ਵਜੇ ਅੰਮ੍ਰਿਤਸਰ ਪਹੁੰਚ ਗਏ। ਸਾਨੂੰ ਉਥੇ ਜਾ ਕੇ ਪਤਾ ਲੱਗਾ ਕਿ ਕਾਰ ਸੇਵਾ ਦਾ ਜਲੂਸ ਗੁਰਦੁਆਰਾ ਸ਼ਹੀਦਾਂ ਤੋਂ ਚੱਲ ਕੇ ਦਰਬਾਰ ਸਾਹਿਬ ਆਵੇਗਾ। ਅਸੀਂ ਗੁਰਦੁਆਰਾ ਸ਼ਹੀਦਾਂ ਪਹੁੰਚੇ ਤੇ ਉਥੋਂ ਗਿਆਨੀ ਜੀ ਜਲੂਸ ਨਾਲ ਰਲ੍ਹ ਕੇ ਨੰਗੇ ਪੈਰੀਂ ਦਰਬਾਰ ਸਾਹਿਬ ਆਏ।

ਉਨ੍ਹਾਂ ਦੇ ਨਾਲ ਸ. ਉਮਰਾਉ ਸਿੰਘ, ਸ. ਸੋਹਣ ਸਿੰਘ ਜਲਾਲ ਉਸਮਾਂ ਅਤੇ ਸ. ਸੰਤੋਖ ਸਿੰਘ ਰੰਧਾਵਾ ਆਦਿ ਮੰਤਰੀ ਸਨ। ਉਨ੍ਹਾਂ ਨੇ ਬਾਲਟੀਆਂ ਅਤੇ ਕਹੀਆਂ ਦਰਬਾਰ ਸਾਹਿਬ ਨੂੰ ਭੇਟ ਕੀਤੀਆਂ। ਗੁਰੂ ਦੀ ਕਰਨੀ ਦੇਖੋ ਲੱਖਾਂ ਲੋਕਾਂ ਦੀ ਭੀੜ ਸੀ ਤੇ ਸਿੱਖ ਸੰਗਤ ਨੇ ਗਿਆਨੀ ਜੀ ਨੂੰ ਧੱਕ ਧੱਕਾ ਕੇ ਉਥੇ ਹੀ ਪਹੁੰਚਾ ਦਿਤਾ ਜਿਥੇ ਕਿ ਕਾਰ ਸੇਵਾ ਦਾ ਟੱਕ ਲੱਗਣਾ ਸੀ। ਸ. ਉਮਰਾਉ ਸਿੰਘ ਜੀ ਨੇ ਗਿਆਨੀ ਜੀ ਨੂੰ ਬਾਲਟਾ ਫੜਾ ਕੇ ਉਨ੍ਹਾਂ ਦੇ ਸਿਰ 'ਤੇ ਰੱਖ ਦਿਤਾ ਅਤੇ ਚਿੱਟੇ ਕੱਪੜਿਆਂ ਦੀ ਪ੍ਰਵਾਹ ਕੀਤੇ ਬਗੈਰ ਹੀ ਗਾਰ ਦਾ ਭਰਿਆ ਬਾਟਾ ਬਾਹਰ ਸੁੱਟਣ ਲਈ ਚਲ ਪਏ ਜਿਸ ਤਰ੍ਹਾਂ ਕਿ ਸਾਰੇ ਜਾਣਦੇ ਹਨ ਕਿ ਗਿਆਨੀ ਜੀ ਚਿੱਟੀ ਅਚਕਨ ਤੇ ਚਿੱਟਾ ਪਜਾਮਾ ਪਾਉਂਦੇ ਸਨ। ਉਨ੍ਹਾਂ ਦਿਨਾਂ ਵਿਚ ਕਾਰ ਸੇਵਾ ਦਾ ਗਾਰਾ ਲੰਗਰ ਦੇ ਬਾਹਰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਦੇ ਸਾਹਮਣੇ ਸੁੱਟਿਆ ਗਿਆ ਸੀ। ਗਿਆਨੀ ਜੀ ਧੁਰ ਉਥੇ ਤੱਕ ਬਾਲਟਾ ਲੈ ਕੇ ਗਏ। ਰਾਹ ਵਿਚ ਬਹੁਤ ਵਾਰੀ ਲੋਕਾਂ ਨੇ ਗਿਆਨੀ ਜੀ ਨੂੰ ਬੇਨਤੀ ਕੀਤੀ ਕਿ ਉਹ ਆਪਣਾ ਬਾਲਟਾ ਉਹਨਾਂ ਨੂੰ ਦੇ ਦੇਣ ਪਰ ਉਨ੍ਹਾਂ ਕਿਹਾ ਕਿ ਅਜਿਹਾ ਮੌਕਾ ਬਾਰ-ਬਾਰ ਨਹੀਂ ਮਿਲਦਾ ਤੇ ਉਹ ਖ਼ੁਦ ਹੀ ਆਪਣਾ ਬਾਲਟਾ ਉਥੇ ਸੁੱਟਣਗੇ। ਗਿਆਨੀ ਜੀ ਬਾਲਟਾ ਸੁੱਟ ਕੇ ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਗਏ। ਉਦੋਂ ਗਿਆਨੀ ਮਹਿੰਦਰ ਸਿੰਘ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਹੋਇਆ ਕਰਦੇ ਸਨ। ਉਨ੍ਹਾਂ ਨੇ ਉਥੇ ਚਾਹ ਦਾ ਲੰਗਰ ਛਕਾਇਆ। ਗਿਆਨੀ ਜੀ ਨੇ ਆਪਣੇ ਕੱਪੜੇ ਬਦਲੇ ਨਹੀਂ ਸਗੋਂ ਸ਼ਰਧਾ ਪੂਰਵਕ ਪਾਈ ਰੱਖੇ। ਇਸੇ ਤਰ੍ਹਾਂ ਹੀ ਉਹ ਪਟਿਆਲੇ ਪਹੁੰਚੇ ਜਿਥੇ ਉਨ੍ਹਾਂ ਨੇ ਇਕ ਮੀਟਿੰਗ ਵਿਚ ਸ਼ਾਮਲ ਹੋਣਾ ਸੀ। ਪਟਿਆਲੇ ਜਾ ਕੇ ਉਨ੍ਹਾਂ ਕੱਪੜੇ ਬਦਲੇ ਤੇ ਉਨ੍ਹਾਂ ਇਹ ਫੈਸਲਾ ਕੀਤਾ ਕਿ ਉਹ ਅਚਕਨ ਅਤੇ ਪਜਾਮਾਂ ਏਦਾਂ ਹੀ ਸੰਭਾਲ ਕੇ ਰੱਖਣਗੇ ਤਾਂ ਕਿ ਉਨ੍ਹਾਂ ਨੂੰ ਕਾਰ ਸੇਵਾ ਦੀ ਯਾਦ ਵੀ ਰਹੇ। ਕਾਰ ਸੇਵਾ ਦੇ ਟਾਈਮ ਉਨ੍ਹਾਂ ਦੇ ਦਿਲ ਵਿਚ ਬਿਲਕੁਲ ਵੀ ਇਸ ਗੱਲ ਦਾ ਖਿਆਲ ਨਹੀਂ ਸੀ ਕਿ ਉਹ ਇਕ ਮੁੱਖ ਮੰਤਰੀ ਹਨ। ਸਗੋਂ ਉਨ੍ਹਾਂ ਦਾ ਇਹ ਵਿਚਾਰ ਸੀ ਕਿ ਉਹ ਇਕ ਸੱਚੇ ਸਿੱਖ ਹਨ ਤੇ ਉਨ੍ਹਾਂ ਦਾ ਕਾਰ ਸੇਵਾ ਵਿਚ ਹਿੱਸਾ ਲੈਣਾ ਫਰਜ਼ ਬਣਦਾ ਹੈ। ਉਨ੍ਹਾਂ ਦੇ ਵਿਚਾਰ ਮੁਤਾਬਕ ਗੁਰੂ ਘਰ ਵਿਚ ਵੱਡਾ ਛੋਟਾ ਕੋਈ ਨਹੀਂ, ਸਾਰੇ ਹੀ ਬਰਾਬਰ ਹਨ। ਇਸ ਤੋਂ ਬਾਅਦ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਨੂੰ ਜਿਵੇਂ ਬਣਵਾਇਆ ਤੇ ਲਾਸਾਨੀ ਜਲੂਸ ਕੱਢਿਆ ਉਸ ਬਾਰੇ ਸਾਰੀ ਸੰਗਤ ਨੂੰ ਪਤਾ ਹੈ।

ਮੇਰੀ ਰਾਏ ਵਿਚ ਸਿੱਖੀ ਦੇ ਮਸਲੇ 'ਤੇ ਕੋਈ ਰਾਜਸੀ ਵਿਚਾਰ ਹੋਣ, ਉਹ ਅੱਗੇ ਨਹੀਂ ਆਉਣੇ ਚਾਹੀਦੇ-ਸਾਰੇ ਸਿੱਖਾਂ ਨੂੰ ਗੁਰਦੁਆਰੇ ਆ ਕੇ ਸੇਵਾ ਕਰਨ ਦਾ ਹੱਕ ਹੈ, ਨਿਸ਼ਕਾਮ ਤੇ ਸ਼ਰਧਾਵਾਨ ਹੋ ਕੇ-ਅੱਜ ਦੇ ਲੀਡਰ ਵੀ ਗਿਆਨੀ ਜੀ ਤੋਂ ਸਿੱਖਿਆ ਲੈਣ।

(1 ਅਪ੍ਰੈਲ 2004)



# 47
# ਗਿਆਨੀ ਜ਼ੈਲ ਸਿੰਘ ਨੂੰ "ਤਨਖਾਹੀਆ" ਹੋਣ ਦਾ ਨੋਟਿਸ ਤੇ ਫਿਰ ਵਾਪਸੀ

ਦਰਬਾਰ ਸਾਹਿਬ 'ਤੇ ਫੌਜ ਦੇ ਹਮਲੇ ਤੋਂ ਸਾਰਾ ਸਿੱਖ ਸੰਸਾਰ ਦੁਖੀ ਸੀ। ਇਹੋ ਜਿਹੀ ਘਟਨਾ ਇਕ ਵਾਰੀ ਪਹਿਲਾਂ ਅਹਿਮਦ ਸ਼ਾਹ ਅਦਬਾਲੀ ਦੇ ਸਮੇਂ 1762 ਵਿਚ ਹੋਈ ਸੀ ਜਦ ਹਮਲਾਵਰ ਫੌਜਾਂ ਨੇ ਹਰਿਮੰਦਰ ਸਾਹਿਬ ਨੂੰ ਢਾਹ ਕੇ ਸਰੋਵਰ ਵੀ ਭਰ ਦਿਤਾ ਸੀ। ਦੂਜੀ ਵਾਰ ਇਹ ਜੂਨ 1984 ਨੂੰ ਹਮਲਾ ਭਾਰਤ ਦੀ ਫੌਜ ਨੇ ਕੀਤਾ ਜਿਸ ਦਾ ਨਾਂ 'ਬਲਿਊ ਸਟਾਰ' ਸੀ। ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਸਨ। ਇਸ ਲਈ ਇਹ ਸੁਭਾਵਕ ਸੀ ਕਿ ਉਨ੍ਹਾਂ 'ਤੇ ਇਸ ਬਾਰੇ ਇਲਜ਼ਾਮ ਆਉਂਦਾ। ਜਦ ਹਾਲਾਤ ਕੁਝ ਸੁਧਰੇ ਤਾਂ ਜਥੇਦਾਰ ਅਕਾਲ ਤਖ਼ਤ ਅਤੇ ਬਾਕੀ ਜਥੇਦਾਰਾਂ ਨੇ ਆਪਣੇ ਕੰਮ ਕਾਜ ਸੰਭਾਲ ਲਏ। ਉਦੋਂ ਪੰਜ ਜਥੇਦਾਰਾਂ ਦੀ ਸਰਵਉੱਚ ਸਿੱਖ ਅਦਾਲਤ ਨੇ ਇਹ ਫੈਸਲਾ ਲਿਆ ਕਿ ਗਿਆਨੀ ਜ਼ੈਲ ਸਿੰਘ ਨੂੰ ਨੋਟਿਸ ਦਿਤਾ ਜਾਵੇ। ਇਹ ਫੈਸਲਾ ਜਥੇਦਾਰ ਕ੍ਰਿਪਾਲ ਸਿੰਘ ਮੁਖੀ ਅਕਾਲ ਤਖ਼ਤ ਸਾਹਿਬ ਦੀ ਪ੍ਰਧਾਨਗੀ ਹੇਠਾਂ ਕੀਤਾ ਗਿਆ। ਇਸ ਵਿਚ ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਹੈਡ ਗ੍ਰੰਥੀ ਦਰਬਾਰ ਸਾਹਿਬ, ਗਿਆਨੀ ਪ੍ਰੀਤਮ ਸਿੰਘ ਹੈਡ ਗ੍ਰੰਥੀ ਅਕਾਲ ਤਖ਼ਤ, ਜਥੇਦਾਰ ਹਰਚਰਨ ਸਿੰਘ ਮਹਾਲੋਂ ਤਖ਼ਤ ਕੇਸਗੜ੍ਹ ਸਾਹਿਬ, ਜਥੇਦਾਰ ਲੱਖਾ ਸਿੰਘ ਤਖ਼ਤ ਦਮਦਮਾ ਸਾਹਿਬ ਸ਼ਾਮਲ ਸਨ। ਇਹ ਨੋਟਿਸ ਰਾਸ਼ਟਰਪਤੀ ਭਵਨ ਵਿਚ ਦਸਤੀ ਗਿਆਨੀ ਜੀ ਨੂੰ ਭੇਜ ਦਿਤਾ ਗਿਆ। ਇਸ ਵਿਚ ਗਿਆਨੀ ਜੀ 'ਤੇ ਤਿੰਨ ਇਲਜ਼ਾਮ ਲਾਏ ਗਏ।

1. ਜਦ ਗਿਆਨੀ ਜੀ 8 ਜੂਨ ਨੂੰ ਦਰਬਾਰ ਸਾਹਿਬ ਗਏ ਉਹ ਜੁੱਤੇ ਪਾ ਕੇ ਪਰਿਕਰਮਾ ਵਿਚ ਗਏ।
2. ਜਦ ਉਹ ਪਰਕਰਮਾ ਵਿਚ ਗਏ ਉਦੋਂ ਉਨ੍ਹਾਂ ਸਿਰ 'ਤੇ ਛਤਰੀ ਕੀਤੀ ਹੋਈ ਸੀ।
3. ਰਾਸ਼ਟਰਪਤੀ ਹੁੰਦਿਆਂ ਫੌਜ ਨੂੰ ਹਮਲਾ ਕਰਨ ਦਾ ਹੁਕਮ ਉਨ੍ਹਾਂ ਆਪ ਕੀਤਾ।

ਇਹ ਨੋਟਿਸ ਮਿਲਣ 'ਤੇ ਗਿਆਨੀ ਨੇ ਜੀ ਬੜੇ ਦੋਸਤਾਂ ਨਾਲ ਸਲਾਹ ਕੀਤੀ। ਭਾਰਤ ਦੇ ਸੰਵਿਧਾਨ ਵਿਚ ਕੋਈ ਅਦਾਲਤ ਰਾਸ਼ਟਰਪਤੀ ਬਾਰੇ ਕੋਈ ਹੁਕਮ ਜਾਂ ਨੋਟਿਸ ਜਾਰੀ ਨਹੀਂ ਕਰ ਸਕਦੀ। ਇਸ ਲਈ ਸਭ ਦੀ ਰਾਇ ਸੀ ਕਿ ਗਿਆਨੀ ਜੀ ਨੂੰ ਅਕਾਲ ਤਖ਼ਤ ਦੇ ਨੋਟਿਸ ਨੂੰ ਨਹੀਂ ਮੰਨਣਾ ਚਾਹੀਦਾ। ਜੇ ਉਹ ਉਸ ਨੂੰ ਸਵੀਕਾਰ ਕਰਨਗੇ ਤਾਂ ਭਾਰਤ ਦੇ ਰਾਸ਼ਟਰਪਤੀ ਦੇ ਅਹੁਦੇ ਦੀ ਹੱਤਕ ਹੋਵੇਗੀ। ਸਰਕਾਰ ਵੱਲੋਂ ਵੀ ਇਹ ਰਾਇ ਮਿਲੀ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਵੀ

ਸਲਾਹ ਕੀਤੀ। ਇਹੋ ਵਿਚਾਰ ਹੁੰਦਾ ਰਿਹਾ ਕਿ ਉਹ ਚੁੱਪ ਕਰਕੇ ਬੈਠੇ ਰਹਿਣ।

ਇਸ ਤਰ੍ਹਾਂ ਪੰਜ ਦਿਨ ਉਨ੍ਹਾਂ ਸਲਾਹਾਂ ਵਿਚ ਲੰਘਾ ਦਿਤੇ। ਫਿਰ ਉਨ੍ਹਾਂ ਆਪਣਾ ਮਨ ਬਣਾ ਲਿਆ ਕਿ ਸਿੱਖ ਹੋਣ ਦੇ ਨਾਤੇ ਉਹ ਅਕਾਲ ਤਖ਼ਤ ਤੋਂ ਮੁਨਕਰ ਨਹੀਂ ਹੋ ਸਕਦੇ। ਕੋਈ ਵੀ ਸਿੱਖ ਤਨਖਾਹੀਆ ਅਖਵਾ ਕੇ ਕੌਮ ਵਿਚ ਸਿਰ ਚੁੱਕ ਕੇ ਨਹੀਂ ਰਹਿ ਸਕਦਾ। ਗਿਆਨੀ ਜੀ ਆਪਣੇ ਆਪ ਨੂੰ ਪੱਕਾ ਸਿੱਖ ਹੋਣ ਦੇ ਨਾਤੇ ਤਨਖਾਹ ਲਵਾਉਣ ਨੂੰ ਤਿਆਰ ਨਹੀਂ ਸਨ।

ਭਾਰਤ ਦੇ ਰਾਸ਼ਟਰਪਤੀ ਹੁੰਦਿਆਂ ਉਨ੍ਹਾਂ ਉਸ ਵੇਲੇ ਇਕ ਚਿੱਠੀ ਜਥੇਦਾਰ ਅਕਾਲ ਤਖ਼ਤ ਨੂੰ ਲਿਖੀ ਜੋ ਦਸਤੀ ਮੈਂ ਅਤੇ ਸ੍ਰੀ ਰਵੇਲ ਸਿੰਘ ਸਾਬਕ ਮੰਤਰੀ ਲੈ ਕੇ ਗਏ। ਚਿੱਠੀ ਦਾ ਅਸਲ ਰੂਪ ਹੇਠ ਲਿਖੇ ਅਨੁਸਾਰ ਹੈ :

ਸਿੰਘ ਸਾਹਿਬ,

ਗਿ. ਕ੍ਰਿਪਾਲ ਸਿੰਘ ਜੀ,

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,

ਅੰਮ੍ਰਿਤਸਰ।

ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ! ਆਪ ਦੇ ਦਸਤਖ਼ਤਾਂ ਹੇਠ ਜਾਰੀ ਕੀਤੇ ਹੁਕਮਨਾਮੇ ਦੀ ਕਾਪੀ ਮੈਨੂੰ ਮਿਲੀ ਹੈ। ਉਸ ਸੰਬੰਧੀ ਮੇਰੇ ਨਾਲ ਬਹੁਤ ਸਾਰੇ ਪੂਰਨ ਗੁਰਸਿੱਖਾਂ ਦੀ ਬਾਤਚੀਤ ਹੁੰਦੀ ਰਹੀ ਹੈ ਜਿਨ੍ਹਾਂ ਵਿਚ ਤੁਹਾਡੇ ਖ਼ਾਸ ਨਿਕਟਵਰਤੀ ਵੀ ਸਨ, ਜਿਨ੍ਹਾਂ ਨੇ ਲੋੜੀਂਦੇ ਕਾਗਜ਼ ਅਤੇ ਹੋਰ ਪੂਰੀ ਵਾਕਫੀਅਤ ਲੈ ਕੇ ਤੁਹਾਨੂੰ ਵੀ ਅਸਲੀਅਤ ਤੋਂ ਜਾਣੂੰ ਕਰਵਾਇਆ ਹੋਵੇਗਾ।

ਫਿਰ ਵੀ ਮੈਂ ਇਸ ਪੱਤਰ ਰਾਹੀਂ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਸ੍ਰੀ ਦਰਬਾਰ ਸਾਹਿਬ ਪਰਿਕਰਮਾ ਵਿਚ ਜੋੜੇ ਪਾ ਕੇ ਨਹੀਂ ਗਿਆ। ਛੱਤਰੀ ਲਾ ਕੇ ਜਾਣਾ ਵੀ ਗਲਤ ਹੈ। ਮੇਰੇ ਸਟਾਫ ਵਿਚੋਂ ਇਕ ਸਰਕਾਰੀ ਮੁਲਾਜ਼ਮ ਸ਼ਿਖਾਵਤ ਖਾਂ ਨੇ ਛਤਰੀ ਖੋਲ੍ਹ ਕੇ ਮੇਰੇ ਵੱਲ ਲਿਆਉਣੀ ਚਾਹੀ ਜੋ ਮੈਂ ਤੁਰੰਤ ਬੰਦ ਕਰਵਾ ਦਿਤੀ।

ਫੌਜ ਭੇਜਣ ਦਾ ਮਾਮਲਾ ਦੇਸ਼ ਦੇ ਸੰਵਿਧਾਨ ਅਤੇ ਕਾਨੂੰਨ ਨਾਲ ਸੰਬੰਧ ਰੱਖਦਾ ਹੈ ਜਿਸ ਦੀ ਆਪ ਨੂੰ ਵਾਕਫੀਅਤ ਹੈ ਪਰ ਮੇਰੇ ਮਨ ਦੀ ਭਾਵਨਾ ਦਾ ਦੁਖਦਾਈ ਪ੍ਰਗਟਾਵਾ ਮੇਰੀ ਉਹ ਤਕਰੀਰ ਹੈ ਜੋ ਮੈਂ ਰਾਸ਼ਟਰ ਦੇ ਨਾਂ ਸੰਦੇਸ਼ ਵਿਚ 17 ਜੂਨ, 1984 ਨੂੰ ਕੀਤੀ ਸੀ ਅਤੇ ਜਿਸ ਨੂੰ ਆਪ ਨੇ ਸੁਣ ਵੀ ਲਿਆ ਹੋਵੇਗਾ ਅਤੇ ਪੜ੍ਹ ਲਿਆ ਹੋਵੇਗਾ।

ਮੈਂ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਉਪਦੇਸ਼ ਮੁਤਾਬਕ ਹਰ ਧਾਰਮਿਕ ਅਸਥਾਨ ਦਾ ਪੂਰਾ ਸਤਿਕਾਰ ਕਰਦਾ ਹਾਂ ਅਤੇ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੋ ਸਰਬਉਤਮ ਧਾਰਮਿਕ ਅਸਥਾਨ ਹਨ, ਉਨ੍ਹਾਂ ਦਾ ਸਤਿਕਾਰ ਅਤੇ ਸ਼ਰਧਾ ਮੇਰੇ ਲਈ ਅਟੁੱਟ ਹੈ।

ਸਹੀ/-(ਜ਼ੈਲ ਸਿੰਘ)



ਅਸੀਂ ਜਾ ਕੇ ਪੰਜ ਸਿੰਘ ਸਾਹਿਬਾਨ ਦੇ ਸਾਹਮਣੇ ਗਿਆਨੀ ਜ਼ੈਲ ਸਿੰਘ ਜੀ ਵੱਲੋਂ ਪੇਸ਼ ਹੋਏ। ਗਿਆਨੀ ਜੀ ਦੇ ਨਿਜੀ ਸਕੱਤਰ ਸ੍ਰੀ ਕੁਲਵੰਤ ਸਿੰਘ ਵੀ ਨਾਲ ਸਨ। ਦੋ ਘੰਟੇ ਦੀ ਮੀਟਿੰਗ ਵਿਚ ਅਸੀਂ ਸਾਰੇ ਜਵਾਬ ਦਿਤੇ ਤੇ ਫੋਟੋਆਂ ਪੇਸ਼ ਕੀਤੀਆਂ। ਇਹ ਸਾਬਤ ਕੀਤਾ ਕਿ ਗਿਆਨੀ ਜੀ ਨੇ ਜੋੜੇ ਨਹੀਂ ਪਾਏ ਸਨ। ਛਤਰੀ ਕੁਝ ਚਿਰ ਲਈ ਇਕ ਅਰਦਲੀ ਨੇ ਲਗਾਈ ਪਰ ਛੇਤੀ ਉਤਾਰ ਲਈ ਗਈ। ਫੌਜ ਦੇ ਹੁਕਮ ਸਬੰਧੀ ਸਾਰਾ ਸਮਝਾਇਆ ਕਿ ਰਾਸ਼ਟਰਪਤੀ ਦਾ ਕਿਧਰੇ ਵੀ ਨਾਂ ਨਹੀਂ ਹੈ। ਨਾ ਹੀ ਗਿਆਨੀ ਜੀ ਨਾਲ ਕੋਈ ਸਲਾਹ ਕੀਤੀ। ਉਨ੍ਹਾਂ ਨੂੰ ਤਾਂ ਆਪ ਟੀ.ਵੀ. ਖ਼ਬਰਾਂ ਤੋਂ ਪਤਾ ਲੱਗਾ। ਸ੍ਰੀ ਅਬਿਨਾਸ਼ੀ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜੋ ਅੰਮ੍ਰਿਤਸਰ ਜੇਲ੍ਹ ਵਿਚ ਬੰਦ ਸਨ, ਉਨ੍ਹਾਂ ਨਾਲ ਵੀ ਸਲਾਹ ਕੀਤੀ। ਫਿਰ ਅਸੀਂ ਬਾਹਰ ਆ ਗਏ। ਜਥੇਦਾਰ ਸਾਹਿਬਾਨ ਦੀ ਗੁਪਤ ਮੀਟਿੰਗ ਹੋਈ ਅਤੇ ਸਰਬਸੰਮਤੀ ਨਾਲ ਗਿਆਨੀ ਜੀ ਨੂੰ ਦਿਤਾ ਨੋਟਿਸ ਵਾਪਸ ਹੋ ਗਿਆ। 29 ਸਤੰਬਰ, 1984 ਨੂੰ ਇਹ ਚਿੱਠੀ ਜਿਸ ’ਤੇ ਸਾਰੇ ਸਿੰਘ ਸਾਹਿਬਾਨ ਦੇ ਦਸਤਖ਼ਤ ਸਨ, ਸਾਨੂੰ ਦਿਤੀ ਗਈ ਜੋ ਉਸੇ ਦਿਨ ਗਿਆਨੀ ਜੀ ਨੂੰ ਦੱਸ ਦਿਤੀ ਗਈ। ਗਿਆਨੀ ਜੀ ਬੜੇ ਖ਼ੁਸ਼ ਹੋਏ। ਗਿਆਨੀ ਜੀ 1 ਅਕਤੂਬਰ ਨੂੰ ਆਪ ਫਿਰ ਅੰਮ੍ਰਿਤਸਰ ਗਏ ਤੇ ਦਰਬਾਰ ਸਾਹਿਬ ਦਾ ਚਾਰਜ ਸਿੰਘ ਸਾਹਿਬਾਨ ਨੂੰ ਦਿਤਾ। ਸੰਤਾ ਸਿੰਘ ਨਿਹੰਗ ਸਿੰਘਾਂ ਦੇ ਜਥਾ ਨੂੰ ਅਕਾਲ ਤਖਤ ਅੰਦਰ ਖਾਲੀ ਕਰ ਕੇ ਵਾਪਸ ਹੋਇਆ। ਇਸ ਕੰਮ ਲਈ ਸ੍ਰੀ ਰਵੇਲ ਸਿੰਘ ਨੇ ਉਦਮ ਕੀਤਾ।

ਅਕਾਲ ਤਖ਼ਤ ਦੀ ਉੱਚਤਾ ਦੀ ਜਦ ਅਸੀਂ ਗੱਲ ਕਰਦੇ ਹਾਂ ਤਾਂ ਮਿਸਾਲ ਦਿੰਦੇ ਹਾਂ ਕਿ ਮਹਾਰਾਜਾ ਰਣਜੀਤ ਸਿੰਘ ਬਾਦਸ਼ਾਹ ਹੁੰਦਿਆਂ ਅਕਾਲ ਤਖ਼ਤ ਸਾਹਮਣੇ ਪੇਸ਼ ਹੋਇਆ ਸੀ। ਪਰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਮਹਾਰਾਜਾ ਰਣਜੀਤ ਸਿੰਘ ਸਿੱਖ ਰਾਜ ਦਾ ਬਾਦਸ਼ਾਹ ਸੀ। ਗਿਆਨੀ ਜ਼ੈਲ ਸਿੰਘ ਸਾਰੇ ਭਾਰਤ ਦਾ ਰਾਸ਼ਟਰਪਤੀ ਹੁੰਦਿਆਂ ਹੋਇਆ ਅਕਾਲ ਤਖ਼ਤ ਦੀ ਉੱਚਤਾ ਨੂੰ ਮੰਨਦਿਆਂ ਆਪ ਆਪਣੇ ਵਕੀਲਾਂ ਰਾਹੀਂ ਪੇਸ਼ ਹੋਏ। ਇਹ ਸਾਕਾ ਇਤਿਹਾਸਕ ਹੈ ਤੇ ਇਸ ਦੀ ਮਿਸਾਲ ਮਿਲਣੀ ਔਖੀ ਹੈ। ਸਾਰੀ ਦੁਨੀਆਂ ਵਿਚ ਇਹੋ ਜਿਹਾ ਕਿਧਰੇ ਸ਼ਾਇਦ ਹੀ ਹੋਇਆ ਹੋਵੇ। ਗਿਆਨੀ ਜ਼ੈਲ ਸਿੰਘ ਨੇ ਆਪਣੇ ਸਰਕਾਰੀ ਵਕਾਰ ਨੂੰ ਇਕ ਪਾਸੇ ਰੱਖਿਆ ਪਰ ਇਕ ਸਿੱਖ ਦੇ ਕਰਤਵ ਦੀ ਪਾਲਣਾ ਕੀਤੀ।

(5 ਮਈ 1996)

# 48

# ਜਦੋਂ ਗਿਆਨੀ ਜ਼ੈਲ ਸਿੰਘ ਰੋ ਪਏ

ਵੈਸੇ ਤਾਂ ਜਨਮ ਤੋਂ ਹੀ ਗਿਆਨੀ ਜ਼ੈਲ ਸਿੰਘ ਨੇ ਬੜਾ ਔਖਾ ਸਮਾਂ ਕੱਟਿਆ। ਛੋਟੀ ਉਮਰ ਵਿਚ ਮਾਤਾ ਸੁਰਗਵਾਸ ਹੋ ਗਏ। ਫਿਰ ਛੋਟੀ ਉਮਰ ਵਿਚ ਹੀ ਬਿਮਾਰੀ ਕਾਰਨ ਮਰਨ ਕਿਨਾਰੇ ਜਾ ਪੁੱਜੇ। ਉਮੀਦ ਖਤਮ ਹੋ ਗਈ। ਪਰ ਪਿਤਾ ਜੀ ਦੀ ਲਗਨ ਅਤੇ ਗੁਰੂ ਦੇ ਵਿਸ਼ਵਾਸ ਨੇ ਮੁੜ ਜਾਨ ਬਖਸ਼ੀ। ਫਿਰ ਗਰੀਬੀ ਕਾਰਨ ਹਰ ਛੋਟਾ-ਮੋਟਾ ਕੰਮ ਕੀਤਾ। ਮੱਝਾਂ ਚਾਰੀਆਂ, ਤਰਖਾਣਾ ਕੰਮ ਕੀਤਾ। ਮਿਸਤਰੀ ਦਾ ਕੰਮ ਵੀ ਸਿੱਖਿਆ, ਚਮੜੇ ਦੇ ਬੂਟ ਵੀ ਬਣਾਏ। ਪੜ੍ਹਾਈ ਵੀ ਮੁਕੰਮਲ ਨਾ ਹੋਈ। ਪਿੰਡਾਂ ਵਿਚ ਅਖੰਡ ਪਾਠਾਂ 'ਤੇ ਪਾਠੀ ਦੀ ਭੂਮਿਕਾ ਨਿਭਾਈ। ਕੀਰਤਨੀ ਜਥਾ ਬਣਾ ਕੇ ਪਿੰਡ-ਪਿੰਡ, ਲੋਕਾਂ ਦੇ ਘਰੀਂ ਸਾਈਕਲ 'ਤੇ ਜਾ ਕੇ ਪ੍ਰੋਗਰਾਮ ਕੀਤੇ। ਸਾਰਾ ਸਮਾਂ ਔਖਾ ਕੱਟਿਆ। ਫਿਰ ਜਦ ਪਰਜਾ ਮੰਡਲ ਵਿਚ ਸ਼ਾਮਲ ਹੋਏ ਤਾਂ ਰਾਜਾ ਫਰੀਦਕੋਟ ਨਾਲ ਲੜਾਈ ਪੈ ਗਈ। ਹਰ ਮੁਸੀਬਤ ਸਹੀ। ਪੰਜ ਸਾਲ ਜੇਲ੍ਹ ਵੀ ਕੱਟੀ। ਮੁਸ਼ੱਕਤ ਵੀ ਕੀਤੀ। ਕਈ ਵਾਰੀ ਪੁਲਿਸ ਨੇ ਤਸ਼ੱਦਦ ਕੀਤਾ। ਇਕ ਵਾਰੀ ਜੀਪ ਨਾਲ ਬੰਨ੍ਹ ਕੇ ਘਸੀਟਿਆ ਗਿਆ। ਏਨੀਆਂ ਮੁਸ਼ਕਿਲਾਂ ਵੇਖੀਆਂ ਪਰ ਉਨ੍ਹਾਂ ਕਦੇ ਹੰਝੂ ਨਹੀਂ ਕੇਰੇ। ਹਰ ਮੁਸੀਬਤ ਖਿੜ੍ਹੇ ਮੱਥੇ ਮੰਨੀ ਪਰ ਉਫ਼ ਨਹੀਂ ਕੀਤੀ। ਬੜਾ ਜਿਗਰਾ ਵਿਖਾਇਆ। ਸਹਿਣ ਸ਼ਕਤੀ ਦੀ ਮਿਸਾਲ ਪੇਸ਼ ਕੀਤੀ।

ਪਰ 8 ਜੂਨ, 1984 ਨੂੰ ਮੈਂ ਆਪ ਉਸੇ ਗਿਆਨੀ ਜ਼ੈਲ ਸਿੰਘ ਨੂੰ ਰੋਂਦੇ ਵੇਖਿਆ। ਇਹ ਅਵਸਰ ਸੀ ਜਦ ਉਹ ਰਾਸ਼ਟਰਪਤੀ ਹੁੰਦਿਆਂ ਦਰਬਾਰ ਸਾਹਿਬ ਗਏ ਸਨ। ਫੌਜ ਦੇ ਹਮਲੇ ਨੇ, ਜਿਸ ਨੂੰ ਭਾਰਤ ਸਰਕਾਰ ਨੇ 'ਬਲਿਊ ਸਟਾਰ' ਦਾ ਨਾਂ ਦਿਤਾ। ਜੋ ਹਾਲ ਦਰਬਾਰ ਸਾਹਿਬ ਦਾ ਕੀਤਾ ਉਸ ਨੂੰ ਅੱਖੀਂ ਵੇਖਣ ਲਈ ਗਿਆਨੀ ਜੀ ਇਕ ਦਿਨ ਪਿਛੋਂ ਭਾਵ 8 ਜੂਨ ਨੂੰ ਅੰਮ੍ਰਿਤਸਰ ਪੁੱਜ ਗਏ। 7 ਜੂਨ ਨੂੰ ਭਿੰਡਰਾਂਵਾਲੇ ਦੀ ਸ਼ਹੀਦੀ ਹੋਈ ਅਤੇ ਬਾਕੀ ਉਨ੍ਹਾਂ ਦੇ ਸਾਥੀ ਜਾਂ ਤਾਂ ਸ਼ਹੀਦ ਹੋਏ ਜਾਂ ਫੜੇ ਗਏ। ਗਿਆਨੀ ਜੀ ਨੇ 8 ਜੂਨ ਨੂੰ ਸਵੇਰੇ 7 ਵਜੇ ਮੈਨੂੰ ਦੱਸਿਆ ਕਿ ਉਹ ਅੰਮ੍ਰਿਤਸਰ ਜਾਣਾ ਚਾਹੁੰਦੇ ਹਨ। ਸਰਕਾਰੀ ਹਵਾਈ ਜਹਾਜ਼ ਜਾਂ ਹਵਾਈ ਫੌਜ ਦਾ ਜਹਾਜ਼ ਨਾ ਮਿਲ ਸਕਿਆ। ਇੰਡੀਅਨ ਏਅਰ ਲਾਈਨਜ਼ ਦੇ ਜਹਾਜ਼ 'ਤੇ ਆਪਣੇ ਸਟਾਫ ਨਾਲ ਅਤੇ ਕੇਵਲ ਦੋ ਪੱਤਰਕਾਰਾਂ ਨਾਲ ਰਾਜਾਸਾਂਸੀ ਹਵਾਈ ਅੱਡੇ 'ਤੇ ਜਾ ਉਤਰੇ। ਅੱਗੇ ਪੰਜਾਬ ਦੇ ਉਸ ਵੇਲੇ ਦੇ ਰਾਜਪਾਲ ਸ੍ਰੀ ਪਾਂਡੇ, ਫੌਜੀ ਜਰਨੈਲ ਅਤੇ ਅਫ਼ਸਰ ਸਵਾਗਤ ਲਈ ਖੜ੍ਹੇ ਸਨ। ਉਥੋਂ ਕਾਰਾਂ ਵਿਚ ਸਿੱਧਾ ਦਰਬਾਰ ਸਾਹਿਬ ਗਏ। ਸਾਰੇ ਸ਼ਹਿਰ ਵਿਚ ਕਰਫਿਊ ਸੀ। ਕੋਈ ਜੀ ਵੀ ਕਿਧਰੇ ਨਜ਼ਰ ਨਾ ਆਇਆ। ਘਰਾਂ ਦੀਆਂ ਛੱਤਾਂ 'ਤੇ ਵੀ ਜਾਣ ਦੀ ਮਨਾਹੀ ਸੀ। ਪਿਛਲੇ ਚਾਰ ਦਿਨਾਂ ਤੋਂ ਲੋਕ ਘਰਾਂ ਵਿਚ ਬੰਦ ਸਨ।



ਕੋਈ ਸਹੂਲਤ ਉਨ੍ਹਾਂ ਨੂੰ ਨਹੀਂ ਸੀ। ਦੁੱਧ, ਸਬਜ਼ੀਆਂ ਖਤਮ ਸਨ। ਬਿਮਾਰ ਘਰਾਂ ਵਿਚ ਕੁਰਲਾ ਰਹੇ ਸਨ, ਪਰ ਸਰਕਾਰ ਬੇਖ਼ਬਰ ਸੀ।

ਦਰਬਾਰ ਸਾਹਿਬ ਦੇ ਘੰਟਾ ਘਰ ਵਾਲੇ ਗੇਟ 'ਤੇ ਜਾ ਕੇ ਕਾਰਾਂ ਰੁਕੀਆਂ। ਸਾਰਿਆਂ ਨੂੰ ਹਦਾਇਤ ਕੀਤੀ ਜੁੱਤੇ ਉਤਾਰ ਦੇਣ। ਫੌਜ ਨੂੰ ਹੁਕਮ ਕੀਤਾ ਕਿ ਉਹ ਲਿਖਕੇ ਨੋਟਿਸ ਲਾਉਣ ਕਿ ਜੁੱਤੇ ਪਾ ਕੇ ਜਾਣ ਦੀ ਮਨਾਹੀ ਹੈ। ਹਰ ਪਾਸੇ ਮੈਦਾਨੇ-ਜੰਗ ਵਾਂਗ ਫੌਜ ਤਾਇਨਾਤ ਸੀ। ਅਸੀਂ ਜਦ ਦਰਬਾਰ ਸਾਹਿਬ ਅੰਦਰ ਦਾਖ਼ਲ ਹੋਏ, ਗੋਲੀਆਂ ਦੀ ਆਵਾਜ਼ ਆ ਰਹੀ ਸੀ। ਦੱਸਿਆ ਗਿਆ ਕਿ ਲੰਗਰ ਦੇ ਤਹਿਖਾਨੇ ਵਿਚ ਕੁਝ ਖਾੜਕੂ ਹਾਲੀਂ ਵੀ ਲੜ ਰਹੇ ਹਨ ਤੇ ਹਥਿਆਰ ਸੁੱਟਣ ਤੋਂ ਇਨਕਾਰੀ ਹਨ। ਉਸੇ ਵਕਤ ਇਕ ਕਰਨਲ ਚੌਧਰੀ ਜੋ ਸਾਡੇ ਨਾਲ ਸੀ, ਉਹਨੂੰ ਗੋਲੀ ਲੱਗੀ। ਗਿਆਨੀ ਜੀ ਸੱਜੇ ਪਾਸਿਓਂ ਬਾਬਾ ਬੁੱਢਾ ਦੀ ਬੇਰ ਵਾਲੇ ਰਸਤੇ ਦਰਬਾਰ ਸਾਹਿਬ ਲਈ ਚੱਲੇ, ਹਰ ਪਾਸੇ ਫੌਜ ਖੜ੍ਹੀ ਸੀ। ਪਰਿਕਰਮਾ ਦੇ ਪਾਸੇ ਦੀਵਾਰਾਂ 'ਤੇ ਗੋਲੀਆਂ ਦੇ ਅਨੇਕਾਂ ਨਿਸ਼ਾਨ ਸਨ। ਇਥੋਂ ਪਤਾ ਲਗਦਾ ਸੀ ਕਿ ਕਿੰਨੀ ਭਿਆਨਕ ਗੋਲਾਬਾਰੀ ਹੋਈ ਹੋਵੇਗੀ। ਸਾਰੇ ਪਾਸੇ ਫੌਜ ਨੇ ਫਰਸ਼ ਧੋਤੇ ਸਨ ਪਰ ਫਿਰ ਵੀ ਪਰਿਕਰਮਾ ਦੇ ਕਮਰਿਆਂ ਵਿਚੋਂ ਬੋ ਆਉਂਦੀ ਸੀ। ਲਹੂ ਦੇ ਧੱਬੇ ਨਜ਼ਰ ਆ ਰਹੇ ਸਨ। ਪਤਾ ਲੱਗਦਾ ਸੀ ਕਿ ਕਿੰਨੀ ਵੱਡੀ ਗਿਣਤੀ ਵਿਚ ਲੋਕ ਮਰੇ ਹਨ। ਉਥੋਂ ਜਦ ਦਰਸ਼ਨੀ ਡਿਉੜੀ ਵਾਲੇ ਪਾਸੇ ਗਏ ਤਾਂ ਵੇਖਿਆ ਇਕ ਪਾਸਾ ਢਿਹਾ ਪਿਆ ਸੀ। ਲਾਚੀ ਬੇਰੀ ਸੜੀ ਹੋਈ ਸੀ। ਤੋਸ਼ਾ ਖਾਨਾ ਜੋ ਉਪਰ ਸੀ ਉਥੇ ਟੈਂਕ ਦੇ ਗੋਲੇ ਲੱਗੇ ਹੋਏ ਸਨ ਅਤੇ ਉਹ ਢਹਿ-ਢੇਰੀ ਹੋਇਆ ਪਿਆ ਸੀ।

ਇਸ ਤੋਂ ਬਾਅਦ ਉਨ੍ਹਾਂ ਹਰਿਮੰਦਰ ਸਾਹਿਬ ਜਾ ਕੇ ਮੱਥਾ ਟੇਕਿਆ। ਕੇਵਲ ਇਕੋ ਗ੍ਰੰਥੀ ਭਾਈ ਪੂਰਨ ਸਿੰਘ ਮੌਜੂਦ ਸੀ। ਉਸ ਨੇ ਸਾਰੀ ਕਾਰਵਾਈ ਅੱਖੀਂ ਵੇਖੀ ਸੀ। ਉਸ ਨੇ ਇਹ ਸਾਰੀ ਦਰਦਨਾਕ ਕਹਾਣੀ ਰਾਸ਼ਟਰਪਤੀ ਹੁਰਾਂ ਨੂੰ ਦੱਸੀ ਕਿ ਕਿਵੇਂ ਇਕ ਗ੍ਰੰਥੀ ਜੋ ਤਾਬਿਆ ਵਿਚ ਬੈਠਾ ਹੀ ਸ਼ਹੀਦ ਹੋ ਗਿਆ ਅਤੇ ਇਕ ਗੋਲੀ ਗੁਰੂ ਗ੍ਰੰਥ ਸਾਹਿਬ ਨੂੰ ਵੀ ਲੱਗੀ। ਹਰਿਮੰਦਰ ਸਾਹਿਬ ਹਰ ਪਾਸਿਓਂ ਗੋਲੀਆਂ ਦੇ ਨਿਸ਼ਾਨਾਂ ਨਾਲ ਭਰਿਆ ਪਿਆ ਸੀ। ਤਿੰਨ ਦਿਨ ਦਰਬਾਰ ਸਾਹਿਬ ਵਿਚ ਕੋਈ ਪਾਠ, ਕੀਰਤਨ ਨਹੀਂ ਹੋਇਆ। ਅਖੰਡ ਜੋਤ ਬੁਝੀ ਰਹੀ। ਗੁਰੂ ਦਾ ਘਰ ਸੁੰਨਸਾਨ ਸੀ। ਉਸ ਵਕਤ ਗਿਆਨੀ ਜੀ ਨੇ ਹੁਕਮ ਕੀਤਾ ਕਿ ਰਾਗੀ ਜਥਾ ਅਤੇ ਗ੍ਰੰਥੀ ਅੰਦਰ ਆਉਣੇ ਚਾਹੀਦੇ ਹਨ ਤਾਂ ਜੋ ਮਰਿਆਦਾ ਆਰੰਭ ਹੋਵੇ। ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਅਤੇ ਗਿਆਨੀ ਸਾਹਿਬ ਸਿੰਘ ਬਾਰੇ ਦੱਸਿਆ ਗਿਆ ਕਿ ਉਹ ਪੁਲਿਸ ਹਿਰਾਸਤ ਵਿਚ ਨਹੀਂ ਹਨ। ਉਨ੍ਹਾਂ ਨੂੰ ਲੱਭਕੇ ਅੰਦਰ ਲਿਆ ਕੇ ਸਾਰਾ ਕਾਜ ਸੰਭਾਲਣ ਦੇ ਹੁਕਮ ਜਾਰੀ ਕੀਤੇ ਗਏ।

ਉਥੋਂ ਚਲਕੇ ਬਾਹਰ ਆਏ। ਬਾਬਾ ਦੀਪ ਸਿੰਘ ਦੀ ਸਮਾਧ ਅੱਗੇ ਇਕ ਟੈਂਕ ਖੜ੍ਹਾ ਸੀ। ਪਤਾ ਲੱਗਿਆ ਕਿ ਇਹ ਪਹਿਲਾ ਟੈਂਕ ਜਦ ਹਮਲੇ ਲਈ ਆਇਆ ਤਾਂ ਇਕ ਸਿੰਘ ਨੇ ਇਸ 'ਤੇ ਬੰਬ ਸੁੱਟ ਕੇ ਇਸ ਨੂੰ ਤਬਾਹ ਕਰ ਦਿਤਾ ਤੇ ਆਪ ਵੀ ਸ਼ਹੀਦ ਹੋ ਗਿਆ। ਸ਼੍ਰੋਮਣੀ ਕਮੇਟੀ ਦਾ ਦਫ਼ਤਰ ਸਾਰਾ ਸੜਿਆ ਹੋਇਆ ਨਜ਼ਰ ਆਇਆ। ਸਿੱਖ ਲਾਇਬ੍ਰੇਰੀ ਵੀ ਸੜ ਕੇ ਤਬਾਹ ਹੋ ਚੁੱਕੀ ਸੀ। ਹਰ ਪਾਸੇ ਤਬਾਹੀ ਦਾ ਨਜ਼ਾਰਾ ਸੀ। ਗੁਰੂ ਦਾ ਘਰ ਜਿਥੇ ਮਨ ਨੂੰ

ਸ਼ਾਂਤੀ ਮਿਲਦੀ ਹੈ, ਜਿਥੇ ਹਰ ਧਰਮ ਦਾ ਬੰਦਾ ਆ ਕੇ ਸੁੱਖ ਮੰਗਦਾ ਹੈ, ਤਬਾਹੀ ਦਾ ਦ੍ਰਿਸ਼ ਬਣਿਆ ਹੋਇਆ ਸੀ।

ਗਿਆਨੀ ਜੀ ਫਿਰ ਅਕਾਲ ਤਖ਼ਤ ਦੇ ਸਾਹਮਣੇ ਜਾ ਪੁੱਜੇ। ਇਉਂ ਲੱਗਿਆ ਕਿ ਹਵਾਈ ਜਹਾਜ਼ ਨੇ ਬੰਬਾਂ ਨਾਲ ਇਸ ਨੂੰ ਤਬਾਹ ਕੀਤਾ ਹੋਵੇ। ਟੈਂਕਾਂ ਦੇ ਗੋਲੇ ਇਸ 'ਤੇ ਮਾਰੇ ਗਏ ਸਨ। ਸਾਰਾ ਉਪਰਲਾ ਹਿੱਸਾ ਡਿੱਗ ਚੁੱਕਾ ਸੀ। ਕੇਵਲ ਹੇਠਲਾ ਹਿੱਸਾ ਤੇ ਕੋਠਾ ਸਾਹਿਬ ਠੀਕ ਸਨ। ਇਸੇ ਥਾਂ ਤੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਜਰਨੈਲ ਸ਼ਬੇਗ ਸਿੰਘ ਦੀਆਂ ਦੇਹਾਂ ਮਿਲੀਆਂ ਸਨ ਜਿਸ ਬਾਰੇ ਦੱਸਿਆ ਗਿਆ ਕਿ ਉਨ੍ਹਾਂ ਦਾ ਸਸਕਾਰ ਬੀਤੇ ਦਿਨ ਹੀ ਕੀਤਾ ਗਿਆ। ਸਭ ਤੋਂ ਵਧ ਲੜਾਈ ਇਸੇ ਥਾਂ ਹੋਈ ਸੀ ਅਤੇ ਸੰਤ ਭਿੰਡਰਾਂਵਾਲੇ ਦੇ ਬਹੁਤੇ ਸਾਥੀ ਇਥੇ ਹੀ ਲੜੇ ਸਨ।

ਗਿਆਨੀ ਜੀ ਪਹਿਲਾਂ ਵੇਖਦੇ ਰਹੇ। ਫਿਰ ਕੁਝ ਜਾਣਕਾਰੀ ਵੀ ਸੁਣੀ। ਫਿਰ ਮੱਥਾ ਟੇਕਣ ਲੱਗੇ। ਜਦ ਮੱਥਾ ਟੇਕਿਆ ਭੁੱਬਾਂ ਮਾਰ ਕੇ ਰੋ ਪਏ। ਸਾਰੇ ਪਾਸੇ ਸਨਾਟਾ ਛਾ ਗਿਆ। ਬਿਲਕੁਲ ਬੋਲੇ ਨਹੀਂ। ਕੁਝ ਚਿਰ ਪਿਛੋਂ ਉਠੇ ਤੇ ਇਕਦਮ ਬਾਹਰ ਕਾਰ ਵਿਚ ਜਾ ਕੇ ਬੈਠ ਗਏ। ਕੋਈ ਗੱਲ ਨਹੀਂ ਕੀਤੀ। ਅਸਹਿ ਦੁੱਖ ਦੀ ਪੀੜਾ ਨਾਲ ਸਹਿਣ ਸ਼ਕਤੀ ਖੋ ਬੈਠੇ। ਆਪਣੇ ਗੁਰੂ ਦੇ ਘਰ ਦਾ ਇਹ ਹਾਲ ਉਨ੍ਹਾਂ ਤੋਂ ਬਰਦਾਸ਼ਤ ਨਾ ਹੋਇਆ।

(5 ਮਈ 1996)



# 49

# ਗਿਆਨੀ ਜ਼ੈਲ ਸਿੰਘ ਜੀ ਦੀਆਂ ਯਾਦਾਂ

ਜਿਉਂ-ਜਿਉਂ ਸਮਾਂ ਲੰਘਦਾ ਜਾ ਰਿਹਾ ਹੈ ਸਵਰਗਵਾਸੀ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਦੀਆਂ ਸਿਫਤਾਂ ਸਾਹਮਣੇ ਉੱਭਰ ਕੇ ਆ ਰਹੀਆਂ ਹਨ। ਅੱਜ ਜਦ ਦੇਸ਼ ਵਿਚ ਵਾਪਰਦੇ ਹਾਲਾਤ ਅਤੇ ਰਾਜਸੀਆਂ ਪਾਰਟੀਆਂ ਵਿਚ ਉਭਰਦੇ ਝਗੜੇ ਅਤੇ ਨਿੱਕੀ-ਨਿੱਕੀ ਗੱਲ 'ਤੇ ਵੱਡੇ-ਵੱਡੇ ਲੀਡਰ ਇਕ ਦੂਜੇ 'ਤੇ ਤੋਹਮਤਾਂ ਲਾਉਂਦੇ ਅਸੀਂ ਵੇਖਦੇ ਹਾਂ ਤਾਂ ਯਾਦ ਆਉਂਦਾ ਹੈ ਕਿ ਕਿਵੇਂ ਗਿਆਨੀ ਜ਼ੈਲ ਸਿੰਘ ਜੀ ਨੇ ਦੇਸ਼ ਦੇ ਗ੍ਰਹਿ ਮੰਤਰੀ ਹੁੰਦਿਆਂ ਝਗੜੇ ਨਿਪਟਾਏ। ਇਥੇ ਇਹ ਦੱਸਣ ਦੀ ਲੋੜ ਹੈ ਕਿ ਜਦੋਂ ਜਨਵਰੀ 1980 ਵਿਚ ਗਿਆਨੀ ਜ਼ੈਲ ਸਿੰਘ ਜੀ ਦੇਸ਼ ਦੇ ਗ੍ਰਹਿ ਮੰਤਰੀ ਬਣੇ ਉਦੋਂ ਰਾਜਸੀ ਮਸਲੇ ਬੜੇ ਗੰਭੀਰ ਸਨ। ਗੈਰ ਕਾਂਗਰਸੀ ਸਰਕਾਰ ਇਸ ਤੋਂ ਪਹਿਲਾਂ ਤਿੰਨ ਸਾਲ ਕੰਮ ਕਰ ਚੁੱਕੀ ਸੀ। ਵਿਰੋਧੀ ਧਿਰ ਵਿਚ ਸਾਬਕਾ ਪ੍ਰਧਾਨ ਮੰਤਰੀ ਅਤੇ ਸਾਬਕਾ ਉੱਘੇ ਮੰਤਰੀ ਬੈਠੇ ਸਨ। ਆਸਾਮ ਵਿਚ ਵਿਦਿਆਰਥੀ ਐਜ਼ੀਟੇਸ਼ਨ ਗੰਭੀਰ ਰੂਪ ਧਾਰਨ ਕਰ ਚੁੱਕੀ ਸੀ। ਆਸਾਮ ਬੰਦ ਹੋਣ ਕਰਕੇ ਤੇਲ ਲਾਈਨ ਨੂੰ ਵੀ ਖ਼ਤਰਾ ਸੀ। ਪੰਜਾਬ ਮਸਲੇ ਵੀ ਜ਼ੋਰ ਨਾਲ ਉਠ ਰਹੇ ਸਨ। ਉਸ ਵਕਤ ਗਿਆਨੀ ਜ਼ੈਲ ਸਿੰਘ ਜੀ ਨੇ ਪਾਰਲੀਮੈਂਟ ਵਿਚ ਜਿਸ ਸਿਆਣਪ ਦਾ ਸਬੂਤ ਦਿਤਾ ਉਹ ਅੱਜ ਵੀ ਯਾਦ ਕੀਤਾ ਜਾਂਦਾ ਹੈ। ਵਿਰੋਧੀਆਂ ਨੂੰ ਕਿਵੇਂ ਉਹ ਆਪਣੀਆਂ ਦਲੀਲਾਂ ਨਾਲ ਮਨਾਉਂਦੇ ਸਨ ਤੇ ਕਦੇ-ਕਦੇ ਉਰਦੂ ਸ਼ੇਅਰ ਸੁਣਾ ਕੇ ਕੁੜੱਤਣ ਦੂਰ ਕਰ ਦੇਂਦੇ ਸਨ। ਉਸ ਵਕਤ ਦੇਸ਼ ਦੇ ਉਪ-ਰਾਸ਼ਟਰਪਤੀ ਜਸਟਸ ਹਦਾਇਤੁੱਲਾ ਹੁੰਦੇ ਸਨ ਅਤੇ ਉਹ ਰਾਜ ਸਭਾ ਦੇ ਸਭਾਪਤੀ ਵੀ ਸਨ। ਉਹ ਹਮੇਸ਼ਾ ਇਹ ਗੱਲ ਕਹਿੰਦੇ ਸਨ ਕਿ ਪਾਰਲੀਮੈਂਟ ਵਿਚ ਚੱਲ ਰਹੀ ਬਹਿਸ ਨੂੰ ਗਿਆਨੀ ਜ਼ੈਲ ਸਿੰਘ ਜੀ ਬੜੇ ਢੰਗ ਨਾਲ ਆਪਣੇ ਹੱਕ ਵਿਚ ਕਰ ਲੈਂਦੇ ਸਨ।

ਗਿਆਨੀ ਜ਼ੈਲ ਸਿੰਘ ਜੀ ਨੇ ਆਪਣਾ ਜਵਾਨੀ ਦਾ ਹਿੱਸਾ ਸਿੱਖ ਮਿਸ਼ਨਰੀ ਵਜੋਂ ਬਿਤਾਇਆ। ਉਹਨਾਂ ਦੇ ਜ਼ੁੰਮੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨਾ ਹੁੰਦਾ ਸੀ। ਉਹ ਸਾਈਕਲ ਤੇ ਜਾਂ ਬੱਸ ਰਾਹੀਂ ਪਿੰਡ-ਪਿੰਡ ਜਾ ਕੇ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਸੁਣਾਉਂਦੇ ਸਨ। ਆਪਣੇ ਇਲਾਕੇ ਵਿਚ ਵੀ ਉਹ ਧਰਮ ਪ੍ਰਚਾਰ ਦੇ ਕੰਮ ਲਈ ਪ੍ਰਸਿੱਧ ਸਨ। ਪਰ ਜੋ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਉਹ ਹੈ ਕਿ ਗਿਆਨੀ ਜ਼ੈਲ ਸਿੰਘ ਜੀ ਅੱਜ ਦੇ ਫਿਰਕੂ ਤਣਾਅ ਵਿਚ ਇਕ ਐਸੀ ਮਿਸਾਲ ਹਨ ਜਿਸਦਾ ਸਹੀ ਰੂਪ ਸਭ ਧਾਰਮਿਕ ਆਗੂਆਂ ਦੇ ਸਾਹਮਣੇ ਦਰਸਾਉਣ ਦੀ ਲੋੜ ਹੈ। ਇਕ ਧਾਰਮਿਕ ਗਰੁੱਪ ਦਾ ਮਿਸ਼ਨਰੀ ਕਿਵੇਂ ਧਰਮ ਨਿਰਪੱਖਤਾ ਦਾ ਪ੍ਰਚਾਰ ਵੀ ਕਰਦਾ ਹੈ ਅਤੇ ਉਹ ਕਿਵੇਂ ਆਪਣੇ

ਧਰਮ ਦੀ ਵਿਆਖਿਆ ਕਰਦਾ ਹੋਇਆ ਦੂਜੇ ਧਰਮਾਂ ਦੇ ਆਗੂਆਂ ਦਾ ਸਤਿਕਾਰ ਵੀ ਕਰਦਾ ਹੈ। ਇਹ ਗੱਲ ਮੈਂ ਗਿਆਨੀ ਜੀ ਵਿਚ ਵੇਖੀ ਕਿ ਉਹ ਆਪਣੇ ਸਿੱਖ ਧਰਮ ਵਿਚ ਪੂਰਾ ਵਿਸ਼ਵਾਸ ਰੱਖਦੇ ਹੋਏ ਕਿਵੇਂ ਕੁਰਾਨ ਅਤੇ ਵੇਦਾਂ ਦੇ ਵਕਤਾ ਵੀ ਸਨ। ਕਿਧਰੇ ਵੀ ਉਹਨਾਂ ਨੂੰ ਮੁਸਲਮਾਨਾਂ ਦੇ ਇਕੱਠ ਵਿਚ ਸੁਣੋ ਉਹ ਏਦਾਂ ਬੋਲਦੇ ਸਨ ਕਿ ਜਿਵੇਂ ਉਹ ਇਸਲਾਮ ਵਿਚ ਪਰਪੱਕ ਹਨ। ਵੇਦਾਂ ਦਾ ਪੂਰਾ ਗਿਆਨ ਅਤੇ ਵੱਡੇ-ਵੱਡੇ ਹਿੰਦੂਆਂ ਦੇ ਇਕੱਠ ਵਿਚ ਉਹ ਗੀਤਾ ਦੀ ਚਰਚਾ ਕਰਦੇ ਸਨ। ਅੰਮ੍ਰਿਤਸਰ ਦੇ ਨੇੜੇ ਮਾਤਾ ਸੀਤਾ ਦੇ ਨਾਂ 'ਤੇ ਇਕ ਵੱਡਾ ਹਿੰਦੂ ਤੀਰਥ ਬਣਵਾਇਆ ਜੋ ਅੱਜ ਲੱਖਾਂ ਸ਼ਰਧਾਲੂਆਂ ਦਾ ਰਾਮ ਤੀਰਥ ਹੈ। ਇਹੋ ਜਿਹੀ ਮਿਸਾਲ ਕਿਸੇ ਹੋਰ ਲੀਡਰ ਵਿਚ ਨਹੀਂ ਮਿਲਣੀ। ਮੁਸਲਮਾਨ ਫ਼ਕੀਰ ਬਾਬਾ ਫਰੀਦ ਜੀ ਦੇ ਬਾਰੇ ਇਕ ਕਮੇਟੀ ਬਣਵਾਈ ਜਿਸ ਰਾਹੀਂ ਬਾਬਾ ਫਰੀਦ ਦੇ ਸ਼ਲੋਕਾਂ ਦਾ ਪ੍ਰਚਾਰ ਹੋਇਆ।

ਗਿਆਨੀ ਜੀ ਹਮੇਸ਼ਾ ਕਹਿੰਦੇ ਸਨ ਕਿ ਜੋ ਧਾਰਮਿਕ ਪ੍ਰਚਾਰਕ ਬਾਕੀ ਧਰਮਾਂ ਸੰਬੰਧੀ ਗਿਆਨ ਨਹੀਂ ਰੱਖਦਾ ਉਹ ਆਪਣੇ ਕੰਮ ਨੂੰ ਠੀਕ ਢੰਗ ਨਾਲ ਨਹੀਂ ਚਲਾ ਸਕਦਾ। ਦੂਜਾ ਉਹਨਾਂ ਦਾ ਵਿਚਾਰ ਸੀ ਕਿ ਅਸਲੀ ਰੱਬ ਨੂੰ ਮੰਨਣ ਵਾਲਾ ਬੰਦਾ ਹਰ ਇਕ ਧਰਮ ਦਾ ਸਤਿਕਾਰ ਕਰੇਗਾ ਉਹ ਕਦੇ ਕਿਸੇ ਦੂਜੇ ਧਰਮ ਦੀ ਨਿੰਦਿਆ ਨਹੀਂ ਕਰੇਗਾ। ਅੱਜ ਜੇ ਅਸੀਂ ਇਹਨਾਂ ਵਿਚਾਰਾਂ ਨੂੰ ਅਪਨਾ ਲਈਏ ਤੇ ਜੋ ਜਨੂੰਨੀ ਲੋਕਾਂ ਕਾਰਨ ਮਜ਼੍ਹਬੀ ਖਿਚੋਤਾਣ ਚਲ ਰਹੀ ਹੈ ਉਹ ਦੂਰ ਹੋ ਸਕਦੀ ਹੈ। ਸਾਰੇ ਪਾਸੇ ਅੱਜ ਇਕੋ ਵਿਚਾਰ ਉਭਰਿਆ ਹੈ ਜੇ ਅਸੀਂ ਇਕ ਦੂਜੇ ਦਾ ਸਤਿਕਾਰ ਕਰੀਏ ਤਾਂ ਇਸ ਰਾਹੀਂ ਦੇਸ਼ ਵਿਚ ਏਕਤਾ ਹੋ ਸਕਦੀ ਹੈ। ਗਿਆਨੀ ਜੀ ਹਮੇਸ਼ਾ ਸਰਬ ਧਰਮ ਦੇ ਉਪਾਸ਼ਕ ਸਨ। ਉਹਨਾਂ ਨੇ ਸਾਰੇ ਧਰਮਾਂ ਦੇ ਆਗੂਆਂ ਨੂੰ ਇਕ ਥਾਂ ਬਿਠਾ ਕੇ ਆਪਸ ਵਿਚ ਭੇਦ-ਭਾਵ ਮਿਟਾਉਣ ਦੇ ਯਤਨ ਕੀਤੇ। ਜਦੋਂ ਗਿਆਨੀ ਜੀ ਦੀ ਦੇਹ ਦਾ ਸਸਕਾਰ ਕੀਤਾ ਗਿਆ ਉਸ ਵਕਤ ਸਾਰੇ ਧਰਮਾਂ ਦੇ ਵਿਚਾਰਵਾਨਾਂ ਨੇ ਆਪਣੇ ਧਰਮ ਦੇ ਸਲੋਕ, ਆਇਤਾਂ ਅਤੇ ਸ਼ਬਦ ਪੜ੍ਹੇ। ਗਿਆਨੀ ਜੀ ਦੇ ਵਿਚਾਰਾਂ ਦੀ ਇਹ ਪ੍ਰੋੜ੍ਹਤਾ ਸੀ ਜੋ ਉਹਨਾਂ ਦੇ ਮਰਨ ਤਕ ਨਿਭਾਈ ਗਈ। ਉਹਨਾਂ ਦੇ ਸਸਕਾਰ ਵਾਲੀ ਸਮਾਧੀ ਨੂੰ ਸਾਰੇ 'ਏਕਤਾ ਸਥੱਲ' ਕਹਿੰਦੇ ਹਨ ਕਿਉਂਕਿ ਗਿਆਨੀ ਜੀ ਸਾਰੀ ਉਮਰ ਧਾਰਮਿਕ ਵਿਚਾਰਾਂ ਦੀ ਏਕਤਾ ਦੇ ਯਤਨ ਕਰਦੇ ਰਹੇ।

ਗਿਆਨੀ ਜ਼ੈਲ ਸਿੰਘ ਜੀ ਆਪ ਇਹ ਕਹਾਵਤ ਸੁਣਾਉਂਦੇ ਹੁੰਦੇ ਸਨ ਕਿ ਜਿਉਂ-ਜਿਉਂ ਕਿਸੇ ਬੰਦੇ ਦਾ ਰੁਤਬਾ ਵਧਦਾ ਜਾਵੇ ਉਹ ਉਤਨਾ ਹੀ ਨਿਮਰ (Humble) ਹੋ ਜਾਂਦਾ ਹੈ। ਗਿਆਨੀ ਜੀ ਨੇ ਜਦੋਂ ਵੀ ਕੋਈ ਗੱਲ ਸਮਝਾਉਣੀ ਹੋਵੇ ਉਹ ਉਸਦੀ ਪੇਂਡੂ ਮਿਸਾਲ ਦੇਂਦੇ ਸਨ। ਇਸ ਵਿਚਾਰ ਲਈ ਉਹ ਕਹਿੰਦੇ ਸਨ ਕਿ ਜਦੋਂ ਕਿਸੇ ਦਰਖ਼ਤ ਨੂੰ ਫ਼ਲ ਲਗਦੇ ਹਨ ਤਾਂ ਦਰਖ਼ਤ ਧਰਤੀ ਵੱਲ ਝੁਕ ਜਾਂਦਾ ਹੈ। ਏਦਾਂ ਹੀ ਜਦੋਂ ਕਿਸੇ ਦੀ ਪਦਵੀ ਵੱਡੀ ਹੋ ਜਾਵੇ ਤਾਂ ਉਹਨੂੰ ਆਪਣਾ ਸੁਭਾਅ ਹੋਰ ਨਰਮ ਕਰ ਲੈਣਾ ਚਾਹੀਦਾ ਹੈ। ਗਿਆਨੀ ਜੀ ਨੇ ਇਹ ਕਥਨ ਆਪਣੇ ਆਪ 'ਤੇ ਲਾਗੂ ਕੀਤਾ। ਇਹੋ ਜਿਹਾ ਉਦਾਹਰਣ ਹੋਰ ਵਿਅਕਤੀਆਂ ਵਿਚ ਘੱਟ ਹੀ ਮਿਲਦਾ ਹੈ। ਗਿਆਨੀ ਜੀ ਜਦ ਰਾਸ਼ਟਰਪਤੀ ਭਵਨ ਵਿਚ ਸੁਸ਼ੋਭਿਤ ਸਨ ਤਾਂ ਉਹ ਲੋਕਾਂ ਨੂੰ ਇਸ ਤਰ੍ਹਾਂ ਮਿਲਦੇ ਜਿਵੇਂ ਉਹ ਇਕ ਸਾਧਾਰਣ ਵਿਅਕਤੀ ਹੋਣ। ਰਾਸ਼ਟਰਪਤੀ ਭਵਨ ਦੇ ਸਟਾਫ਼ ਵਿਚ ਚਪੜਾਸੀ ਅਤੇ ਡਰਾਈਵਰ ਦੇ ਘਰ ਵਿਚ ਜੇ ਕੋਈ ਸਮਾਗਮ ਹੋਵੇ ਤੇ ਉਹ ਸ਼ਾਮਲ ਹੁੰਦੇ ਸਨ। ਅੱਜ ਵੀ ਰਾਸ਼ਟਰਪਤੀ ਭਵਨ ਦਾ ਸਾਰਾ ਸਟਾਫ਼ ਉਹਨਾਂ ਨੂੰ ਦੇਵਤਿਆਂ ਵਾਂਗੂੰ ਪੂਜਦਾ ਹੈ।

ਗਿਆਨੀ ਜੀ ਦੀ ਯਾਦਾਸ਼ਤ ਬਹੁਤ ਅੱਛੀ ਸੀ। ਇਹ ਕਮਾਲ ਉਹਨਾਂ ਵਿਚ ਹੀ ਸੀ ਕਿ ਉਹ ਕਿਸੇ ਦਾ ਨਾਂ ਨਹੀਂ ਸਨ ਭੁਲਦੇ। ਆਪਣੇ ਬਚਪਨ ਤੇ ਜਵਾਨੀ ਦੇ ਦੋਸਤਾਂ ਨੂੰ ਹਮੇਸ਼ਾ ਨਾਂ ਲੈ ਕੇ ਬੁਲਾਉਂਦੇ ਸਨ। ਕੋਈ ਵਿਅਕਤੀ ਉਹਨਾਂ ਨੂੰ ਇਕ ਵਾਰੀ ਮਿਲ ਜਾਵੇ ਤਾਂ ਚਾਹੇ ਉਹ ਕਈ ਸਾਲਾਂ ਮਗਰੋਂ ਮਿਲੇ ਉਸਨੂੰ ਯਾਦ ਰੱਖਦੇ ਸਨ। ਇਕ ਵਾਰੀ ਦੀ ਗੱਲ ਹੈ ਕਿ ਗਿਆਨੀ ਜੀ ਦੇ ਪਿੰਡ ਸੰਧਵਾਂ ਵਿਚ ਸ੍ਰੀ ਆਖੰਡ ਪਾਠ ਸਾਹਿਬ ਦਾ ਭੋਗ ਸੀ ਤੇ ਉਹ ਤੇ ਸ. ਬੂਟਾ ਸਿੰਘ ਇਕੱਠੇ ਉਥੇ ਬੈਠੇ ਸਨ। ਜੋ ਵੀ ਕੋਈ ਮੱਥਾ ਟੇਕਦਾ ਗਿਆਨੀ ਸੀ ਉਸਦਾ ਨਾਂ ਲੈ ਕੇ ਉਸਨੂੰ ਬੁਲਾਉਂਦੇ। ਉਸ ਦਿਨ ਤਕਰੀਬਨ 600-700 ਲੋਕ ਉਥੇ ਆਏ ਤੇ ਹਰੇਕ ਨੂੰ ਉਹ ਜਾਣਦੇ ਸਨ। ਇਹ ਕੋਈ ਰੱਬੀ ਦਾਤ ਉਹਨਾਂ ਉਪਰ ਸੀ ਜੋ ਇਸ ਕਥਨ ਰਾਹੀਂ ਪ੍ਰਗਟ ਹੁੰਦੀ ਸੀ।

ਰਾਸ਼ਟਰਪਤੀ ਦੀ ਪਦਵੀ ਤੋਂ ਰਿਟਾਇਰ ਹੋਣ ਪਿਛੋਂ ਗਿਆਨੀ ਜੀ ਸਰਕੁਲਰ ਰੋਡ 'ਤੇ ਰਹਿੰਦੇ ਸਨ ਤੇ ਇਹ ਮੈਂ ਆਮ ਕਰਕੇ ਵੇਖਿਆ ਹੈ ਕਿ ਉਹਨਾਂ ਨੂੰ ਹਰ ਰਾਜਸੀ ਪਾਰਟੀ ਦੇ ਲੋਕ ਮਿਲਣ ਆਉਂਦੇ ਸਨ ਤੇ ਇਹ ਕਮਾਲ ਦੀ ਗੱਲ ਸੀ ਕਿ ਹਰੇਕ ਲੀਡਰ ਉਹਨਾਂ ਤੋਂ ਸਲਾਹ ਲੈਂਦਾ ਸੀ ਤੇ ਗਿਆਨੀ ਜੀ ਹਮੇਸ਼ਾ ਚੰਗਾ ਮਸ਼ਵਰਾ ਦੇਂਦੇ ਸਨ। ਇਹ ਬੜੀ ਅਚੰਭੇ ਵਾਲੀ ਗੱਲ ਹੈ ਕਿ ਕਿਵੇਂ ਇਕ ਦੂਜੇ ਦੇ ਰਾਜਸੀ ਵਿਰੋਧੀ ਉਹਨਾਂ ਨਾਲ ਆਪਣਾ ਦੁੱਖ ਸੁੱਖ ਸਾਂਝਾ ਕਰਦੇ ਸਨ। ਗਿਆਨੀ ਜੀ ਦੀ ਲਿਆਕਤ ਦੇ ਸਾਰੇ ਕਾਇਲ ਸਨ। ਇਕ ਛੋਟੇ ਜਿਹੇ ਪਿੰਡ ਸੰਧਵਾ ਵਿਚ ਅੱਜ ਦੇ ਦਿਨ ਜਨਮ ਲੈ ਕੇ ਇਕ ਗਰੀਬ ਪਰਿਵਾਰ ਵਿਚੋਂ ਉਠ ਕੇ ਭਾਰਤ ਦੇ ਰਾਸ਼ਟਰਪਤੀ ਬਣ ਜਾਣਾ ਇਹ ਸਾਰੇ ਵਿਸ਼ਵ ਵਿਚ ਕਰਾਮਾਤੀ ਮਿਸਾਲ ਹੈ। ਰੱਬ ਦੀ ਉਹਨਾਂ 'ਤੇ ਕੀ ਕਿਰਪਾ ਹੋਈ ਤੇ ਉਹ ਕਿਵੇਂ ਇਥੇ ਪੁੱਜੇ ਇਹ ਰੱਬ ਹੀ ਜਾਣਦਾ ਹੈ ਜਾਂ ਗਿਆਨੀ ਜੀ ਆਪ। ਅੱਜ ਉਹਨਾਂ ਦੇ ਜਨਮ ਦਿਨ ਤੇ ਮੈਂ ਉਹਨਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

(ਮਈ 2001)

# 50

# ਮਾਤਾ ਪ੍ਰਧਾਨ ਕੌਰ ਜੀ ਦੀ ਅੰਤਿਮ ਅਰਦਾਸ

ਇਹ ਇਨਸਾਨੀ ਫਿਤਰਤ ਹੈ ਜੋ ਉਹ ਹਰ ਗੱਲ ਛੇਤੀ ਭੁੱਲ ਜਾਂਦਾ ਹੈ ਕਿਉਂ ਕਿ ਹਰ ਰੋਜ਼ ਅਤੇ ਸਮੇਂ ਅਨੁਸਾਰ ਨਵੀਆਂ ਘਟਨਾਵਾਂ ਅੱਗੇ ਆਉਂਦੀਆਂ ਹਨ। ਨਵੇਂ ਵਿਅਕਤੀ ਉਭਰਦੇ ਹਨ ਇਸ ਲਈ ਪੁਰਾਣੀਆਂ ਯਾਦਾਂ ਮਨ ਵਿਚੋਂ ਮਿਟ ਜਾਣੀਆਂ ਸੁਭਾਵਕ ਹਨ। ਪਰ ਕਈ ਐਸੇ ਵਿਅਕਤੀ ਹਨ ਜਿਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ ਅਤੇ ਜਿਨ੍ਹਾਂ ਦੀ ਯਾਦ ਅਮਿੱਟ ਹੁੰਦੀ ਹੈ। ਇਹ ਮਾਣ ਗਿਆਨੀ ਜ਼ੈਲ ਸਿੰਘ ਜੀ ਨੂੰ ਮਿਲਿਆ ਹੈ ਤੇ ਉਹਨਾਂ ਦੇ ਬਾਰੇ ਗੱਲਾਂ ਹਰ ਸਮੇਂ ਹੁੰਦੀਆਂ ਰਹਿੰਦੀਆਂ ਹਨ ਅਤੇ ਆਉਣ ਵਾਲੇ ਸਮੇਂ ਵਿਚ ਵੀ ਉਹ ਯਾਦ ਰੱਖੇ ਜਾਣਗੇ। ਪਿਛਲੇ ਸਮੇਂ ਮਾਤਾ ਪ੍ਰਧਾਨ ਕੌਰ, ਗਿਆਨੀ ਜ਼ੈਲ ਸਿੰਘ ਜੀ ਦੀ ਧਰਮ ਪਤਨੀ ਅਕਾਲ ਚਲਾਣਾ ਕਰ ਗਏ। ਉਹਨਾਂ ਦਾ ਸਸਕਾਰ ਉਹਨਾਂ ਦੇ ਪਿੰਡ ਸੰਧਵਾਂ ਜੋ ਫਰੀਦਕੋਟ-ਕੋਟਕਪੂਰਾ ਸੜਕ 'ਤੇ ਹੈ, ਕੀਤਾ ਗਿਆ ਅਤੇ ਅੰਤਿਮ ਅਰਦਾਸ ਲਈ ਭੋਗ ਬੁੱਧਵਾਰ 22 ਮਈ ਨੂੰ ਪਾਇਆ ਗਿਆ। ਮੈਂ ਇਸ ਅੰਤਿਮ ਅਰਦਾਸ ਵਿਚ ਸ਼ਾਮਲ ਹੋਣ ਲਈ ਪੰਜਾਬ ਮੇਲ ਰੇਲ ਗੱਡੀ ਰਾਹੀਂ ਬੁੱਧਵਾਰ ਸਵੇਰੇ ਫਰੀਦਕੋਟ ਪੁੱਜਾ। ਇਹ ਰੇਲ ਗੱਡੀ ਸਵੇਰੇ ਭਾਵ 4 ਵਜੇ ਉਥੇ ਪੁੱਜਦੀ ਹੈ। ਉਸੇ ਦਿਨ ਸਵੇਰੇ ਮੈਂ ਫਰੀਦਕੋਟ ਦੇ ਬਣੇ ਨਵੇਂ ਐਮ.ਐਲ.ਏ. ਸ੍ਰ: ਕੁਸ਼ਲਦੀਪ ਸਿੰਘ ਢਿੱਲੋਂ ਦੇ ਘਰ ਨਾਸ਼ਤਾ ਕੀਤਾ। ਸ. ਪ੍ਰਕਾਸ਼ ਸਿੰਘ ਬਾਦਲ ਵੀ ਉਥੇ ਹੀ ਸਨ ਅਤੇ ਉਹਨਾਂ ਦੇ ਨਾਲ ਕਈ ਅਕਾਲੀ ਲੀਡਰ ਤੇ ਐਮ.ਐਲ.ਏ. ਬੈਠੇ ਸਨ। ਮੇਰੇ ਮਿੱਤਰ ਸਵਰਗੀ ਸ. ਜਸਮੱਤ ਸਿੰਘ ਢਿੱਲੋਂ ਦੀ ਇਹ ਕੋਠੀ ਹਮੇਸ਼ਾ ਸਿਆਸਤ ਦਾ ਗੜ੍ਹ ਹੁੰਦੀ ਸੀ ਅਤੇ ਜਸਮੱਤ ਬਾਰੇ ਇਹ ਕਿਹਾ ਜਾਂਦਾ ਸੀ ਕਿ ਕਿਸੇ ਸਮੇਂ ਇਹ ਪੰਜਾਬ ਵਿਚ ਕਿਸੇ ਬਹੁਤ ਵੱਡੀ ਥਾਂ 'ਤੇ ਪੁੱਜੇਗਾ ਪਰ ਕਿਸਮਤ ਨੇ ਸਾਥ ਨਾ ਦਿਤਾ ਤੇ ਉਹ ਭਰ ਜਵਾਨੀ ਵਿਚ ਚਲ ਵੱਸਿਆ। ਉਸ ਪਿਛੋਂ ਉਸ ਦੀ ਪਤਨੀ ਐਮ.ਐਲ.ਏ. ਬਣੀ ਤੇ ਇਸ ਵਾਰ ਲੋਕਾਂ ਨੇ ਉਸਦੇ ਲੜਕੇ ਨੂੰ ਐਮ.ਐਲ.ਏ. ਚੁਣਿਆ। ਸ: ਕਰਨੈਲ ਸਿੰਘ ਡੋਡ ਦੀ ਅਣਥਕ ਮਿਹਨਤ ਨਾਲ ਦਸਮੇਸ਼ ਪਬਲਿਕ ਸਕੂਲ ਇਕ ਯੂਨੀਵਰਸਿਟੀ ਜਿੱਡਾ ਅਦਾਰਾ ਬਣ ਚੁੱਕਾ ਹੈ ਤੇ ਉਸਦੇ ਨਾਲ ਹੀ ਡੈਂਟਲ ਕਾਲਜ ਅੱਜ ਇਸ ਸਾਰੇ ਇਲਾਕੇ ਦੀ ਸ਼ਾਨ ਬਣ ਚੁੱਕਾ ਹੈ। ਇਹ ਦੋਵੇਂ ਸਥਾਨਾਂ ਨੂੰ ਮੈਂ ਉਸ ਦਿਨ ਵੇਖਣ ਗਿਆ ਤੇ ਬੜੀ ਪ੍ਰਸੰਨਤਾ ਹੋਈ ਕਿ ਕਿਸ ਸ਼ਾਨ ਨਾਲ ਇਹ ਅੱਗੇ ਵਧ ਰਹੇ ਹਨ ਅਤੇ ਇਹ ਸਾਬਤ ਕਰਦੇ ਹਨ ਕਿ ਜੇ ਦਿਆਨਤਦਾਰੀ ਅਤੇ ਲਗਨ ਨਾਲ ਰਾਜਸੀ ਲੀਡਰ ਵਿਦਿਅਕ ਖੇਤਰਾਂ ਵਿਚ ਹਿੱਸਾ ਪਾਉਣ ਤਾਂ ਉਹ ਕੌਮ ਦੀ ਵੱਡੀ ਸੇਵਾ ਕਰ ਸਕਦੇ ਹਨ।

ਦੁਪਹਿਰੇ ਜਦੋਂ ਮੈਂ ਪੰਡਾਲ ਵਿਚ ਪੁੱਜਾ ਤੇ ਮੈਨੂੰ ਬੜੀ ਹੈਰਾਨੀ ਹੋਈ ਤੇ ਖੁਸ਼ੀ ਵੀ ਕਿ



ਹਜ਼ਾਰਾਂ ਲੋਕ ਪੰਡਾਲ ਦੇ ਬਾਹਰ ਖੜ੍ਹੇ ਸਨ ਅਤੇ ਇਹ ਏਨਾ ਵੱਡਾ ਇਕੱਠ ਇਸ ਗੱਲ ਦਾ ਸਬੂਤ ਸੀ ਕਿ ਪੰਜਾਬ ਵਾਸੀਆਂ ਵਲੋਂ ਗਿਆਨੀ ਜ਼ੈਲ ਸਿੰਘ ਜੀ ਨੂੰ ਕਿਵੇਂ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ। ਮਾਤਾ ਪ੍ਰਧਾਨ ਕੌਰ ਜੀ ਦੇ ਯਾਦ ਵਿਚ ਰੱਖੇ ਇਸ ਭੋਗ ਵਿਚ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਸਜੇ ਪੰਡਾਲ ਵਿਚ ਬੈਠਣ ਨੂੰ ਥਾਂ ਨਹੀਂ ਸੀ ਅਤੇ ਸੈਂਕੜੇ ਲੋਕ ਕਤਾਰਬੰਨ੍ਹੀ ਮੱਥਾ ਟੇਕਣ ਲਈ ਅੱਗੇ ਆ ਰਹੇ ਸਨ। ਗਿਆਨੀ ਜ਼ੈਲ ਸਿੰਘ ਜੀ ਦਾ ਜਨਮ ਇਸੇ ਪਿੰਡ ਸੰਧਵਾ ਵਿਚ 1915 ਵਿਚ ਹੋਇਆ ਸੀ। ਇਸ ਇਲਾਕੇ ਵਿਚ ਉਹਨਾਂ ਸਾਈਕਲ 'ਤੇ ਪਿੰਡ-ਪਿੰਡ ਜਿਥੇ ਸਿੱਖ ਧਰਮ ਦਾ ਪ੍ਰਚਾਰ ਕੀਤਾ ਉਥੇ ਆਜ਼ਾਦੀ ਦੀ ਲਹਿਰ ਲਈ ਦਿਨ-ਰਾਤ ਇਕ ਕੀਤਾ। ਗਿਆਨੀ ਜ਼ੈਲ ਸਿੰਘ ਸਾਰੇ ਫਰੀਦਕੋਟ ਰਿਆਸਤ ਵਿਚ ਪਰਜਾਮੰਡਲ ਦੇ ਲੀਡਰ ਬਣੇ ਅਤੇ ਰਾਜਾ ਫਰੀਦਕੋਟ ਦੇ ਵਿਰੁੱਧ ਅੰਦੋਲਨ ਚਲਾਇਆ। 5 ਸਾਲ ਰਾਜੇ ਨੇ ਗਿਆਨੀ ਜੀ ਨੂੰ ਜੇਲ੍ਹ ਵਿਚ ਰੱਖਿਆ। ਗਿਆਨੀ ਜੀ ਦੀ ਸ਼ਾਦੀ ਬੀਬੀ ਪ੍ਰਧਾਨ ਕੌਰ ਜੀ ਨਾਲ ਹੋਈ ਅਤੇ ਉਨ੍ਹਾਂ ਦਾ ਇਕ ਲੜਕਾ ਜੋਗਿੰਦਰ ਸਿੰਘ ਅਤੇ ਤਿੰਨ ਲੜਕੀਆਂ, ਬੀਬੀ ਜੋਗਿੰਦਰ ਕੌਰ, ਗੁਰਦੀਪ ਕੌਰ ਅਤੇ ਮਨਜੀਤ ਕੌਰ ਪੈਦਾ ਹੋਈਆਂ। ਬੀਬੀ ਪ੍ਰਧਾਨ ਕੌਰ ਨੇ ਤੰਗੀ ਕੱਟ ਕੇ ਬੱਚਿਆਂ ਦੀ ਪਾਲਣਾ ਕੀਤੀ। ਗਿਆਨੀ ਜ਼ੈਲ ਸਿੰਘ ਜੀ ਮੁੱਖ ਮੰਤਰੀ ਪੰਜਾਬ ਬਣੇ, ਭਾਰਤ ਦੇ ਗ੍ਰਹਿ ਮੰਤਰੀ ਬਣੇ ਅਤੇ ਸਭ ਤੋਂ ਵੱਡੀ ਪਦਵੀ ਭਾਰਤ ਦੇ ਰਾਸ਼ਟਰਪਤੀ ਬਣੇ। ਪਰ ਬੀਬੀ ਪ੍ਰਧਾਨ ਕੌਰ ਜੀ ਪਿੰਡ ਨਾਲ ਮੋਹ ਪਾ ਕੇ ਬੈਠੀ ਰਹੀ ਅਤੇ ਸਾਧਾਰਣ ਵਿਅਕਤੀ ਵਾਂਗੂੰ ਜੀਵਨ ਬਤੀਤ ਕੀਤਾ। ਰਾਸ਼ਟਰਪਤੀ ਭਵਨ ਜੋ ਇਕ ਵੱਡਾ ਮਹਿਲ ਹੈ ਬੀਬੀ ਜੀ ਲਈ ਖਿੱਚ ਦਾ ਕਾਰਨ ਨਾ ਬਣਿਆ। ਮਹੀਨੇ ਵਿਚ ਕੁਝ ਦਿਨ ਹੀ ਉਹ ਉਥੇ ਰਹਿੰਦੇ ਤੇ ਫਿਰ ਵਾਪਸ ਆਪਣੇ ਪਿੰਡ ਸੰਧਵਾ ਪੁੱਜ ਜਾਂਦੇ। ਇਹੋ ਹੀ ਕਮਾਲ ਗਿਆਨੀ ਜੀ ਦੇ ਲੜਕੇ ਜੋਗਿੰਦਰ ਸਿੰਘ ਨੇ ਕੀਤਾ ਜੋ ਸਾਰੀ ਉਮਰ ਪਿੰਡ ਵਿਚ ਰਹਿ ਕੇ ਖੇਤੀ ਕਰਦੇ ਰਹੇ ਅਤੇ ਰਾਜ ਭਾਗ ਵੱਲ ਵੇਖਿਆ ਹੀ ਨਾ। ਅੱਜ ਹਰ ਲੀਡਰ ਦਾ ਲੜਕਾ/ਲੜਕੀ ਅਤੇ ਦੂਰੋਂ ਨੇੜਿਓਂ ਰਿਸ਼ਤੇਦਾਰ ਸਰਕਾਰ ਵਿਚ ਦਖ਼ਲ ਹੀ ਨਹੀਂ ਦਿੰਦੇ ਸਗੋਂ ਸਰਕਾਰ ਚਲਾਉਂਦੇ ਵੀ ਹਨ। ਪਰ ਗਿਆਨੀ ਜ਼ੈਲ ਸਿੰਘ ਜੀ ਨੇ ਅਜਿਹੀ ਮਿਸਾਲ ਕਾਇਮ ਕੀਤੀ ਕਿ ਉਨ੍ਹਾਂ ਦੇ ਪਰਿਵਾਰ ਦਾ ਕੋਈ ਵੀ ਮੈਂਬਰ ਸਰਕਾਰ ਦੇ ਕੰਮ ਵਿਚ ਕਿਸੇ ਪ੍ਰਕਾਰ ਦੇ ਦਖ਼ਲ ਤੋਂ ਬਾਹਰ ਰਹੇ।

ਮੈਂ ਆਪਣੇ ਵੱਲੋਂ ਸ਼ਰਧਾਂਜਲੀ ਦਿੰਦੇ ਹੋਏ ਇਹ ਕਿਹਾ ਕਿ ਗਿਆਨੀ ਜ਼ੈਲ ਸਿੰਘ ਤੋਂ ਇਹ ਸਿੱਖਿਆ ਪ੍ਰਾਪਤ ਕਰਨ ਦੀ ਲੋੜ ਹੈ ਕਿ ਮੁੱਖ ਮੰਤਰੀ ਬਣ ਕੇ ਕਿਵੇਂ ਰਾਜ ਚਲਾਉਣਾ ਚਾਹੀਦਾ ਹੈ। ਗਿਆਨੀ ਜੀ ਨੇ ਕਦੇ ਰਾਜਸੀ ਵਿਰੋਧੀ ਨੂੰ ਦੁਸ਼ਮਣ ਨਹੀਂ ਬਣਾਇਆ। ਉਨ੍ਹਾਂ ਅਕਾਲੀਆਂ, ਕਮਿਊਨਿਸਟਾਂ ਅਤੇ ਬੀ.ਜੇ.ਪੀ. ਵਾਲਿਆਂ ਨੂੰ ਆਪਣਾ ਦੋਸਤ ਸਮਝਿਆ। ਉਨ੍ਹਾਂ ਨੂੰ ਸਤਿਕਾਰ ਦਿਤਾ ਅਤੇ ਉਨ੍ਹਾਂ ਦੇ ਕੰਮ ਵੀ ਕੀਤੇ। ਦੂਜਾ ਗਿਆਨੀ ਜੀ ਨੇ ਲੋਕਾਂ ਦੀਆਂ ਧਾਰਮਿਕ ਰੁਚੀਆਂ ਨਾਲ ਆਪਣੇ ਆਪ ਨੂੰ ਜੋੜਿਆ। ਸੈਕੂਲਰਿਜ਼ਮ ਦੇ ਗਲਤ ਕੱਢੇ ਗਏ ਅਰਥਾਂ ਨੂੰ ਖਤਮ ਕੀਤਾ। ਗੁਰੂ ਗੋਬਿੰਦ ਸਿੰਘ ਮਾਰਗ ਬਣਾ ਕੇ ਸਿੱਖ ਧਰਮ ਦੀ ਸੇਵਾ ਕੀਤੀ। ਰਾਮ ਤੀਰਥ ਬਣਾ ਕੇ ਮਾਤਾ ਸੀਤਾ ਦਾ ਨਾਂ ਉਜਾਗਰ ਕੀਤਾ। ਬਾਬਾ ਫਰੀਦ ਲਈ ਵੀ ਓਨਾ ਹੀ ਕੰਮ ਕੀਤਾ। ਗਿਆਨੀ ਜੀ ਦੀਆਂ ਕਈ ਯਾਦਾਂ ਨੂੰ ਲੋਕਾਂ ਨਾਲ ਜੋੜਦੇ ਹੋਏ ਮੈਂ ਦੱਸਿਆ ਕਿ ਅੰਮ੍ਰਿਤਸਰ 'ਤੇ ਹੋਏ ਫੌਜੀ ਹਮਲੇ ਬਾਅਦ ਉਹ

ਕਈ ਮਹੀਨੇ ਜ਼ਮੀਨ 'ਤੇ ਸੁੱਤੇ, ਸਰਕਾਰੀ ਸਮਾਗਮਾਂ ਵਿਚ ਨਹੀਂ ਗਏ। ਗਿਆਨੀ ਜੀ ਨੇ ਕੋਈ ਜਾਇਦਾਦ ਨਹੀਂ ਬਣਾਈ। ਹਰ ਗਰੀਬ ਦੀ ਮਦਦ ਕੀਤੀ। ਉਨ੍ਹਾਂ ਦੇ ਦਫ਼ਤਰ ਆਇਆ ਕੋਈ ਨਿਰਾਸ਼ ਹੋ ਕੇ ਨਹੀਂ ਮੁੜਿਆ। ਜਿਹੜੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਦੇ ਰਸਤੇ 'ਤੇ ਚੱਲਣਗੇ ਉਹ ਕਾਮਯਾਬ ਹੋਣਗੇ। ਜਿਨ੍ਹਾਂ ਮੁੱਖ ਮੰਤਰੀਆਂ ਨੇ ਟਕਰਾਓ ਜਾਂ ਵਿਰੋਧੀ ਨੂੰ ਦਬਾਉਣ ਦੀ ਸਕੀਮ ਚਲਾਈ ਉਨ੍ਹਾਂ ਦਾ ਜੋ ਹਸ਼ਰ ਹੋਇਆ ਉਹ ਸਭ ਦੇ ਸਾਹਮਣੇ ਹੈ।

ਉਸ ਦਿਨ ਮਾਤਾ ਜੀ ਨੂੰ ਸ਼ਰਧਾਂਜਲੀ ਦੇਣ ਲਈ ਬੜੇ ਲੀਡਰ ਪੁੱਜੇ ਖ਼ਾਸ ਕਰਕੇ ਸ. ਪ੍ਰਕਾਸ਼ ਸਿੰਘ ਬਾਦਲ ਜੋ ਸਸਕਾਰ 'ਤੇ ਵੀ ਗਏ ਤੇ ਉਸ ਦਿਨ ਵੀ ਪੁੱਜੇ। ਪੰਜਾਬ ਦੇ ਸਪੀਕਰ ਡਾ. ਕੇਵਲ ਕ੍ਰਿਸ਼ਨ ਅਤੇ ਪੰਜਾਬ ਦੇ ਕਈ ਵਜ਼ੀਰ ਵੀ ਇਸ ਵਿਚ ਸ਼ਾਮਲ ਹੋਏ। ਮੁੱਖ ਮੰਤਰੀ ਪੰਜਾਬ, ਕਪਤਾਨ ਅਮਰਿੰਦਰ ਸਿੰਘ ਜੀ ਦੀ ਉਡੀਕ ਸੀ ਪਰ ਉਹ ਨਾ ਪੁੱਜ ਸਕੇ। ਪੁਰਾਣੇ ਸਾਥੀ ਸ. ਮਹਿੰਦਰ ਸਿੰਘ ਗਿੱਲ, ਸ. ਇਕਬਾਲ ਸਿੰਘ, ਸੰਤ ਰਾਮ ਸਿੰਗਲਾ ਵੀ ਇਸ ਵਿਚ ਸ਼ਾਮਲ ਹੋਏ। ਵੱਡੇ ਅਫਸਰਾਂ ਵਿਚੋਂ ਕੇਵਲ ਸ. ਭਗਤ ਸਿੰਘ, ਫਾਇਨਾਨਸ਼ਲ ਕਮਿਸ਼ਨਰ, ਰਵੈਨਿਊ ਆਏ। ਬੜਾ ਅਜੀਬ ਲੱਗਾ ਜਿਨ੍ਹਾਂ ਅਫਸਰਾਂ ਨੇ ਸਭ ਕੁਝ ਗਿਆਨੀ ਜੀ ਤੋਂ ਪਾਇਆ ਉਹ ਉਥੇ ਨਹੀਂ ਆਏ। ਦਿੱਲੀ ਤੋਂ ਮੈਂ ਤੇ ਸਰਦਾਰ ਐਮ. ਐਸ. ਬਤਰਾ ਹੀ ਸ਼ਾਮਲ ਹੋਏ ।

ਗਿਆਨੀ ਜੀ ਦੀ ਫਰੀਦਕੋਟ ਦੇ ਇਲਾਕੇ ਵਿਚ ਅਮਿੱਟ ਛਾਪ ਹੈ ਪਰ ਪਿੰਡ ਵਿਚ ਗਿਆਨੀ ਜੀ ਬਾਰੇ ਕੁਝ ਨਾ ਕੁਝ ਦੱਸਿਆ ਜਾਂਦਾ ਹੈ । ਉਹਨਾਂ ਦੀਆਂ ਯਾਦਾਂ ਲੋਕ ਗਾਥਾਵਾਂ ਬਣ ਚੁੱਕੀਆਂ ਹਨ। ਗਿਆਨੀ ਜੀ ਦੇ ਹਾਣ ਦਾ ਤਾਂ ਕੋਈ ਵਿਰਲਾ ਹੀ ਹੋਣਾ ਹੈ। ਗਿਆਨੀ ਦੀ ਦੀ ਯਾਦ ਵਿਚ ਇਕ 78 ਫੁੱਟ ਉੱਚਾ ਮੀਨਾਰ (ਟਾਵਰ) ਬਣਾਇਆ ਗਿਆ। ਪਿੰਡ ਦੇ ਰੇਲਵੇ ਸਟੇਸ਼ਨ ਦਾ ਨਾਂ ਵੀ ਸੰਧਵਾ ਗਿਆਨੀ ਜ਼ੈਲ ਸਿੰਘ ਰੱਖਿਆ ਗਿਆ। ਬਠਿੰਡੇ ਵਿਚ ਗਿਆਨੀ ਜ਼ੈਲ ਸਿੰਘ ਪਾਲੀਟੈਕਨਿਕ ਬਣਿਆ ਹੋਇਆ ਹੈ। ਪਰ ਅਸਲ ਯਾਦ ਜੋ ਅਮਿੱਟ ਹੈ ਉਹ ਹੈ ਲੋਕਾਂ ਦੇ ਦਿਲਾਂ ਵਿਚ ਕਿ ਕਿਵੇਂ ਨਿਕੇ ਜਿਹੇ ਪਿੰਡ 'ਚੋਂ ਇਕ ਸਧਾਰਣ ਘਰਾਣੇ ਵਿੱਚ ਜੰਮੇ ਗਿਆਨੀ ਜੀ ਰਾਸ਼ਟਰਪਤੀ ਦੀ ਪਦਵੀ ਤੇ ਪੁੱਜੇ।

(ਜੂਨ 2002)



# 51

# ਸ੍ਰੀ ਅਟਲ ਬਿਹਾਰੀ ਵਾਜਪਾਈ ਦੇ ਸਿੱਖਾਂ ਨਾਲ ਸਬੰਧ

ਜਦੋਂ ਭਾਰਤ ਸਰਕਾਰ ਨੇ ਵਿਸਾਖੀ ਤੇ ਪੰਜਾ ਸਾਹਿਬ ਦੀ ਯਾਤਰਾ ਕਰਨ ਲਈ ਸਿੱਖਾਂ ਦੇ ਜਥੇ ਦੀ ਗਿਣਤੀ ਤਿੰਨ ਹਜ਼ਾਰ ਕਰ ਦੇਣ ਦਾ ਫੈਸਲਾ ਲਿਆ ਤੇ ਮੈਂ ਇਸ ਗੱਲ ਲਈ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਦਾ ਧੰਨਵਾਦ ਕੀਤਾ ਕਿ ਉਹਨਾਂ ਨੇ ਇਹ ਗਿਣਤੀ ਸਿੱਖਾਂ ਦੀ ਇੱਛਾ ਅਨੁਸਾਰ ਮੁੜ ਬਹਾਲ ਕਰ ਦਿਤੀ ਹੈ। 24 ਫਰਵਰੀ ਨੂੰ ਜਦੋਂ ਇਹ ਅਖ਼ਬਾਰ ਵਿੱਚ ਛਪਿਆ ਤਾਂ ਮੈਨੂੰ ਸ. ਸਿਮਰਨਜੀਤ ਸਿੰਘ ਮਾਨ, ਸਾਬਕਾ ਮੈਂਬਰ ਪਾਰਲੀਮੈਂਟ ਦਾ ਟੈਲੀਫੋਨ ਆਇਆ ਕਿ ਮੈਂ ਪ੍ਰਧਾਨ ਮੰਤਰੀ ਦੀ ਸ਼ਲਾਘਾ ਕੀਤੀ ਹੈ। ਉਹਨਾਂ ਨੂੰ ਇਸ ਗੱਲ ਦਾ ਇਤਰਾਜ਼ ਸੀ ਕਿ ਜੋ ਕੰਮ ਭਾਰਤ ਸਰਕਾਰ ਸਿੱਖਾਂ ਦੇ ਹਿੱਤ ਲਈ ਕਰਦੀ ਹੈ ਉਹ ਸਾਡੇ ਹੱਕਾਂ ਅਨੁਸਾਰ ਹੈ ਤੇ ਉਹ ਆਪਣੇ ਆਪ ਹੀ ਸਰਕਾਰ ਨੂੰ ਕਰ ਦੇਣਾ ਚਾਹੀਦਾ ਹੈ। ਮੈਂ ਉਹਨਾਂ ਨੂੰ ਦੱਸਿਆ ਕਿ ਜੋ ਦਫ਼ਤਰੀ ਪ੍ਰਣਾਲੀ ਪ੍ਰਚਲਤ ਹੈ ਉਸ ਅਨੁਸਾਰ ਕਿਤੇ ਵੀ ਕੰਮ ਕਰਵਾਉਣਾ ਹੋਵੇ ਤਾਂ ਸਾਨੂੰ ਉਸ ਦੀ ਵਿਉਂਤ ਆਉਣੀ ਚਾਹੀਦੀ ਹੈ ਤੇ ਕੰਮ ਕਰਵਾ ਕੇ ਹਰ ਵਿਅਕਤੀ ਦਾ ਧੰਨਵਾਦ ਵੀ ਕਰਨਾ ਚਾਹੀਦਾ ਹੈ। ਇਸ ਨਾਲ ਸਾਡਾ ਕੁਝ ਘਟਦਾ ਨਹੀਂ ਤੇ ਸ਼ਿਸ਼ਟਾਚਾਰ ਅਨੁਸਾਰ ਸਾਨੂੰ ਇਸ ਦਾ ਲਾਭ ਮਿਲਦਾ ਹੈ ਪਰ ਮਾਨ ਸਾਹਿਬ ਆਪਣੇ ਸੁਭਾਅ ਅਨੁਸਾਰ ਆਪਣੇ ਏਜੰਡੇ 'ਤੇ ਕਾਇਮ ਰਹੇ ਅਤੇ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਦੇ ਕਿਸੇ ਵੀ ਕੀਤੇ ਕੰਮ ਦੀ ਸ਼ਲਾਘਾ ਕਰਨ ਦੀ ਬਜਾਏ ਅਨੇਕਾਂ ਤਰੁੱਟੀਆਂ ਦਸਦੇ ਰਹੇ। ਅੱਜ ਹਿੰਦੁਸਤਾਨ ਪੂਰਾ ਲੋਕਤੰਤਰ ਦੇਸ਼ ਹੈ। ਵੋਟਾਂ ਅਨੁਸਾਰ ਪਾਰਲੀਮੈਂਟ ਦੇ ਮੈਂਬਰ ਚੁਣੇ ਜਾਂਦੇ ਹਨ ਤੇ ਉਥੇ ਕਿਸੇ ਵੀ ਧਰਮ ਦਾ ਨਾ ਕੋਈ ਕੋਟਾ ਹੈ ਤੇ ਨਾ ਕੋਈ ਰਾਖਵਾਂਕਰਨ ਹੈ। ਉਦੋਂ ਤਾਂ ਵੈਸੇ ਵੀ ਕੁਲੀਸ਼ਨ ਸਰਕਾਰ ਸੀ ਜਿਸ ਵਿਚ 24 ਰਾਜਸੀ ਪਾਰਟੀਆਂ ਇਕੱਠੀਆਂ ਸਨ ਤੇ ਉਸ ਨੂੰ ਐਨ.ਡੀ.ਏ. ਸਰਕਾਰ ਆਖਦੇ ਸਨ। ਇਸ ਕੁਲੀਸ਼ਨ ਵਿਚ ਇਕ ਫਾਰਮੂਲਾ ਬਣਿਆ ਸੀ ਕਿ ਜਿਸ ਗਰੁੱਪ ਦੇ 10 ਮੈਂਬਰ ਪਾਰਲੀਮੈਂਟ ਹੋਣ ਉਸ ਦਾ ਕੈਬਨਿਟ ਮੰਤਰੀ ਹੁੰਦਾ ਸੀ, ਨਹੀਂ ਤਾਂ ਸਟੇਟ ਮੰਤਰੀ ਬਣਾਇਆ ਜਾਂਦਾ ਸੀ। ਸ੍ਰੀ ਅਟਲ ਬਿਹਾਰੀ ਵਾਜਪਾਈ ਜੋ ਸਿੱਖਾਂ ਦੇ ਬੜੇ ਵੱਡੇ ਪ੍ਰਸੰਸਕ ਹਨ ਨੇ ਇਹ ਫਾਰਮੂਲਾ ਅਕਾਲੀਆਂ 'ਤੇ ਲਾਗੂ ਨਹੀਂ ਕੀਤਾ। ਅਕਾਲੀਆਂ ਦੇ ਦੋ ਮੈਂਬਰ ਪਾਰਲੀਮੈਂਟ ਸਨ। ਅਸੂਲਨ ਤੌਰ 'ਤੇ ਤਾਂ ਰਾਜ ਮੰਤਰੀ ਵੀ ਬਣਨਾ ਔਖਾ ਸੀ, ਪਰ ਉਹਨਾਂ ਨੇ ਕੈਬਨਿਟ ਮੰਤਰੀ ਦੀ ਪੋਸਟ ਸ. ਸੁਖਦੇਵ ਸਿੰਘ ਜੀ ਢੀਂਡਸਾ ਨੂੰ ਦਿਤੀ। ਹੋਰ ਕਿਸੇ ਗਰੁੱਪ ਨੂੰ ਇਹੋ ਜਿਹੀ ਸਹੂਲਤ ਨਹੀਂ ਮਿਲੀ। ਸ. ਸਿਮਰਨਜੀਤ ਸਿੰਘ ਮਾਨ ਇਸ ਨੂੰ ਵੀ ਅਟਲ ਬਿਹਾਰੀ ਵਾਜਪਾਈ ਜੀ ਦੀ ਸਿੱਖ ਦੋਸਤੀ ਦਾ ਨਮੂਨਾ ਨਹੀਂ ਮੰਨਦੇ। ਉਹਨਾਂ ਨੂੰ ਪਤਾ ਨਹੀਂ ਕਿ ਲੰਮਾ ਸਮਾਂ ਸਰਕਾਰ ਵਿਚ ਕੋਈ ਵੀ ਸਿੱਖ ਮੰਤਰੀ ਨਹੀਂ ਸੀ। ਉਦੋਂ ਅਸੀਂ ਕੀ ਕਰ ਲਿਆ? ਕਿਧਰੇ

ਇਹ ਨਹੀਂ ਲਿਖਿਆ ਕਿ ਸਿੱਖਾਂ ਦਾ ਕਾਨੂੰਨੀ ਕੋਈ ਵੱਖਰਾ ਹੱਕ ਹੈ। ਸਾਡੇ ਮੁਕਾਬਲੇ ਮੁਸਲਮਾਨਾਂ ਨੂੰ ਦੇਖੋ ਉਹਨਾਂ ਦੀ ਆਬਾਦੀ ਸਿੱਖਾਂ ਤੋਂ ਅੱਠ ਗੁਣਾਂ ਵੱਧ ਹੈ ਪਰ ਉਹਨਾਂ ਦਾ ਕੇਵਲ ਇਕ ਕੈਬਿਨਟ ਮੰਤਰੀ ਸੀ।

ਮੈਂ ਇਸ ਬਾਰੇ ਪਹਿਲਾਂ ਵੀ ਕਈ ਥਾਵਾਂ 'ਤੇ ਕਿਹਾ ਵੀ ਹੈ ਤੇ ਕਈ ਵਾਰ ਲਿਖ ਵੀ ਚੁੱਕਾ ਹਾਂ ਕਿ ਘੱਟ ਗਿਣਤੀ ਕੌਮਾਂ ਨੂੰ ਇਸ ਗੱਲ ਦੀ ਲੋੜ ਰਹੀ ਹੈ ਕਿ ਇਹਨਾਂ ਦੇ ਸੰਬੰਧ ਦੇਸ਼ ਦੇ ਪ੍ਰਧਾਨ ਮਤਰੀ ਨਾਲ ਕਿਹੋ ਜਿਹੇ ਹੋਣ। ਜੇ ਕੋਈ ਪ੍ਰਧਾਨ ਮੰਤਰੀ ਆਪ ਵੀ ਆਪਣੇ ਵਿਚਾਰਾਂ ਅਨੁਸਾਰ ਘੱਟ ਗਿਣਤੀ ਦਾ ਦੋਸਤ ਹੋਵੇ ਤਾਂ ਇਹ ਬਹੁਤ ਲਾਹੇਵੰਦ ਹੁੰਦਾ ਹੈ। ਮੈਨੂੰ ਦਿੱਲੀ ਰਹਿੰਦਿਆਂ 22 ਸਾਲ ਹੋ ਗਏ ਹਨ ਤੇ ਮੈਂ ਸਰਕਾਰ ਦੇ ਬੜੇ ਨੇੜੇ ਰਹਿ ਕੇ ਸਾਰੇ ਪ੍ਰਧਾਨ ਮੰਤਰੀਆਂ ਨੂੰ ਵੇਖਿਆ ਹੈ। ਪੰਡਤ ਨਹਿਰੂ ਤਾਂ ਸਿੱਖਾਂ ਨੂੰ ਤੇ ਸਿੱਖਾਂ ਦੀ ਕੀਤੀ ਕੁਰਬਾਨੀ ਨੂੰ ਸਭ ਤੋਂ ਵੱਧ ਜਾਣਦੇ ਸਨ ਪਰ ਉਹਨਾਂ ਨੇ ਕਦੇ ਵੀ ਕਿਸੇ ਮੌਕੇ 'ਤੇ ਸਿੱਖਾਂ ਦੀ ਰਿਆਇਤ ਨਹੀਂ ਕੀਤੀ। ਇਥੋਂ ਤਕ ਕਿ ਇਨਸਾਫ਼ ਕਰਨ ਤੋਂ ਵੀ ਇਨਕਾਰੀ ਸਨ। ਪੰਜਾਬੀ ਸੂਬਾ ਨਾ ਬਣਾਉਣਾ ਉਹਨਾਂ ਦੀ ਜ਼ਿੱਦ ਸੀ। ਸ੍ਰੀਮਤੀ ਇੰਦਰਾ ਗਾਂਧੀ ਨੇ ਪੂਰਾ ਵਾਹ ਲਾਇਆ ਕਿ ਉਹ ਸਿੱਖਾਂ ਨੂੰ ਆਪਣੇ ਨਾਲ ਰੱਖੇ, ਕਈ ਮੌਕਿਆਂ 'ਤੇ ਉਸ ਨੇ ਸਿੱਖਾਂ ਦੀ ਮਦਦ ਵੀ ਕੀਤੀ ਪਰ ਐਮਰਜੈਂਸੀ ਸਮੇਂ ਤਾਂ ਉਹ ਸਿੱਖਾਂ ਤੋਂ ਨਾਰਾਜ਼ ਹੋ ਗਈ ਅਤੇ ਸਰਕਾਰ ਦੀ ਇਹ ਨਾਰਾਜ਼ਗੀ ਦਰਬਾਰ ਸਾਹਿਬ 'ਤੇ ਹਮਲੇ ਤਕ ਜਾ ਪੁੱਜੀ ਤੇ ਅਖੀਰ ਉਸ ਨੂੰ ਆਪਣੀ ਜਾਨ ਗਵਾਉਣੀ ਪਈ। ਸ੍ਰੀ ਰਾਜੀਵ ਗਾਂਧੀ ਦੇ ਮਨ ਵਿਚ ਹਮੇਸ਼ਾ ਇਹ ਰਿਹਾ ਕਿ ਉਸ ਦੀ ਮਾਂ ਦਾ ਕਤਲ ਸਿੱਖਾਂ ਨੇ ਕੀਤਾ। ਥੋੜ੍ਹੀ-ਥੋੜ੍ਹੀ ਦੇਰ ਕਈ ਪ੍ਰਧਾਨ ਮੰਤਰੀ ਬਣੇ ਜਿਵੇਂ ਸ੍ਰੀ ਮੁਰਾਰਜੀ ਦੇਸਾਈ, ਸ੍ਰੀ ਚੰਦਰ ਸ਼ੇਖਰ ਜੀ, ਚੌਧਰੀ ਚਰਨ ਸਿੰਘ, ਸ੍ਰੀ ਵਿਸ਼ਵਾਨਾਥ ਪ੍ਰਤਾਪ ਸਿੰਘ, ਸ੍ਰੀ ਦੇਵਗੌੜਾ ਜੀ ਤੇ ਸ੍ਰੀ ਇੰਦਰ ਕੁਮਾਰ ਗੁਜਰਾਲ। ਇਹਨਾਂ ਵਿਚੋਂ ਗੁਜਰਾਲ ਸਾਹਿਬ ਨੇ ਪੰਜਾਬੀ ਹੋਣ ਕਰਕੇ ਸਿੱਖਾਂ ਦਾ ਅਤੇ ਪੰਜਾਬੀਆਂ ਦਾ ਸੱਚਾ ਦੋਸਤ ਬਣਕੇ ਵਿਖਾਇਆ ਪਰ ਉਹਨਾਂ ਨੂੰ ਕਾਂਗਰਸ ਨੇ ਬਹੁਤਾ ਸਮਾਂ ਰਾਜ ਨਾ ਕਰਨ ਦਿਤਾ। ਸ੍ਰੀ ਨਰਸਿਮਹਾ ਰਾਓ ਸਮੇਂ ਪੰਜਾਬ ਵਿਚ ਬਹੁਤ ਖ਼ੂਨ-ਖਰਾਬਾ ਹੋਇਆ ਤੇ ਹਜ਼ਾਰਾਂ ਬੇ-ਗੁਨਾਹ ਸਿੱਖ ਪੁਲਿਸ ਹੱਥੋਂ ਅਖੌਤੀ ਮੁਕਾਬਲਿਆਂ ਵਿਚ ਮਾਰੇ ਗਏ।

1984 ਵਿਚ ਜਦ ਸਿੱਖ ਹਰ ਪੱਖੋਂ ਵੱਖਰੇ ਰਹਿ ਗਏ ਤਾਂ ਉਸ ਵਕਤ ਸ੍ਰੀ ਅਟਲ ਬਿਹਾਰੀ ਵਾਜਪਾਈ ਆਪਣੇ ਸਾਥੀਆਂ ਸਮੇਤ ਸਿੱਖਾਂ ਦੇ ਨਾਲ ਆ ਕੇ ਖੜਾ ਹੋਇਆ। ਦਿੱਲੀ ਦੇ ਦੰਗਿਆਂ ਵਿਚ ਆਪ ਘੁੰਮਿਆ, ਲੋਕਾਂ ਨੂੰ ਬਚਾਇਆ ਤੇ ਇਸ ਦੇ ਪਿਛੋਂ ਪਾਰਲੀਮੈਂਟ ਦੀ ਇਲੈਕਸ਼ਨ ਵਿਚ ਉਸ ਨੂੰ ਸਿੱਖਾਂ ਦਾ ਦੋਸਤ ਦੱਸ ਕੇ ਕਾਂਗਰਸ ਨੇ ਹਰਾਇਆ। 1984 ਦੀਆਂ ਪਾਰਲੀਮੈਂਟ ਚੋਣਾਂ ਵਿਚ ਕੇਵਲ ਬੀ.ਜੇ.ਪੀ. ਦੇ ਦੋ ਮੈਂਬਰ ਜਿੱਤ ਕੇ ਆਏ। ਵਾਜਪਾਈ ਨੇ ਇਹ ਪੱਕਾ ਫੈਸਲਾ ਕੀਤਾ ਕਿ ਉਹ ਹਰ ਹਾਲਤ ਵਿਚ ਸਿੱਖਾਂ ਨਾਲ ਦੋਸਤੀ ਰੱਖਣਗੇ। ਜਦੋਂ ਉਹ ਪਹਿਲੀ ਵਾਰ 13 ਦਿਨ ਦੇ ਪ੍ਰਧਾਨ ਮੰਤਰੀ ਬਣੇ ਤਾਂ ਉਹਨਾਂ ਨੇ 15 ਮੰਤਰੀਆਂ ਦੀ ਕੈਬਨਿਟ ਬਣਾਈ ਤੇ ਉਸ ਵਿਚ ਬੀ.ਜੇ.ਪੀ. ਮੈਂਬਰ ਪਾਰਲੀਮੈਂਟ ਸ. ਸਰਤਾਜ ਸਿੰਘ ਨੂੰ ਪੂਰਾ ਮੰਤਰੀ ਬਣਾਇਆ। ਦੂਜੀ ਵਾਰ ਇਹ ਪ੍ਰਧਾਨ ਮੰਤਰੀ ਬਣੇ ਤਾਂ ਉਹ ਸਿੱਧੇ ਦਰਬਾਰ ਸਾਹਿਬ ਅੰਮ੍ਰਿਤਸਰ ਮੱਥਾ ਟੇਕਣ ਗਏ। ਉਸ ਵਕਤ ਉਹ 13 ਮਹੀਨੇ



ਪ੍ਰਧਾਨ ਮੰਤਰੀ ਰਹੇ। ਅਕਾਲੀ ਪਾਰਟੀ ਉਹਨਾਂ ਦੀ ਸਹਿਯੋਗੀ ਬਣੀ ਤੇ ਸੁਰਜੀਤ ਸਿੰਘ ਬਰਨਾਲਾ ਅਤੇ ਸ: ਸੁਖਬੀਰ ਸਿੰਘ ਬਾਦਲ ਉਦੋਂ ਮੰਤਰੀ ਰਹੇ। ਦੁਬਾਰਾ ਜਦੋਂ ਉਹ 1999 ਵਿਚ ਪ੍ਰਧਾਨ ਮੰਤਰੀ ਬਣੇ ਫਿਰ ਦਰਬਾਰ ਸਾਹਿਬ ਅੰਮ੍ਰਿਤਸਰ ਮੱਥਾ ਟੇਕਣ ਗਏ ਤੇ ਆਪਣੀ ਸ਼ਰਧਾ ਪ੍ਰਗਟਾਈ। ਪਿਛਲੇ ਪੰਜ ਸਾਲਾਂ ਵਿਚ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਕਈ ਐਸੇ ਇਤਿਹਾਸਕ ਫੈਸਲੇ ਲਏ ਜਿਹੜੇ ਉਹਨਾਂ ਦੇ ਸਿੱਖ ਪੱਖੀ ਹੋਣ ਦੇ ਵਿਸ਼ਵਾਸ ਨੂੰ ਪੂਰਾ ਕਰਦੇ ਹਨ। ਉਹਨਾਂ ਨੇ ਆਉਂਦਿਆਂ ਹੀ ਖਾਲਸੇ ਦੇ 300 ਸਾਲਾ ਜਨਮ ਸ਼ਤਾਬਦੀ ਨੂੰ ਸਰਕਾਰੀ ਪੱਧਰ 'ਤੇ ਮਨਾਉਣ ਦਾ ਫੈਸਲਾ ਲਿਆ। ਇਹ ਬੜਾ ਹੀ ਇਤਿਹਾਸਕ ਫੈਸਲਾ ਸੀ, ਜਦ ਭਾਰਤ ਸਰਕਾਰ ਇਕ ਘੱਟ ਗਿਣਤੀ ਕੌਮ ਦੇ ਧਾਰਮਿਕ ਅਕੀਦੇ ਨਾਲ ਜੁੜੀ ਸੀ, ਇਸ ਕੰਮ ਲਈ 100 ਕਰੋੜ ਰੁਪਇਆ ਸਰਕਾਰ ਵਲੋਂ ਕਮੇਟੀ ਨੂੰ ਦਿਤਾ ਜਿਸ ਵਿਚੋਂ 50 ਕਰੋੜ ਰੁਪਏ ਪ੍ਰਧਾਨ ਮੰਤਰੀ ਜੀ ਨੇ ਆਨੰਦਪੁਰ ਸਾਹਿਬ ਦੇ ਸਿੱਖ ਹੈਰੀਟੇਜ ਯਾਦਗਾਰ ਨੂੰ ਦਿਤਾ। ਇਥੇ ਹੀ ਬਸ ਨਹੀਂ ਉਹ ਆਨੰਦਪੁਰ ਸਾਹਿਬ ਵਿਚ ਆਪ ਵੀ ਆਏ ਤੇ ਆਪਣੇ ਸਾਰੇ ਵਜ਼ੀਰਾਂ ਨੂੰ ਵੀ ਉਥੇ ਭੇਜਿਆ। ਸਾਰੇ ਹਿੰਦੁਸਤਾਨ ਵਿਚ ਜਿਥੋਂ ਪੰਜ ਪਿਆਰੇ ਆਏ ਸਨ ਉਹਨਾਂ ਦੀ ਯਾਦ ਵਿਚ ਢੁੱਕਵੀਆਂ ਯਾਦਗਾਰਾਂ ਕਾਇਮ ਕਰਨ ਲਈ ਪੈਸੇ ਦਿਤੇ।

ਪਿਛਲੇ ਕੁਝ ਸਮੇਂ ਵਿਚ ਕੁਝ ਅਜਿਹੀਆਂ ਘਟਨਾਵਾਂ ਵਾਪਰੀਆਂ ਹਨ ਜਿਨ੍ਹਾਂ ਦਾ ਜ਼ਿਕਰ ਕਰਨਾ ਮੈਂ ਜ਼ਰੂਰੀ ਸਮਝਦਾ ਹਾਂ। ਜਦੋਂ ਵਾਜਪਾਈ ਸਾਹਿਬ ਲਾਹੌਰ ਅਤੇ ਨਵੀਂ ਦਿੱਲੀ ਵਿਚ ਬਸ ਯਾਤਰਾ ਸ਼ੁਰੂ ਕਰਨ ਲਈ ਬੱਸ ਰਾਹੀਂ ਲਾਹੌਰ ਗਏ ਤਾਂ ਮੈਂ ਵੀ ਉਹਨਾਂ ਦੇ ਨਾਲ ਸਾਂ। ਉਹ ਗਵਰਨਰ ਹਾਊਸ ਵਿਚ ਠਹਿਰੇ ਸਨ ਉਥੋਂ ਪੰਜਵੀਂ ਪਾਤਸ਼ਾਹੀ ਦਾ ਗੁਰਦੁਆਰਾ ਡੇਰਾ ਸਾਹਿਬ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧੀ ਜ਼ਿਆਦਾ ਦੂਰ ਨਹੀਂ ਸੀ। ਮੈਂ ਉਹਨਾਂ ਨੂੰ ਸਰਸਰੀ ਤੌਰ 'ਤੇ ਜ਼ਿਕਰ ਕੀਤਾ ਤਾਂ ਉਹ ਤੁਰੰਤ ਗੁਰਦੁਆਰੇ ਦੇ ਦਰਸ਼ਨਾਂ ਲਈ ਤਿਆਰ ਹੋ ਗਏ। ਹਾਲਾਂਕਿ ਪ੍ਰੋਟੋਕੋਲ ਅਨੁਸਾਰ ਅਤੇ ਸਿਕਿਓਰਿਟੀ ਨੂੰ ਮੱਦੇ ਨਜ਼ਰ ਰਖਦਿਆਂ ਉਹਨਾਂ ਦੇ ਟੂਰ ਪ੍ਰੋਗਰਾਮ ਵਿਚ ਕੋਈ ਤਬਦੀਲੀ ਨਹੀਂ ਹੋ ਸਕਦੀ ਸੀ। ਉਹ ਫਿਰ ਵੀ ਬਿਨਾਂ ਪ੍ਰੋਗਰਾਮ ਤੋਂ ਗੁਰਦੁਆਰਾ ਡੇਰਾ ਸਾਹਿਬ ਗਏ ਉਥੇ ਮੱਥਾ ਟੇਕਿਆ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧੀ ਉਤੇ ਵੀ ਫੁੱਲ ਚੜ੍ਹਾਏ। ਇਥੇ ਇਹ ਵਰਨਣਯੋਗ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਸਮਾਧੀ ਦੀਆਂ ਪੌੜੀਆਂ ਕਰੀਬ ਡੇਢ-ਡੇਢ ਫੁੱਟ ਦੀਆਂ ਹਨ ਤੇ ਉਹਨਾਂ ਨੂੰ ਚੜ੍ਹਨ ਵਿਚ ਕਾਫੀ ਮੁਸ਼ਕਲ ਹੁੰਦੀ ਹੈ ਪਰ ਫਿਰ ਵੀ ਵਾਜਪਾਈ ਸਾਹਿਬ, ਭਾਵੇਂ ਉਹਨਾਂ ਨੂੰ ਗੋਡਿਆਂ ਦੀ ਤਕਲੀਫ਼ ਸੀ, ਪੌੜੀਆਂ 'ਤੇ ਚੜ੍ਹੇ ਤੇ ਮੱਥਾ ਟੇਕਿਆ। ਇਹ ਇਕ ਇਤਿਹਾਸਕ ਗੱਲ ਕਹੀ ਜਾ ਸਕਦੀ ਹੈ। ਇਸੇ ਤਰ੍ਹਾਂ ਇਰਾਨ ਦੀ ਯਾਤਰਾ ਦੌਰਾਨ ਵੀ ਹੋਇਆ। ਇਰਾਨ ਵਿਚ ਸਿੱਖਾਂ ਪ੍ਰਤੀ ਸ਼ਰਧਾ ਲਈ ਵਾਜਪਾਈ ਸਾਹਿਬ ਉਥੇ ਵੀ ਬਿਨਾਂ ਕਿਸੇ ਪ੍ਰੋਗਰਾਮ ਤੋਂ ਗੁਰਦੁਆਰਾ ਮੱਥਾ ਟੇਕਣ ਗਏ।

ਮੇਰੇ ਲਿਖਣ 'ਤੇ ਵਾਜਪਾਈ ਜੀ ਨੇ ਏਅਰ ਚੀਫ ਮਾਰਸ਼ਲ ਸ: ਅਰਜਨ ਸਿੰਘ ਨੂੰ ਫੀਲਡ ਮਾਰਸ਼ਲ ਦਾ ਰੈਂਕ ਦੇ ਕੇ ਇਕ ਸਿੱਖ ਜਰਨੈਲ ਦੀ ਬਹੁਤ ਵੱਡੀ ਸ਼ਾਨ ਵਧਾਈ ਹੈ। ਭਾਰਤ ਵਿਚ ਇਸ ਤੋਂ ਪਹਿਲਾਂ ਜਨਰਲ ਕਰਿਆਪਾ ਅਤੇ ਜਨਰਲ ਮਾਨਕ ਸ਼ਾਹ ਹੀ ਫੀਲਡ ਮਾਰਸ਼ਲ ਹੋਏ ਹਨ।

25 ਹਜ਼ਾਰ ਦੇ ਕਰੀਬ ਅਫ਼ਗਾਨੀ ਸਿੱਖ ਅਤੇ ਹਿੰਦੂ ਭਾਰਤ ਵਿਚ ਪਿਛਲੇ 15-20 ਸਾਲਾਂ ਤੋਂ ਰੁਲ੍ਹ ਰਹੇ ਸਨ। ਉਹਨਾਂ ਕੋਲ ਨਾ ਵੀਜ਼ਾ ਸੀ ਤੇ ਨਾ ਹੀ ਪਾਸਪੋਰਟ। ਇਹ ਕਹਿਣਾ ਚਾਹੀਦਾ ਹੈ ਕਿ ਉਹ ਅਫ਼ਗਾਨਿਸਤਾਨ ਤੋਂ ਜਲਾਵਤਨ ਹੋ ਕੇ ਭਾਰਤ ਵਿਚ ਨਜ਼ਾਇਜ਼ ਤਰੀਕੇ ਨਾਲ ਰਹਿ ਰਹੇ ਸਨ। ਏਸੇ ਕਰਕੇ ਪੁਲਿਸ ਵੀ ਉਹਨਾਂ ਨੂੰ ਤੰਗ ਕਰਦੀ ਸੀ। ਇਹ ਲੋਕ ਦੋਨੋਂ ਪਾਸਿਓਂ ਦੁਖੀ ਸਨ। ਭਾਰਤ ਸਰਕਾਰ ਨੇ ਉਹਨਾਂ ਨੂੰ ਪਨਾਹ ਦਿਤੀ ਅਤੇ ਉਹਨਾਂ ਨੂੰ ਸ਼ਨਾਖ਼ਤੀ ਕਾਰਡ ਜਾਰੀ ਕੀਤੇ ਜਿਸ ਨਾਲ ਉਹਨਾਂ ਨੂੰ ਸਹਾਰਾ ਮਿਲਿਆ। ਇਹ ਫੈਸਲਾ ਸ੍ਰੀ ਅਟਲ ਬਿਹਾਰੀ ਵਾਜਪਾਈ ਵਲੋਂ ਕੀਤਾ ਗਿਆ ਸੀ। ਉਹ ਲੋਕ ਸ੍ਰੀ ਅਟਲ ਬਿਹਾਰੀ ਵਾਜਪਾਈ ਦੇ ਗੁਣ ਗਾ ਰਹੇ ਹਨ।

ਏਸੇ ਤਰ੍ਹਾਂ ਬਹੁਤ ਸਾਰੇ ਅਫ਼ਗਾਨੀ ਸਿੱਖ ਅਤੇ ਹਿੰਦੂ ਦੂਜੇ ਮੁਲਕਾਂ ਵਿਚ ਵਸੇ ਹੋਏ ਹਨ। ਉਹਨਾਂ ਨੂੰ ਭਾਰਤ ਆਪਣੇ ਰਿਸ਼ਤੇਦਾਰਾਂ ਨੂੰ ਮਿਲਣ ਆਉਣ ਲਈ ਪਹਿਲਾਂ ਗ੍ਰਹਿ ਮੰਤਰਾਲੇ ਕੋਲੋਂ ਵਿਸ਼ੇਸ਼ ਇਜਾਜ਼ਤ ਲੈਣੀ ਪੈਂਦੀ ਸੀ। ਉਹਨਾਂ ਨੇ ਕੌਮੀ ਘਟ ਗਿਣਤੀ ਕਮਿਸ਼ਨ ਕੋਲ ਵੀ ਪਹੁੰਚ ਕੀਤੀ। ਮੈਂ ਉਹਨਾਂ ਦਾ ਮਾਮਲਾ ਗ੍ਰਹਿ ਮੰਤਰਾਲੇ ਅਤੇ ਵਿਦੇਸ਼ ਵਿਭਾਗ ਨਾਲ ਉਠਾਇਆ। ਉਪ ਪ੍ਰਧਾਨ ਮੰਤਰੀ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ ਅਤੇ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਨੇ ਇਸ ਮਸਲੇ 'ਤੇ ਹਮਦਰਦੀ ਨਾਲ ਵਿਚਾਰ ਕੀਤਾ ਅਤੇ ਬਾਹਰ ਰਹਿੰਦੇ ਅਫ਼ਗਾਨੀ ਹਿੰਦੂ ਤੇ ਸਿੱਖ ਸ਼ਰਨਾਰਥੀਆਂ ਨੂੰ ਵੀਜ਼ੇ ਦੇਣ ਦੀ ਖੁੱਲ੍ਹ ਦੇ ਦਿਤੀ। ਇਸ ਤਰ੍ਹਾਂ ਹੁਣ ਉਹਨਾਂ ਲਈ ਸਾਲਾਂ ਤੋਂ ਵਿਛੜੇ ਆਪਣੇ ਪਰਿਵਾਰਾਂ ਅਤੇ ਰਿਸ਼ਤੇਦਾਰਾਂ ਨੂੰ ਮਿਲਣ ਦਾ ਰਾਹ ਖੁੱਲ੍ਹ ਗਿਆ ਹੈ। ਉਹ ਸਾਰੇ ਹੀ ਖੁਸ਼ ਹਨ ਅਤੇ ਸ੍ਰੀ ਵਾਜਪਾਈ ਸਾਹਿਬ ਦੇ ਸ਼ੁਕਰ-ਗੁਜ਼ਾਰ ਹਨ।

ਇਥੇ ਹੀ ਬਸ ਨਹੀਂ ਪਿਛੇ ਜਿਹੇ ਮਹਾਰਾਜਾ ਰਣਜੀਤ ਸਿੰਘ ਦੀ 200 ਸਾਲਾ ਤਾਜਪੋਸ਼ੀ ਮਨਾਈ ਗਈ। ਉਸ ਤੋਂ ਪਹਿਲਾਂ ਇਕ ਸਮਾਰੋਹ ਕੀਤਾ ਗਿਆ ਜਿਹੜਾ ਕਿ ਮੇਰੇ ਖ਼ਿਆਲ ਅਨੁਸਾਰ ਪਹਿਲਾ ਸਿੱਖ ਸਮਾਰੋਹ ਸੀ ਜਿਹੜਾ ਵਿਗਿਆਨ ਭਵਨ ਵਿਚ ਹੋਇਆ। ਉਥੇ ਸ੍ਰੀ ਅਟਲ ਬਿਹਾਰੀ ਵਾਜਪਾਈ ਨੇ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਇਕ ਸੋਨੇ ਦੀ ਕੁਰਸੀ ਭੇਟ ਕੀਤੀ ਜਿਸ 'ਤੇ ਕੋਈ 9 ਲੱਖ ਰੁਪਏ ਲਾਗਤ ਆਈ ਸੀ। ਮਹਾਰਾਜਾ ਰਣਜੀਤ ਸਿੰਘ ਜੀ ਦੀ ਇਹੋ ਜਿਹੀ ਕੁਰਸੀ ਲੰਡਨ ਦੇ ਅਜਾਇਬ ਘਰ ਵਿਚ ਹੈ। ਇਸ ਕੁਰਸੀ ਨੂੰ ਅੰਮ੍ਰਿਤਸਰ ਦੇ ਅਜਾਇਬ ਘਰ ਵਿਚ ਰਖਵਾਇਆ ਗਿਆ ਤਾਂ ਕਿ ਲੋਕੀਂ ਮਹਾਰਾਜਾ ਰਣਜੀਤ ਸਿੰਘ ਦੀ ਕੁਰਸੀ ਦੇ ਦਰਸ਼ਨ ਕਰ ਸਕਣ। ਉਹਨਾਂ ਮਹਿਸੂਸ ਕੀਤਾ ਕਿ ਇਤਿਹਾਸ ਨੇ ਮਹਾਰਾਜਾ ਰਣਜੀਤ ਸਿੰਘ ਨਾਲ ਇਨਸਾਫ ਨਹੀਂ ਕੀਤਾ ਅਤੇ ਇਹਨਾਂ ਬਾਰੇ ਪਾਠ ਪੁਸਤਕਾਂ ਵਿਚ ਵੀ ਵਧੇਰੇ ਵਰਨਣ ਨਹੀਂ ਮਿਲਦਾ। ਉਹਨਾਂ ਨੇ ਸਿੱਖਿਆ ਮੰਤਰਾਲੇ ਨੂੰ ਇਹ ਯਕੀਨੀ ਬਣਾਉਣ ਲਈ ਕਿਹਾ ਕਿ ਮਹਾਰਾਜਾ ਰਣਜੀਤ ਸਿੰਘ ਬਾਰੇ ਪਾਠ ਪੁਸਤਕਾਂ ਵਿਚ ਯਥਾਯੋਗ ਜਾਣਕਾਰੀ ਹੋਣੀ ਚਾਹੀਦੀ ਹੈ। ਇਹ ਅਟਲ ਬਿਹਾਰੀ ਜੀ ਦੀ ਸਿੱਖਾਂ ਨਾਲ ਦੋਸਤੀ ਦਾ ਪ੍ਰਗਟਾਵਾ ਸੀ ਕਿ ਮਹਾਰਾਜਾ ਰਣਜੀਤ ਸਿੰਘ ਦੀ 200 ਸਾਲਾ ਤਾਜਪੋਸ਼ੀ ਸਮਾਗਮ ਨੂੰ ਸਰਕਾਰੀ ਮਾਨਤਾ ਦਿਤੀ ਗਈ ਸੀ। ਮਹਾਰਾਜਾ ਰਣਜੀਤ ਸਿੰਘ ਜੀ ਨੂੰ ਹਿੰਦੁਸਤਾਨ ਦਾ ਅਖੀਰਲਾ ਬਾਦਸ਼ਾਹ ਸਵੀਕਾਰ ਕੀਤਾ ਗਿਆ। ਉਹਨਾਂ ਦੇ ਨਾਂ 'ਤੇ ਡਾਕ ਟਿਕਟ ਜਾਰੀ ਕਰਵਾਈ, ਅੰਮ੍ਰਿਤਸਰ ਆਪ ਪੁੱਜੇ ਤੇ ਭਾਰਤੀ ਫੌਜ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸ਼ਾਹੀ ਸਨਮਾਨ ਦਿਤਾ। 1839 ਵਿਚ ਮਹਾਰਾਜਾ ਸਾਹਿਬ ਦੇ ਅਕਾਲ ਚਲਾਣੇ ਤੋਂ ਪਿਛੋਂ ਇਹ ਪਹਿਲੀ ਵਾਰ ਸੀ ਕਿ ਉਹਨਾਂ ਨੂੰ ਏਨਾ ਸਰਕਾਰੀ ਸਤਿਕਾਰ ਦਿਤਾ ਗਿਆ।

ਵਾਜਪਾਈ ਸਾਹਿਬ ਪਿਛਲੇ ਤਿੰਨ ਸਾਲਾਂ ਤੋਂ ਲਗਾਤਾਰ ਆਪਣੇ ਨਿਵਾਸ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਮਨਾਉਂਦੇ ਆ ਰਹੇ ਹਨ। ਉਹਨਾਂ ਦੇ ਘਰ ਵਿਚ ਬਕਾਇਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਕੀਰਤਨ ਹੁੰਦਾ ਹੈ ਤੇ ਸਾਰੀਆਂ ਸੰਗਤਾਂ ਨੂੰ ਲੰਗਰ ਛਕਾਇਆ ਜਾਂਦਾ ਹੈ। ਉਹਨਾਂ ਨੇ ਇਸ ਗੱਲ ਨੂੰ ਯਕੀਨੀ ਬਣਾਇਆ ਹੈ ਕਿ ਉਹ ਹਰ ਸਾਲ ਹੀ ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਮਨਾਉਂਦੇ ਰਹਿਣਗੇ।

ਅਸੀਂ ਸਿੱਖਾਂ ਦੀਆਂ ਕੁਰਬਾਨੀਆਂ ਬਾਰੇ ਗੱਲ ਕਰਦੇ ਹਾਂ ਤੇ ਫ਼ਖ਼ਰ ਮਹਿਸੂਸ ਕਰਦੇ ਹਾਂ। ਪਰ ਜਦੋਂ ਸਾਡੇ ਇਹਨਾਂ ਸੂਰਬੀਰ ਦੇਸ਼ ਭਗਤਾਂ ਅਤੇ ਸ਼ਹੀਦਾਂ ਦਾ ਉਚਿਤ ਸਨਮਾਨ ਨਹੀਂ ਹੁੰਦਾ ਤਾਂ ਸਾਨੂੰ ਅਫ਼ਸੋਸ ਹੁੰਦਾ ਹੈ। ਪਿਛਲੇ 50 ਸਾਲਾਂ ਵਿਚ ਸਿੱਖਾਂ ਨਾਲ ਇੰਜ ਹੀ ਹੋ ਰਿਹਾ ਸੀ। ਮੈਂ ਵੀ ਮਹਾਰਾਜਾ ਰਣਜੀਤ ਸਿੰਘ ਦਾ ਬੁੱਤ ਪਾਰਲੀਮੈਂਟ ਵਿਚ ਲਵਾਉਣ ਅਤੇ ਮਾ. ਤਾਰਾ ਸਿੰਘ ਜੀ ਅਤੇ ਬਾਬਾ ਖੜਕ ਸਿੰਘ ਜੀ ਦੀਆਂ ਤਸਵੀਰਾਂ ਪਾਰਲੀਮੈਂਟ ਦੇ ਸੈਂਟਰਲ ਹਾਲ ਵਿਚ ਲਵਾਉਣ ਲਈ ਸਰਕਾਰ ਨੂੰ ਲਿਖ ਚੁੱਕਾ ਸਾਂ। ਹਾਲਾਂਕਿ ਦੋ ਸਿੱਖ ਸ. ਹੁਕਮ ਸਿੰਘ ਤੇ ਸ. ਗੁਰਦਿਆਲ ਸਿੰਘ ਢਿੱਲੋਂ ਲੋਕ ਸਭਾ ਦੇ ਸਪੀਕਰ ਰਹਿ ਚੁੱਕੇ ਸਨ ਪਰ ਉਹਨਾਂ ਵਲੋਂ ਵੀ ਇਹ ਉਪਰਾਲਾ ਨਹੀਂ ਸੀ ਹੋ ਸਕਿਆ। ਪਰ ਇਹ ਬੜੀ ਮਾਣ ਤੇ ਫ਼ਖ਼ਰ ਵਾਲੀ ਗੱਲ ਹੈ ਕਿ ਪਾਰਲੀਮੈਂਟ ਦੇ ਸੈਂਟਰਲ ਹਾਲ ਵਿਚ ਮਾਸਟਰ ਤਾਰਾ ਸਿੰਘ ਅਤੇ ਬਾਬਾ ਖੜਕ ਸਿੰਘ ਦੀਆਂ ਤਸਵੀਰਾਂ ਵੀ ਲਗ ਚੁੱਕੀਆਂ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਘੋੜੇ ਉਤੇ ਸਵਾਰ ਬੁੱਤ ਵੀ ਪਾਰਲੀਮੈਂਟ ਦੀ ਸ਼ਾਨੋ-ਸ਼ੌਕਤ ਵਿਚ ਵਾਧਾ ਕਰ ਰਿਹਾ ਹੈ। ਇਹਨਾਂ ਦੋਵਾਂ ਸਮਾਰੋਹਾਂ ਦਾ ਉਦਘਾਟਨ ਵੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਕੀਤਾ ਸੀ ਤੇ ਇਹਨਾਂ ਨੂੰ ਲਗਾਉਣ ਦਾ ਸਿਹਰਾ ਵੀ ਸ੍ਰੀ ਅਟਲ ਬਿਹਾਰੀ ਵਾਜਪਾਈ ਦੇ ਸਿਰ ਬੱਝਦਾ ਹੈ। ਬੁੱਤ ਦਾ ਖਰਚਾ ਜੋ 25 ਲੱਖ ਰੁਪਏ ਸੀ, ਸ੍ਰੀ ਵਾਜਪਾਈ ਜੀ ਨੇ ਆਪ ਦਿਤਾ।

ਉਪਰ ਲਿਖੀਆਂ ਗਈਆਂ ਸਾਰੀਆਂ ਗੱਲਾਂ ਕੀ ਸੰਕੇਤ ਦਿੰਦੀਆਂ ਹਨ। ਇਹੋ ਕਿ ਸ੍ਰੀ ਅਟਲ ਬਿਹਾਰੀ ਵਾਜਪਾਈ ਦੇ ਦਿਲ ਵਿਚ ਸਿੱਖਾਂ ਪ੍ਰਤੀ ਲਗਾਓ ਅਤੇ ਆਦਰ ਹੈ। ਮੈਂ ਇਸ ਗੱਲ ਦੇ ਵਿਸਥਾਰ ਵਿਚ ਨਹੀਂ ਜਾਂਦਾ ਕਿ ਉਹਨਾਂ ਨੇ ਪੰਜਾਬ ਲਈ ਕਿੰਨਾ ਕੁਝ ਕੀਤਾ। ਕਣਕ ਅਤੇ ਝੋਨੇ ਦੀ ਖਰੀਦ ਕੀਮਤ ਹਰ ਸਾਲ ਵਧਾਈ, ਬਠਿੰਡੇ ਵਿਚ ਰਿਫ਼ਾਇਨਰੀ ਲਗਵਾਈ, ਦਰਬਾਰ ਸਾਹਿਬ ਦੇ ਗਲਿਆਰੇ ਲਈ ਰਕਮਾਂ ਦਿਤੀਆਂ ਆਦਿ ਪਰ ਮੇਰਾ ਸਰੋਕਾਰ ਸਿਰਫ ਇਸ ਗੱਲ ਨਾਲ ਹੈ ਕਿ ਜਿਹੜੇ ਵੀ ਕੰਮ ਸ੍ਰੀ ਵਾਜਪਾਈ ਸਾਹਿਬ ਨੇ ਕੀਤੇ ਹਨ, ਉਹਨਾਂ ਨੂੰ ਅਸੀਂ ਨਜ਼ਰ-ਅੰਦਾਜ਼ ਕਿਵੇਂ ਕਰ ਸਕਦੇ ਹਾਂ। ਸਾਨੂੰ ਦੋਸਤਾਂ ਦੀ ਪਹਿਚਾਣ ਹੋਣੀ ਚਾਹੀਦੀ ਹੈ। ਅਸੀਂ ਆਦਤਨ ਹਰ ਗੱਲ ਨੂੰ ਗਾਰੰਟੀਸ਼ੁਦਾ ਲੈਂਦੇ ਹਾਂ। ਪਰ ਹੋਣਾ ਇਹ ਚਾਹੀਦਾ ਹੈ ਕਿ ਅਸੀਂ ਪਹਿਲਾਂ ਕਿਸੇ ਬੰਦੇ ਨੂੰ ਪਰਖੀਏ, ਉਹਦੇ ਕੰਮਾਂ ਵੱਲ

ਵੇਖੀਏ। ਇਸ ਲਈ ਮੈਂ ਬੇਝਿਜਕ ਕਹਿ ਸਕਦਾ ਹਾਂ ਕਿ ਸ੍ਰੀ ਅਟਲ ਬਿਹਾਰੀ ਵਾਜਪਾਈ ਸਿੱਖਾਂ ਦੇ ਦੋਸਤ ਹਨ।

ਮੈਨੂੰ ਸ: ਪ੍ਰੇਮ ਸਿੰਘ ਐਡਵੋਕੇਟ ਦਾ ਟੈਲੀਫ਼ੋਨ ਆਇਆ ਜਿਹੜੇ ਪਾਕਿਸਤਾਨ ਤੋਂ ਹੋ ਕੇ ਆਏ ਹਨ। ਉਹਨਾਂ ਦੱਸਿਆ ਕਿ ਪਾਕਿਸਤਾਨ ਵਿਚ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਦੀ ਲੋਕ ਵਾਹ-ਵਾਹ ਕਰ ਰਹੇ ਹਨ ਕਿ ਉਹਨਾਂ ਨੇ ਹਿੰਦੁਸਤਾਨ ਅਤੇ ਪਾਕਿਸਤਾਨ ਵਿਚਕਾਰ ਸੁਲਾਹ-ਸਫਾਈ ਦੀ ਪਹਿਲਕਦਮੀ ਕੀਤੀ ਹੈ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਤੇ ਪਾਕਿਸਤਾਨ ਵਿਚਕਾਰ ਸੁਲਾਹ-ਸਫਾਈ ਦਾ ਸਭ ਤੋਂ ਵੱਧ ਲਾਭ ਪੰਜਾਬ ਅਤੇ ਸਿੱਖਾਂ ਨੂੰ ਹੋਵੇਗਾ ਅਤੇ ਭਵਿਖ ਵਿਚ ਵੀ ਇਹਨਾਂ ਨੂੰ ਫਾਇਦਾ ਹੋਵੇਗਾ। ਇਕ ਪਾਸੇ ਆਰਥਿਕ ਲਾਭ ਹੋਵੇਗਾ ਦੂਜੇ ਪਾਸੇ ਸਿੱਖਾਂ ਦਾ ਧਾਰਮਿਕ ਅਕੀਦਾ ਵੀ ਪੂਰਾ ਹੋਵੇਗਾ ਕਿਉਂਕਿ ਅਸੀਂ ਜਿਹੜੀ ਨਿੱਤ ਅਰਦਾਸ ਕਰਦੇ ਹਾਂ ਕਿ 'ਸਾਨੂੰ ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਦੇ ਦਰਸ਼ਨ ਦੀਦਾਰ ਹੋਣ' ਦੀ ਇੱਛਾ ਵੀ ਪੂਰੀ ਹੋ ਜਾਵੇਗੀ। ਇਹ ਸਥਿਤੀ ਲਿਆਉਣ ਵਿਚ ਵੀ ਸ੍ਰੀ ਅਟਲ ਬਿਹਾਰੀ ਵਾਜਪਾਈ ਦਾ ਹੀ ਹੱਥ ਹੈ। ਫਿਰ ਉਹ ਸਿੱਖਾਂ ਦੇ ਦੋਸਤ ਕਿੰਝ ਨਾ ਹੋਏ?

(11 ਮਾਰਚ 2004)



# 52
# ਰੋਜ਼ਾਨਾ 'ਚੜ੍ਹਦੀ ਕਲਾ' ਦੇ ਬਾਨੀ ਸਵਰਗੀ ਸ: ਹਰਨਾਮ ਸਿੰਘ ਤੋਂ ਬਾਅਦ

ਮੈਨੂੰ ਸਕੂਲ ਪੜ੍ਹਦਿਆਂ ਹੀ ਸਿਆਸਤ ਦੀ ਚੇਟਕ ਲੱਗ ਗਈ। ਹਾਲੀ ਮੈਂ 12 ਸਾਲ ਦਾ ਸੀ ਜਦ ਪੰਜਾਬ ਅਸੈਂਬਲੀ ਦੀਆਂ ਚੋਣਾਂ 1946 ਵਿਚ ਹੋਈਆਂ। ਉਸ ਵਿਚ ਮੈਂ ਪੂਰੀ ਦਿਲਚਸਪੀ ਲਈ। 1947 ਵਿਚ ਪਟਿਆਲੇ ਆ ਵਸੇ। 1949 ਵਿਚ ਮੈਂ ਬੀ.ਐਨ. ਖਾਲਸਾ ਸਕੂਲ ਪਟਿਆਲੇ ਤੋਂ ਮੈਟ੍ਰਿਕ ਪਾਸ ਕੀਤੀ। ਉਸ ਸਾਲ ਮਾਸਟਰ ਤਾਰਾ ਸਿੰਘ ਜੀ ਨੇ ਦਿੱਲੀ ਵਿਚ ਪਹਿਲੀ ਕਾਨਫਰੰਸ ਰੱਖ ਦਿਤੀ। ਮੈਂ ਪਟਿਆਲੇ ਤੋਂ ਜਥੇ ਨਾਲ ਉਸ ਵਿਚ ਸ਼ਾਮਲ ਹੋਇਆ। ਮਾਸਟਰ ਜੀ ਕੈਦ ਹੋ ਗਏ। ਮੈਨੂੰ ਯਾਦ ਹੈ ਕਿ ਪਟਿਆਲੇ ਵਿਚ ਜੋ ਉਸ ਵਕਤ ਅਕਾਲੀ ਵਰਕਰ ਉਠੇ ਸਨ, ਉਨ੍ਹਾਂ ਵਿਚ ਸ. ਹਰਨਾਮ ਸਿੰਘ ਵੀ ਸਨ। ਸ. ਹਰਨਾਮ ਸਿੰਘ ਕੋਹਲੀ, ਅਕਾਲੀ ਅੱਤਰ ਸਿੰਘ, ਅਕਾਲੀ ਮੱਖਣ ਸਿੰਘ, ਸ. ਸੇਵਾ ਸਿੰਘ, ਅਨਾਰਦਾਨਾ ਚੌਂਕ, ਸ. ਮੇਹਰ ਸਿੰਘ, ਬੇਦੀ ਗੁਰਬਖਸ਼ ਸਿੰਘ, ਸ. ਰਘਬੀਰ ਸਿੰਘ, ਸ. ਪ੍ਰੇਮ ਸਿੰਘ ਮਾਸਟਰ, ਸ. ਅਰਜਨ ਸਿੰਘ, ਸ. ਗੁਰਬਖਸ਼ ਸਿੰਘ ਬਜਾਜ, ਸ. ਕਰਤਾਰ ਸਿੰਘ ਦੀਵਾਨਾ ਲੀਡਰ ਸਭ ਪਟਿਆਲੇ ਅਕਾਲੀ ਜਥੇ ਦੇ। ਉਨ੍ਹਾਂ ਹਰ ਐਜੀਟੇਸ਼ਨ ਨੂੰ ਲੀਡ ਕਰਨਾ। ਪਟਿਆਲਾ ਅਕਾਲੀ ਦਲ ਦਾ ਸੈਂਟਰ ਬਣ ਗਿਆ। ਹਰ ਸਾਲ ਕੋਈ ਨਵਾਂ ਮੋਰਚਾ, ਪਹਿਲਾਂ ਮਾਮਾ-ਭਾਣਜਾ ਵਜ਼ਾਰਤ ਵਿਰੁੱਧ, ਫਿਰ ਝੰਡਾ ਐਜੀਟੇਸ਼ਨ, ਫਿਰ ਤੀਰਥ ਸਿੰਘ ਵਜ਼ੀਰ ਦੇ ਪੰਜਾਬੀ ਵਿਰੁੱਧ ਰਵਈਏ ਕਾਰਨ, ਪੰਜਾਬੀ ਸੂਬਾ ਬਾਰੇ, ਇਤਿਆਦਿ। ਉਸ ਵਕਤ ਸ. ਹਰਨਾਮ ਸਿੰਘ ਹਰ ਐਜੀਟੇਸ਼ਨ ਵਿਚ ਸ਼ਾਮਲ ਹੁੰਦੇ। ਸ਼ੇਰਾਂ ਵਾਲੇ ਗੇਟ ਅੰਦਰ ਨਾਲੇ ਦੇ ਨਾਲ ਗਲੀ ਵਿਚ ਘਰ ਸੀ। ਗੋਰਾ ਰੰਗ, ਕਦ ਦਰਮਿਆਨਾ, ਗੁੰਦਿਆ ਜਿਸਮ ਹੁਣ ਵੀ ਅੱਖਾਂ ਦੇ ਸਾਹਮਣੇ ਹੈ। ਅਸੀਂ ਬੀਰ ਖਾਲਸਾ ਦਲ ਵਿਚ ਵੀ ਇਕੱਠੇ ਸਾਂ। ਸ. ਜੋਗਿੰਦਰ ਸਿੰਘ ਸਾਹਨੀ ਲੀਡਰ ਸਨ। ਸ. ਹਰਨਾਮ ਸਿੰਘ ਹਰ ਵਕਤ ਹਸਦੇ ਤੇ ਮੁਸਕਰਾਉਂਦੇ ਰਹਿੰਦੇ। ਇਨ੍ਹਾਂ ਵਿਚ ਵਾਧਾ ਇਹ ਸੀ ਕਿ ਗੁਰਪੁਰਬਾਂ ਤੇ ਲੰਗਰ ਦੀ ਸੇਵਾ ਵੀ ਕਰਨੀ, ਸਰਦਾਰ ਸਿੰਘ ਕੋਹਲੀ ਨਾਲ ਜੁੜ ਕੇ ਕੰਮ ਕਰਨਾ। ਉਦੋਂ ਸ. ਮਨਮੋਹਨ ਸਿੰਘ ਬਜਾਜ ਦਾ ਭਰਾ ਖਜ਼ਾਨ ਸਿੰਘ ਸਾਡੇ ਨਾਲ ਸੀ।

ਫਿਰ ਬੜੇ ਜ਼ੋਰ ਨਾਲ ਅੱਗੇ ਵਧੇ, ਦੀਵਾਨਾ ਜੀ ਇਨ੍ਹਾਂ ਨੂੰ ਸਟੇਜ 'ਤੇ ਥਾਪੜੀ ਦਿੰਦੇ। ਜਥੇ ਵਿਚ ਬੜੀ ਏਕਤਾ ਸੀ ਹਰ ਕੋਈ ਸੇਵਾ ਲਈ ਤੱਤਪਰ, ਕੋਈ ਅਹੁਦਾ ਲੈਣ ਦਾ ਭੁੱਖਾ ਨਹੀਂ ਸੀ। ਹਰ ਕੋਈ ਕਈ ਵਾਰੀ ਜੇਲ੍ਹ ਗਿਆ। ਕਦੇ ਉਮੀਦ ਨਹੀਂ ਸੀ ਕਿ ਕੁਝ ਮਿਲਣਾ ਹੈ। ਸ. ਹਰਨਾਮ ਸਿੰਘ ਨੂੰ ਜਦ ਵੀ ਅਸੀਂ ਮਿਲਦੇ ਪੰਥਕ ਜਜ਼ਬੇ ਦੀ ਗੱਲ ਕਰਦੇ।

ਕਦੇ ਢਹਿੰਦੀ ਕਲਾ ਵਿਚ ਨਹੀਂ ਸਨ। ਆਮ ਸਾਧਾਰਨ ਘਰ ਸੀ ਪਰ ਮਜ਼ਾਲ ਕਿਧਰੇ ਕਮਜ਼ੋਰੀ ਆਈ ਹੋਵੇ। ਉਨ੍ਹਾਂ ਹਿੰਮਤ ਕਰਕੇ ਅਖ਼ਬਾਰ ਕੱਢ ਲਿਆ, ਖਰਚਾ ਕਰਨਾ, ਬੜਾ ਘਾਟਾ ਬਰਦਾਸ਼ਤ ਕਰਨਾ ਪਰ ਹਮੇਸ਼ਾ ਪੰਥਕ ਗੱਲ ਨੂੰ ਅੱਗੇ ਰੱਖਣਾ। ਉਨ੍ਹਾਂ ਆਪਣੇ ਲੜਕੇ ਜਗਜੀਤ ਸਿੰਘ ਨੂੰ ਵਿਦਿਆਰਥੀ ਹੁੰਦਿਆਂ ਸਿੱਖ ਸਟੂਡੈਂਟਸ ਫੈਡਰੇਸ਼ਨ ਵਿਚ ਸ਼ਾਮਲ ਕੀਤਾ। ਉਸ ਨੇ ਬੜੀਆਂ ਕੁਰਬਾਨੀਆਂ ਦਿਤੀਆਂ। ਮੈਨੂੰ ਯਾਦ ਹੈ ਕਿ ਕਿਵੇਂ ਸਰਕਾਰ ਉਸ ਨੂੰ ਫਸਾਈ ਹੀ ਰਖਦੀ ਸੀ। ਕੁਟ ਮਾਰ ਵੀ ਖਾਧੀ ਪਰ ਪੰਥਕ ਝੰਡਾ ਨਹੀਂ ਛੱਡਿਆ। ਪਰ ਕਦੇ ਪਿਤਾ ਹਰਨਾਮ ਸਿੰਘ ਨੇ ਦਿਲ ਨਹੀਂ ਛੱਡਿਆ।

ਵਾਹਿਗੁਰੂ ਨੇ ਸ. ਹਰਨਾਮ ਸਿੰਘ ਨੂੰ ਲੰਬੀ ਉਮਰ ਨਾ ਦਿਤੀ। ਅੱਜ ਉਸ ਦਾ ਲਾਇਆ ਬੂਟਾ ਦਰਖ਼ਤ ਹੀ ਨਹੀਂ ਬਾਗ ਬਣਕੇ ਖੁਸ਼ਬੂ ਦੇ ਰਿਹਾ ਹੈ। ਪੁੱਤਰ ਵਿਸ਼ਵ ਭਰ ਵਿਚ ਨਾਂ ਪੈਦਾ ਕਰ ਚੁੱਕਾ ਹੈ। ਸਵਰਗ ਵਿਚ ਬੈਠਾ ਸ. ਹਰਨਾਮ ਸਿੰਘ ਇਹ ਵੇਖ ਕੇ ਖੁਸ਼ ਹੋਵੇਗਾ। ਉਸ ਦੀ ਯਾਦ ਨੂੰ ਪ੍ਰਣਾਮ।



# 53

# ਮਹਾਨ ਵਿਦਵਾਨ: ਪ੍ਰੋਫੈਸਰ ਹਰਬੰਸ ਸਿੰਘ

ਸਿੱਖ ਸਮਾਜ ਦੀ ਅਦੁੱਤੀ ਸੇਵਾ, ਜੋ ਪਹਿਲੀ ਵਾਰ ਹੋਈ ਹੈ, ਉਹ ਹੈ The Sikh Encyclopedia.

ਆਮ ਕਰਕੇ ਸਿੱਖਾਂ ਨੂੰ ਇਸ ਬਾਰੇ ਜਾਣਕਾਰੀ ਨਹੀਂ ਹੈ। ਸਾਡੇ ਰਾਜਨੀਤਕ ਆਗੂ ਤਾਂ ਇਸ ਦੇ ਅਰਥ ਤੋਂ ਵੀ ਜਾਣੂੰ ਨਹੀਂ। ਅੱਜ ਦੀ ਦੁਨੀਆਂ ਵਿਚ information ਦਾ ਬੋਲ ਬਾਲਾ ਹੈ। ਹਰ ਇਕ ਕੌਮ ਨੂੰ ਤੇ ਦੇਸ਼ ਨੂੰ, ਆਪਣੇ ਬਾਰੇ ਹਰ ਜਾਣਕਾਰੀ ਦੇਣ ਦੀ ਮੁੱਖ ਲੋੜ ਹੈ। Encyclopedia Britanica ਅੰਗਰੇਜ਼ਾਂ ਬਾਰੇ ਪੂਰੀ ਜਾਣਕਾਰੀ ਦਿੰਦਾ ਹੈ। ਇਸ ਦੀਆਂ ਕਈ ਜਿਲਦਾਂ ਹਨ। ਇਸ ਨੂੰ Up-to-Date ਰੱਖਣ ਲਈ ਸੈਂਕੜੇ ਸਟਾਫ਼ ਮੈਂਬਰ ਹਰ ਸਮੇਂ ਲੰਡਨ ਵਿਚ ਜੁਟੇ ਰਹਿੰਦੇ ਹਨ। ਕੋਈ ਵੀ ਵਿਸ਼ੇ 'ਤੇ, ਇਤਿਹਾਸ ਦੀ ਘਟਨਾ ਬਾਰੇ, ਕਿਸੇ ਉੱਘੇ ਵਿਅਕਤੀ ਬਾਰੇ ਜਾਣਕਾਰੀ ਇਸ ਵਿਚ ਮਿਲਦੀ ਹੈ। ਇਹ Reference Book ਬਣ ਜਾਂਦੀ ਹੈ, ਉਹ ਉਸ ਲਿਖਾਰੀ ਲਈ ਜਾਂ ਵਿਦਿਆਰਥੀ ਲਈ ਜੋ ਇੰਗਲੈਂਡ ਬਾਰੇ ਕੁਝ ਜਾਣਨਾ ਚਾਹੁੰਦਾ ਹੈ ਲੋੜੀਦੀਂ ਜਾਣਕਾਰੀ ਦਿੰਦੀ ਹੈ। ਇਸੇ ਤਰ੍ਹਾਂ ਅਮਰੀਕਾ ਦਾ ਵੀ ਇਨਸਾਈਕਲੋਪੀਡੀਆ ਮਿਲਦਾ ਹੈ।

ਸਿੱਖ ਧਰਮ ਦਾ Encyclopedia ਚਾਰ ਜਿਲਦਾਂ ਵਿਚ ਪਟਿਆਲਾ ਵਿਚ ਪੰਜਾਬੀ ਯੂਨੀਵਰਸਿਟੀ ਵਲੋਂ ਤਿਆਰ ਕੀਤਾ ਗਿਆ ਹੈ। ਇਹ ਕੰਮ 20 ਸਾਲ ਤੋਂ ਵਧ ਸਮੇਂ ਵਿਚ ਹੋਇਆ ਹੈ। ਇਸ ਨੂੰ ਤਿਆਰ ਕਰਨ ਦਾ ਸਾਰਾ ਸਿਹਰਾ ਪ੍ਰੋਫੈਸਰ ਹਰਬੰਸ ਸਿੰਘ ਜੀ ਦੇ ਸਿਰ ਹੈ। ਉਨ੍ਹਾਂ ਆਪ ਹੀ ਇਹ ਪ੍ਰੋਜੈਕਟ ਤਿਆਰ ਕਰਕੇ ਆਪਣੇ ਜੁੰਮੇ ਇਹ ਕੰਮ ਲੈ ਲਿਆ। ਇਤਨੀ ਲਗਨ, ਮਿਹਨਤ, ਆਪਣੀ ਸਿਹਤ ਨੂੰ ਜ਼ੋਖਮ ਵਿਚ ਪਾ ਕੇ, ਇਹ ਸਿਰੇ ਚਾੜ੍ਹ ਦਿਤਾ। ਅੱਜ ਸਾਰੀ ਦੁਨੀਆਂ ਵਿਚ ਕਿਧਰੇ ਵੀ ਕੋਈ ਸਿੱਖ ਧਰਮ ਬਾਰੇ ਕਿਸੇ ਕਿਸਮ ਦੀ ਜਾਣਕਾਰੀ ਇਸ ਤੋਂ ਲੈ ਸਕਦਾ ਹੈ।

ਪ੍ਰੋਫੈਸਰ ਹਰਬੰਸ ਸਿੰਘ ਜੀ ਪਹਿਲੇ ਪੰਜ ਸਿੱਖਾਂ ਵਿਚੋਂ ਸਨ, ਜਿਨ੍ਹਾਂ ਨੂੰ ਅੰਗਰੇਜ਼ੀ ਬੋਲੀ ਦਾ ਏਨਾ ਗਿਆਨ ਸੀ। ਇਨ੍ਹਾਂ ਨੂੰ 1950 ਵਿਚ ਮਹਾਰਾਜਾ ਫਰੀਦਕੋਟ ਨੇ ਆਪਣੇ ਬੱਚਿਆਂ ਦਾ 'ਟਿਊਟਰ' ਲਗਾ ਦਿਤਾ। ਫਿਰ ਇਹ ਗੌਰਮਿੰਟ ਕਾਲਜ, ਮੁਕਤਸਰ ਦੇ ਪ੍ਰਿੰਸੀਪਲ ਲਗੇ ਰਹੇ।

1960 ਵਿਚ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਸਮੇਂ ਉਨ੍ਹਾਂ ਨੂੰ ਇਸ ਦਾ ਰਜਿਸਟਰਾਰ ਲਗਾਇਆ ਗਿਆ ਅਤੇ ਭਾਈ ਜੋਧ ਸਿੰਘ ਜੀ ਨੂੰ ਉਪ ਕੁਲਪਤੀ। ਸਾਰੀ ਯੂਨੀਵਰਸਿਟੀ ਦੀ ਬਣਤਰ ਇਨ੍ਹਾਂ ਦੋਵਾਂ ਨੇ ਕੀਤੀ।

ਪ੍ਰੋਫੈਸਰ ਹਰਬੰਸ ਸਿੰਘ ਜੀ ਨੇ ਸਿੱਖ ਧਰਮ ਬਾਰੇ ਅਨੇਕਾਂ ਕਿਤਾਬਾਂ ਲਿਖੀਆਂ। ਬਾਣੀ ਦਾ ਤਜਰਬਾ ਕੀਤਾ। ਬੜੇ ਲੇਖ ਦੇਸ਼ ਪ੍ਰਦੇਸ਼ ਦੇ ਅਖ਼ਬਾਰਾਂ ਵਿਚ ਲਿਖੇ। ਅਮਰੀਕਾ ਦੀਆਂ ਯੂਨੀਵਰਸਿਟੀਆਂ ਵਿਚ ਲੈਕਚਰ ਕਰਨ ਜਾਂਦੇ ਰਹੇ। ਆਪਣੀ ਲਿਆਕਤ ਨਾਲ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ।

ਜਦ ਇਨ੍ਹਾਂ Encyclopedia ਦਾ ਕੰਮ ਆਰੰਭ ਕੀਤਾ ਤਾਂ ਰਜਿਸਟਰਾਰ ਦੀ ਪਦਵੀ ਛੱਡ ਦਿਤੀ। ਇਸ ਦੌਰਾਨ ਇਨ੍ਹਾਂ ਨੂੰ ਪੰਜਾਬ ਸਰਕਾਰ ਨੇ ਦੋ ਵਾਰ ਵਾਈਸ ਚਾਂਸਲਰ ਲਗਾਉਣ ਦੀ ਪੇਸ਼ਕਸ਼ ਕੀਤੀ। ਪਰ ਉਨ੍ਹਾਂ ਨਾਂਹ ਕਰ ਦਿਤੀ। ਅੱਜ ਦੇ ਯੁੱਗ ਵਿਚ ਛੋਟੀ ਪੋਸਟ ਲਈ ਅਸੀਂ ਤਰਲੇ ਕਰਦੇ ਫਿਰਦੇ ਹਾਂ। ਇਤਨੀ ਵੱਡੀ ਅਤੇ ਸ਼ਕਤੀਸ਼ਾਲੀ ਪੋਸਟ ਤੋਂ ਨਾਂਹ ਕਰਨੀ ਕੇਵਲ ਪ੍ਰੋਫੈਸਰ ਹਰਬੰਸ ਸਿੰਘ ਜੀ ਹੀ ਕਰ ਸਕਦੇ ਸਨ। ਇਸ ਕੰਮ ਨੂੰ ਕਰਦੇ ਕਰਦੇ ਉਹ ਦਿਨ ਰਾਤ ਲਗਾਈ ਜਾਂਦੇ। ਇਸ ਕਰਕੇ ਉਨ੍ਹਾਂ ਨੂੰ ਦਿਲ ਦੀ ਬਿਮਾਰੀ ਹੋ ਗਈ। ਅਧਰੰਗ ਦਾ ਹਮਲਾ ਹੋਇਆ। ਉਨ੍ਹਾਂ ਦੀ ਧਰਮ ਪਤਨੀ ਨੇ ਏਨੀ ਸੇਵਾ ਕੀਤੀ ਤੇ ਆਪ ਸੇਵਾ ਕਰਦੇ ਪ੍ਰਾਣ ਤਿਆਗ ਦਿਤੇ। ਸਰਦਾਰ ਸਾਹਿਬ ਨੂੰ ਗੁਰੂ ਨੇ ਹਿੰਮਤ ਦਿਤੀ, ਉਨ੍ਹਾਂ ਬਿਮਾਰੀ ਦੀ ਹਾਲਤ ਵਿਚ ਕੰਮ ਨਹੀਂ ਛੱਡਿਆ। ਅਖੀਰਲੇ ਸਵਾਸਾਂ ਤੱਕ ਲਗੇ ਰਹੇ। ਜਦ ਸਭ ਮੁਕੰਮਲ ਹੋਇਆ ਤਾਂ 30 ਮਈ ਨੂੰ ਪਰਲੋਕ ਸਿਧਾਰ ਗਏ। ਆਪਣੀ ਅਰਦਾਸ ਪੂਰੀ ਨਿਭਾ ਦਿਤੀ।

ਪ੍ਰੋਫੈਸਰ ਸਾਹਿਬ ਦੀ ਇਕ ਹੋਰ ਸੇਵਾ ਵੀ ਅਦੁੱਤੀ ਹੈ। ਉਨ੍ਹਾਂ ਇਕ ਕਿਤਾਬ 'ਦੀ ਸਿੱਖ ਹੇਰੀਟੇਜ' ਵੀ ਲਿਖੀ। ਉਸ ਦੇ ਕਈ ਐਡੀਸ਼ਨ ਛਪ ਚੁੱਕੇ ਹਨ। ਇਹ ਪੂਰਾ ਸਿੱਖ ਇਤਿਹਾਸ ਹੈ ਜੋ ਬੜਾ ਠੀਕ ਹੈ, ਉਨ੍ਹਾਂ 1990 ਤੱਕ ਮੁਕੰਮਲ ਕਰਕੇ ਛਾਪ ਦਿਤਾ। ਇਸ ਕਿਤਾਬ ਨੂੰ ਆਮ ਲੋਕ ਤੋਹਫ਼ੇ ਵਜੋਂ ਦਿੰਦੇ ਹਨ।

ਪ੍ਰੋਫੈਸਰ ਸਾਹਿਬ ਦੇ ਨਿੱਜੀ ਪ੍ਰਸ਼ੰਸਕ ਅਨੇਕਾਂ ਲੀਡਰ ਸਨ। ਗਿਆਨੀ ਕਰਤਾਰ ਸਿੰਘ ਤੇ ਸ. ਗਿਆਨ ਸਿੰਘ ਰਾੜੇਵਾਲਾ ਉਹਨਾਂ ਦੇ ਕਦਰਦਾਨ ਸਨ। ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਹਮੇਸ਼ਾ ਇਨ੍ਹਾਂ ਨਾਲ ਸੰਪਰਕ ਰੱਖਦੇ। ਗਿਆਨੀ ਜ਼ੈਲ ਸਿੰਘ ਤਾਂ ਇਨ੍ਹਾਂ ਦੇ ਸ਼ੈਦਾਈ ਸਨ। ਜਦ ਪਟਿਆਲੇ ਜਾਣਾ ਇਨ੍ਹਾਂ ਨੂੰ ਮਿਲਣ ਜਾਣਾ। ਸਾਰੇ ਮੁੱਖ ਮੰਤਰੀ ਇਨ੍ਹਾਂ ਦੇ ਦੋਸਤ ਸਨ। ਜਥੇਦਾਰ ਗੁਰਚਰਨ ਸਿੰਘ ਟੌਹੜਾ ਤਾਂ ਇਹਨਾਂ ਦੇ ਪੂਰੇ ਸ਼ਰਧਾਵਾਨ ਸਨ। ਇਨ੍ਹਾਂ ਦੇ ਸਸਕਾਰ ਤੇ ਭੋਗ 'ਤੇ ਕੇਵਲ ਉਹੋ ਹੀ ਆਏ।

ਇਨ੍ਹਾਂ ਦੇ ਦੋਵੇਂ ਬੱਚੇ ਸ. ਨਰਿਪਇੰਦਰ ਸਿੰਘ ਤੇ ਗੁਰਿੰਦਰ ਕੌਰ ਆਪਣੇ ਤੌਰ 'ਤੇ ਉੱਚ ਕੋਟੀ ਦੇ ਲਿਖਾਰੀ ਹਨ। ਦੋਵੇਂ ਅਮਰੀਕਾ ਰਹਿੰਦੇ ਹਨ। ਨਰਿਪਇੰਦਰ ਨੇ Sikh Ethics 'ਤੇ ਕਿਤਾਬ ਲਿਖੀ ਹੈ। ਗੁਰਿੰਦਰ ਨੇ ਤਿੰਨ ਕਿਤਾਬਾਂ ਛਾਪੀਆਂ ਹਨ। ਗੁਰਬਾਣੀ ਦਾ ਉਲਥਾ ਕੀਤਾ ਹੈ। ਗੁਰਿੰਦਰ ਪ੍ਰੋਫੈਸਰ ਹੈ ਤੇ ਸਿੱਖ ਧਰਮ ਦੇ ਲੈਕਚਰ ਯੂਨੀਵਰਸਿਟੀਆਂ ਵਿਚ ਕਰਦੀ ਹੈ। ਜਿਸ ਪੱਧਰ 'ਤੇ ਉਹ ਪੁੱਜ ਚੁੱਕੀ ਹੈ। ਉਥੇ ਹੁਣ ਤਕ ਸ਼ਾਇਦ ਹੀ ਕੋਈ ਸਿੱਖ ਪੁੱਜਿਆ ਹੋਵੇ। ਦੋਵੇਂ ਬੱਚੇ ਆਪਣੇ ਪਿਤਾ ਵਾਂਗੂੰ ਕੌਮ ਦੀ ਸੇਵਾ ਵਿਚ ਲੱਗੇ ਹੋਏ ਹਨ। ਮੈਨੂੰ ਪਤਾ ਹੈ ਕਿ ਉਹ ਮੁੜ ਭਾਰਤ ਸ਼ਾਇਦ ਹੀ ਆਉਣ। ਸਾਰੇ ਰਿਸ਼ਤੇ ਇਥੇ ਖ਼ਤਮ ਹਨ। ਪਰ ਗੁਰੂ ਦਾ ਲੜ ਫੜ ਰੱਖਿਆ ਹੈ। ਇਸ ਲਈ ਉਹ ਹਮੇਸ਼ਾ ਗੁਰੂ ਦਾ ਸੰਦੇਸ਼ ਅਮਰੀਕਨਾਂ



ਦੀ ਬੋਲੀ ਰਾਹੀਂ ਪ੍ਰਚਾਰਨ ਵਿਚ ਵਚਨਬੱਧ ਹਨ। ਸਤਿਗੁਰ ਉਨ੍ਹਾਂ ਤੋਂ ਇਹ ਸੇਵਾ ਲਵੇ।

Encyclopedia ਦੇ ਚਾਰੋਂ Volume ਤਿਆਰ ਹੋ ਕੇ ਇਕ ਸਮਾਗਮ ਵਿਚ ਰਿਲੀਜ਼ ਹੋਏ ਹਨ।

ਵਾਈਸ ਚਾਂਸਲਰ ਪਟਿਆਲਾ ਪ੍ਰੋਫੈਸਰ ਜੇ.ਐਸ. ਪੁਆਰ ਨੇ ਐਲਾਨ ਕੀਤਾ ਹੈ ਕਿ ਇਕ ਵੱਡਾ ਸਮਾਗਮ ਕਰਕੇ ਛੇਤੀ ਉਹ ਇਸ ਨੂੰ ਲੋਕਾਂ ਤੱਕ ਪਹੁੰਚਾਉਣਗੇ। ਉਨ੍ਹਾਂ ਪ੍ਰੋਫੈਸਰ ਹਰਬੰਸ ਸਿੰਘ ਦੇ ਨਾਂ 'ਤੇ ਇਕ ਚੇਅਰ ਯੂਨੀਵਰਸਿਟੀ ਵਿਚ ਕਾਇਮ ਕਰਨ ਦਾ ਐਲਾਨ ਕੀਤਾ ਹੈ। ਉਨ੍ਹਾਂ ਦੀਆਂ ਸਾਰੀਆਂ ਕਿਤਾਬਾਂ, ਵੱਡਮੁਲਾ ਖਜ਼ਾਨਾ, ਉਨ੍ਹਾਂ ਦੇ ਬੱਚਿਆਂ ਨੇ ਯੂਨੀਵਰਸਿਟੀ ਨੂੰ ਦੇ ਦਿਤਾ ਹੈ। ਲਾਇਬਰੇਰੀ ਵਿਚ ਇਕ ਉਨ੍ਹਾਂ ਦੇ ਨਾਂ 'ਤੇ ਸੈਕਸ਼ਨ ਬਣ ਜਾਵੇਗਾ।

ਸਿੱਖ ਕੌਮ ਵਿਚ ਲਿਖਾਰੀਆਂ ਤੇ ਆਰਟਿਸਟਾਂ ਦੀ ਕਦਰ ਨਾ ਮਾਤਰ ਹੈ। ਅਸੀਂ ਆਪਣੇ ਇਸ ਵਿਰਸੇ ਨੂੰ ਸਮਝ ਹੀ ਨਹੀਂ ਸਕੇ। ਰਾਜਸੀ ਕਦਰਾਂ ਕੀਮਤਾਂ ਹੀ ਪ੍ਰਧਾਨ ਹਨ। ਆਮ ਜਨਤਾ ਵੀ ਰਾਜਸੀ ਆਗੂਆਂ ਨੂੰ ਹਾਰ ਪਾ ਪਾ ਕੇ ਨਾਹਰੇ ਮਾਰਦੀ ਨਹੀਂ ਥੱਕਦੀ। ਇਹ ਭੁੱਲੇ ਰਹਿੰਦੇ ਹਨ ਕਿ ਕੌਮ ਦੇ ਅਸਲ ਉਸਾਰੂ ਸਾਡੇ ਲੇਖਕ, ਕਵੀ, ਆਰਟਿਸਟ ਹਨ। ਸਾਰੀਆਂ ਕੌਮਾਂ ਵਿਚ ਉਨ੍ਹਾਂ ਦੀ ਕਦਰ ਹੈ, ਮਾਨਤਾ ਹੈ। ਪਰ ਸਾਨੂੰ ਤਾਂ ਇਸ ਬਾਰੇ ਹਾਲੇ ਸਮਝ ਹੀ ਨਹੀਂ ਪਈ। ਹੁਣ ਕਿਧਰੇ ਆ ਕੇ ਰਾਗੀ ਸਿੰਘਾਂ ਦਾ ਹੱਥ ਸੌਖਾ ਹੋਇਆ ਹੈ। ਸੰਗੀਤ ਦਾ ਇਹ ਖਜ਼ਾਨਾ ਹਨ, ਪਰ ਅਸੀਂ ਇਨ੍ਹਾਂ ਨੂੰ ਆਮ ਤਬਲਾ-ਵਾਜਾ ਵਾਲੇ ਹੀ ਸਮਝਦੇ ਰਹੇ ਹਾਂ।

ਲੋੜ ਹੈ ਇਧਰ ਵਧੇਰੇ ਧਿਆਨ ਦੇਣ ਦੀ।

ਪ੍ਰੋਫੈਸਰ ਹਰਬੰਸ ਸਿੰਘ ਜੀ ਦੀ ਕੌਮ ਨੂੰ ਦੇਣ ਇਕ ਅਦੁੱਤੀ ਭੇਟ ਹੈ। ਇਨ੍ਹਾਂ ਦੀ ਜਿਤਨੀ ਪ੍ਰਸ਼ੰਸਾ ਹੋਵੇ ਥੋੜ੍ਹੀ ਹੈ। ਉਹ ਵਾਹਿਗੁਰੂ ਦੇ ਦਰਬਾਰ ਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ ਹਨ। ਮੈਂ ਉਹਨਾਂ ਨੂੰ ਆਪਣੇ ਦਿਲ ਦੀਆਂ ਡੂੰਘਾਈਆਂ ਤੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

(ਜੁਲਾਈ 1998)

# 54

## ਵਿਸ਼ਵ ਸਿੱਖ ਕੌਂਸਲ ਦੇ ਪ੍ਰਧਾਨ : ਜਸਟਿਸ ਕੁਲਦੀਪ ਸਿੰਘ

ਪਿਛਲੇ ਕਈ ਸਾਲਾਂ ਤੋਂ ਭਾਰਤ ਵਿਚ ਜੁਡੀਸ਼ਰੀ ਦੀ ਪ੍ਰਸ਼ੰਸਾ ਹਰ ਪਾਸੇ ਹੋ ਰਹੀ ਸੀ। ਵੈਸੇ ਤਾਂ ਸੁਪਰੀਮ ਕੋਰਟ ਦੀ ਹੋਂਦ ਆਰੰਭ ਤੋਂ ਹੀ ਸੀ ਤੇ ਸਾਰੇ ਅਖ਼ਤਿਆਰ ਵੀ ਇਸ ਕੋਲ ਸਨ ਪਰ ਆਮ ਜਨਤਾ ਨੂੰ ਪਹਿਲੀ ਵਾਰ ਗਿਆਨ ਹੋਇਆ ਕਿ ਭਾਰਤ ਦੀ ਅਦੁੱਤੀ ਸੇਵਾ ਵਿਚ ਸੁਪਰੀਮ ਕੋਰਟ ਦਾ ਕੀ ਰੋਲ ਹੈ।

ਜਦ ਸਿਆਸਤਦਾਨਾਂ ਦਾ ਨਾਂ ਹਰ ਪੱਖੋਂ ਮਾੜੀ ਅੱਖ ਨਾਲ ਵੇਖਿਆ ਜਾਣ ਲੱਗਾ ਤੇ ਹਰ ਪਾਸੇ ਕੁਰੱਪਸ਼ਨ ਦਾ ਵਾਵੇਲਾ ਆਰੰਭ ਹੋ ਗਿਆ, ਬੜੇ ਵਜ਼ੀਰ ਤੇ ਕਈ ਪ੍ਰਧਾਨ ਮੰਤਰੀ ਇਸ ਗੇੜ ਵਿਚ ਫਸ ਗਏ ਤਾਂ ਲੋਕਾਂ ਦਾ ਵਿਸ਼ਵਾਸ ਸਰਕਾਰ ਤੋਂ ਉਠ ਗਿਆ। ਉਸ ਸਮੇਂ ਸਾਡੇ ਕਈ ਮਾਨਯੋਗ ਸੁਪਰੀਮ ਕੋਰਟ ਜੱਜ ਸਾਹਿਬਾਨ ਨੇ ਜੁਡੀਸ਼ਰੀ ਨੂੰ ਨਵੀਂ ਸੇਧ ਦਿਤੀ। ਜਿਸ ਨਾਲ ਭਾਰਤ ਵਿਚ ਤਹਿਲਕਾ ਮਚ ਗਿਆ। ਇਸ ਨਵੀਂ ਲਹਿਰ ਦਾ ਨਾਂ ਜੁਡੀਸ਼ਿਅਲ ਐਕਟੀਵਿਜ਼ਮ ਦਿਤਾ ਗਿਆ। ਭਾਵ ਕਿ ਜੁਡੀਸ਼ਰੀ ਸਰਗਰਮ ਹੋ ਗਈ ਹੈ। ਇਤਨੇ ਵਧੀਆ ਤੇ ਅਸਰ ਪਾਣ ਵਾਲੇ ਫੈਸਲੇ ਜੱਜਾਂ ਨੇ ਕੀਤੇ ਕਿ ਹਰ ਪਾਸੇ ਵਾਹ ਵਾਹ ਹੋ ਗਈ। ਇਹ ਸਾਰੀ ਹਿਲ ਜੁਲ ਇਕ ਜੱਜ ਕਰਕੇ ਹੋਈ ਉਸ ਦਾ ਨਾਂ ਜਸਟਿਸ ਕੁਲਦੀਪ ਸਿੰਘ ਹੈ। ਜਿਸ ਨੂੰ ਅੱਜ ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਭਾਈ ਰਣਜੀਤ ਸਿੰਘ ਜੀ ਨੇ ਨਵੀਂ ਸਥਾਪਤ ਵਿਸ਼ਵ ਸਿੱਖ ਕੌਂਸਲ ਦਾ ਪ੍ਰਧਾਨ ਨਿਯੁਕਤ ਕਰਕੇ ਸਾਰੇ ਸਿੱਖ ਜਗਤ ਵਿਚ ਪ੍ਰਸ਼ੰਸਾ ਲਈ ਹੈ, ਸਗੋਂ ਕੌਮ ਨੂੰ ਇਕ ਨਵੀਂ ਸੇਧ ਦਿਤੀ ਹੈ।

ਜਸਟਿਸ ਕੁਲਦੀਪ ਸਿੰਘ ਪਿਛਲੇ ਪੰਜ ਸਾਲ ਤੋਂ ਭਾਰਤ ਦੇ ਹਰਮਨ ਪਿਆਰੇ ਵਿਅਕਤੀ ਰਹੇ ਭਾਵੇਂ ਉਹ 9 ਸਾਲ ਤੋਂ ਵਧ ਸਮਾਂ ਸੁਪਰੀਮ ਕੋਰਟ ਦੇ ਜੱਜ ਰਹੇ। ਭਾਰਤ ਦੀ ਜੁਡੀਸ਼ਰੀ ਦੇ ਇਤਿਹਾਸ ਵਿਚ ਕੇਵਲ ਦੋ ਵਾਰੀ ਜੱਜਾਂ ਦੀ ਨਿਯੁਕਤੀ ਸਿੱਧੀ ਹੋਈ ਹੈ ਭਾਵ ਇਕ ਵਕੀਲ ਨੂੰ ਸਿੱਧਾ ਜੱਜ ਬਣਾ ਦੇਣ ਦਾ ਫੈਸਲਾ 50 ਸਾਲਾਂ ਵਿਚ ਦੋ ਵਾਰੀ ਹੀ ਹੋਇਆ। ਇਕ ਜਦ ਸ੍ਰੀ ਸੀਕਰੀ ਜੱਜ ਬਣੇ, ਦੂਜਾ ਜਦ ਸ. ਕੁਲਦੀਪ ਸਿੰਘ ਨੂੰ ਸੁਪਰੀਮ ਕੋਰਟ ਦਾ ਜੱਜ ਬਣਾਇਆ ਗਿਆ।

ਸ. ਕੁਲਦੀਪ ਸਿੰਘ ਦਾ ਜਨਮ ਪਾਕਿਸਤਾਨ ਦੇ ਜ਼ਿਲ੍ਹਾ ਜੇਹਲਮ ਦੇ ਪਿੰਡ ਢੁਡਿਆਲ ਵਿਚ ਹੋਇਆ। ਉਨ੍ਹਾਂ ਦਾ ਪਰਿਵਾਰ ਈਰਾਨ ਵਿਚ ਰਹਿੰਦਾ ਰਿਹਾ ਹੈ। ਹੁਣ ਵੀ ਇਕ ਭਰਾ ਈਰਾਨ ਵਿਚ ਤੇ ਦੂਜਾ ਲੰਡਨ ਵਿਚ ਹੈ।

ਸ. ਕੁਲਦੀਪ ਸਿੰਘ ਪਾਕਿਸਤਾਨ ਬਣਨ 'ਤੇ ਪਟਿਆਲਾ ਆ ਕੇ ਵਸ ਗਏ। ਉਥੇ ਹੀ ਬੀ.ਏ. ਪਾਸ ਕਰਕੇ, ਲਾਅ ਕਾਲਜ ਜਲੰਧਰ ਦਾਖਲ ਹੋਏ ਤੇ ਲਾਅ ਪਾਸ ਕਰਕੇ ਲੰਡਨ



ਜਾ ਕੇ ਬਾਰ ਐਟ ਲਾਅ ਦਾ ਇਮਤਿਹਾਨ ਇੰਗਲੈਂਡ ਦੀ ਯੂਨੀਵਰਸਿਟੀ ਤੋਂ ਪਾਸ ਕੀਤਾ। ਉੱਚ ਡਿਗਰੀ ਪ੍ਰਾਪਤ ਕਰਕੇ ਉਥੇ ਕੁਝ ਸਮਾਂ ਕਾਲਜ ਵਿਚ ਪੜ੍ਹਾਇਆ। ਲੰਡਨ ਵਿਚ ਭਾਰਤੀ ਵਿਦਿਆਰਥੀਆਂ ਦੀ ਜਥੇਬੰਦੀ ਨੂੰ ਹੋਰ ਤਕੜਾ ਕੀਤਾ।

ਇੰਗਲੈਂਡ ਤੋਂ ਵਾਪਸ ਆ ਕੇ ਚੰਡੀਗੜ੍ਹ ਵਿਚ ਵਕਾਲਤ ਆਰੰਭ ਕਰ ਦਿਤੀ। ਇਕ ਫੈਸਲਾ ਲਿਆ ਕਿ ਹਾਈ ਕੋਰਟ ਤੋਂ ਛੋਟੀ ਅਦਾਲਤ ਵਿਚ ਕੋਈ ਕੇਸ ਨਹੀਂ ਲੈਣਾ। ਕੇਵਲ ਹਾਈ ਕੋਰਟ ਦੇ ਕੇਸ ਹੀ ਲਏ। ਕੁਝ ਸਾਲਾਂ ਵਿਚ ਆਪਣੀ ਲਿਆਕਤ ਦੀ ਧਾਂਕ ਜਮਾ ਦਿਤੀ। ਚੰਡੀਗੜ੍ਹ ਵਿਚ ਆਪ ਇਕ ਸਿਖ਼ਰ ਤੱਕ ਪੁੱਜ ਗਏ। ਸਰਕਾਰੀ ਕਰਮਚਾਰੀਆਂ, ਕੋਆਪ੍ਰੇਟਿਵ, ਪੰਚਾਇਤ, ਮਿਉਂਸੀਪਲ ਕਮੇਟੀਆਂ ਦੇ ਕੇਸਾਂ ਵਿਚ ਤਾਂ ਪਹਿਲ ਇਨ੍ਹਾਂ ਨੂੰ ਮਿਲਦੀ। ਇਕ ਪਾਸੇ ਸ. ਕੁਲਦੀਪ ਸਿੰਘ ਨੇ ਹੋਣਾ ਹੀ ਹੈ। ਏਨੀ ਵਡਿਆਈ ਕਿਸੇ ਇਕ ਵਕੀਲ ਨੂੰ ਨਹੀਂ ਮਿਲੀ। ਇਕ ਨਿਧੜਕ, ਚੰਗੀ ਅੰਗਰੇਜ਼ੀ ਦਾ ਬੁਲਾਰਾ, ਲੱਗਨ ਨਾਲ ਕੰਮ ਕਰਨਾ, ਕਿਸੇ ਮੁਅਕੱਲ ਨੂੰ ਧੋਖਾ ਨਾ ਦੇਣਾ, ਦਿਆਨਤਦਾਰੀ ਦਾ ਪੂਰਾ ਖ਼ਿਆਲ ਇਨ੍ਹਾਂ ਦੀਆਂ ਸਿਫ਼ਤਾਂ ਹਨ। ਵੱਡੇ ਵੱਡੇ ਕੇਸਾਂ ਵਿਚ ਸੁਪਰੀਮ ਕੋਰਟ ਦਿੱਲੀ ਵਿਚ ਪੇਸ਼ ਹੋਣ ਦਾ ਅਵਸਰ ਮਿਲਿਆ ਤੇ ਆਪਣੀ ਪਛਾਣ ਸਾਰੇ ਭਾਰਤ ਵਿਚ ਕਰਵਾ ਦਿਤੀ।

ਜਦ ਸ੍ਰੀ ਸਿਧਾਰਥ ਸ਼ੰਕਰ ਰੇ ਪੰਜਾਬ ਦੇ ਗਵਰਨਰ ਬਣੇ ਤਾਂ ਉਨ੍ਹਾਂ ਸ. ਕੁਲਦੀਪ ਸਿੰਘ ਨੂੰ ਪੰਜਾਬ ਸਰਕਾਰ ਦਾ ਐਡਵੋਕੇਟ ਜਨਰਲ ਲਗਾ ਦਿਤਾ। ਬੜਾ ਹੀ ਕਾਮਯਾਬ ਰਿਹਾ ਇਹ ਸਮਾਂ। ਫਿਰ ਭਾਰਤ ਸਰਕਾਰ ਨੇ ਇਨ੍ਹਾਂ ਨੂੰ ਐਡੀਸ਼ਨਲ ਸੋਲੀਸਿਟਰ ਜਨਰਲ ਲਗਾ ਦਿਤਾ। ਇਥੇ ਇਨ੍ਹਾਂ ਸਾਰੇ ਭਾਰਤ ਵਿਚ ਆਪਣੀ ਲਿਆਕਤ ਦਾ ਸਬੂਤ ਪੇਸ਼ ਕੀਤਾ। ਸਾਰੀ ਸਰਕਾਰ ਵਿਚ ਇਨ੍ਹਾਂ ਬਾਰੇ ਗੱਲਾਂ ਹੋਣ ਲੱਗ ਪਈਆਂ। ਫਿਰ ਕੀ ਸੀ ਸਾਰੇ ਭਾਰਤ ਵਾਸੀ ਹੈਰਾਨ ਹੋ ਗਏ ਜਦ ਇਨ੍ਹਾਂ ਨੂੰ ਸੁਪਰੀਮ ਕੋਰਟ ਦਾ ਜੱਜ ਬਣਾ ਦਿਤਾ ਗਿਆ। ਇਹ ਅਦੁੱਤੀ ਸ਼ਾਨ ਵਾਲੀ ਗੱਲ ਬਣੀ। ਇਕ ਵਕੀਲ ਦਾ ਸਿੱਧੇ ਜੱਜ ਬਣ ਜਾਣਾ ਹਰ ਪਾਸੇ ਸ਼ਲਾਘਾ ਮਿਲ ਗਈ।

ਸੁਪਰੀਮ ਕੋਰਟ ਵਿਚ ਜਦ ਜੱਜ ਬਣੇ ਤਾਂ ਇਨ੍ਹਾਂ ਨਾਲ ਇਕੋ ਦਿਨ ਤਿੰਨ ਹੋਰ ਜੱਜ ਹਾਈ ਕੋਰਟਾਂ ਤੋਂ ਤਰੱਕੀ ਕਰਕੇ ਆਏ ਤੇ ਉਨ੍ਹਾਂ ਵੀ ਸਹੁੰ ਚੁੱਕੀ। ਸਰਕਾਰੀ ਕਾਨੂੰਨ ਅਨੁਸਾਰ ਜੋ ਸਿੱਧੇ ਜੱਜ ਜਾਂ ਅਫ਼ਸਰ ਲਗਦਾ ਹੈ ਉਹ 'ਪ੍ਰਮੋਟਿਡ' ਤੋਂ ਸੀਨੀਅਰ ਹੁੰਦਾ ਹੈ ਪਰ ਕਿਸੇ ਸਾਜਸ਼ ਕਾਰਨ ਸ. ਕੁਲਦੀਪ ਸਿੰਘ ਤੋਂ ਜਸਟਿਸ ਅਹਿਮਦੀ ਜੋ ਹਾਈ ਕੋਰਟ ਤੋਂ ਪਰਮੋਟ ਹੋ ਕੇ ਆਏ ਸਨ ਨੂੰ ਪਹਿਲਾਂ ਸਹੁੰ ਚੁੱਕਾ ਦਿਤੀ। ਉਸ ਦਾ ਨੁਕਸਾਨ ਇਹ ਹੋਇਆ ਕਿ ਸ. ਕੁਲਦੀਪ ਸਿੰਘ ਭਾਰਤ ਦੇ ਚੀਫ਼ ਜਸਟਿਸ ਨਾ ਬਣ ਸਕੇ। ਇਹ ਜਾਣ-ਬੁੱਝ ਕੇ ਕਈ ਵਜ਼ੀਰਾਂ ਨੇ ਮਿਲ ਕੇ ਕੀਤਾ।

ਸ. ਕੁਲਦੀਪ ਸਿੰਘ ਨੇ ਸੁਪਰੀਮ ਕੋਰਟ ਵਿਚ ਬੜੇ ਇਤਿਹਾਸਕ ਫੈਸਲੇ ਕਰਕੇ ਨਾਮਣਾ ਖੱਟਿਆ। ਕੁਰੱਪਸ਼ਨ, ਪਲੀਊਸ਼ਨ ਦੇ ਖਿਲਾਫ ਜੱਹਾਦ ਖੜਾ ਕੀਤਾ। ਮਾਨਵ ਅਧਿਕਾਰਾਂ ਦੀ ਰੱਖਿਆ ਕੀਤੀ। ਵੱਡੇ ਵੱਡੇ ਮੁਲਾਜ਼ਮਾਂ ਨੂੰ ਨੰਗਾ ਕੀਤਾ। ਬਿਨਾਂ ਡਰ ਤੋਂ ਫ਼ੈਸਲੇ ਕੀਤੇ। ਮੰਡਲ ਕਮਿਸ਼ਨ ਬਾਰੇ ਸਾਰੇ ਜੱਜਾਂ ਨੇ ਜਦ ਬੈਂਚ ਵਿਚ ਉਸ ਦੀ ਹਮਾਇਤ ਕੀਤੀ ਤਾਂ ਇਕੱਲੇ ਸ. ਕੁਲਦੀਪ ਸਿੰਘ ਨੇ ਉਲਟ ਫੈਸਲਾ ਲਿਖਿਆ ਤੇ ਕਿਹਾ ਕਿ ਮੰਡਲ

ਕਮਿਸ਼ਨ ਭਾਰਤ ਨੂੰ ਖਾ ਜਾਵੇਗਾ।

1. ਪਰਸਨਲ ਲਾਅ ਬਾਰੇ ਫੈਸਲਾ ਦਿਤਾ ਕਿ ਸਾਰੇ ਭਾਰਤ ਵਿਚ ਇਹ ਹਰ ਇਕ ਲਈ ਇਕੋ ਜਿਹਾ ਹੋਣਾ ਚਾਹੀਦਾ ਹੈ। ਯੂ.ਪੀ. ਵਿਚ ਯਾਤਰੂ ਸਿੱਖਾਂ ਨੂੰ ਅੱਤਵਾਦੀਆਂ ਦਾ ਨਾਂ ਦੇ ਕੇ ਪੁਲਿਸ ਨੇ ਮਾਰ ਦਿਤਾ ਸੀ। ਇਨ੍ਹਾਂ ਫੈਸਲਾ ਕਰਕੇ ਪੁਲਿਸ ਨੂੰ ਕਾਤਲ ਕਰਾਰ ਦਿਤਾ। ਪੰਜਾਬ ਦੇ ਅਨੇਕਾਂ ਬੇਗੁਨਾਹ ਲੋਕਾਂ ਦੇ ਕਾਤਲਾਂ ਨੂੰ ਦੋਸ਼ੀ ਠਹਿਰਾਇਆ। ਖਾਲੜਾ ਬਾਰੇ ਪੂਰਾ ਬਿਆਨ ਦਿਤਾ। ਕਈ ਕੇਸਾਂ ਵਿਚ ਵਾਰਸਾਂ ਤੋਂ ਮੁਆਵਜ਼ਾ ਦਵਾਇਆ। 10 ਲੱਖ ਘੱਟ ਤੋਂ ਘੱਟ ਜੁਰਮਾਨਾ ਕੀਤਾ। ਲੋਕਾਂ ਨੂੰ ਇਨਸਾਫ਼ ਦਵਾ ਕੇ ਸਾਰੇ ਭਾਰਤ ਵਿਚ ਸ਼ਾਂਤ ਮਈ ਮਾਹੌਲ ਲਿਆਂਦਾ। ਪੰਜਾਬ ਪੁਲਿਸ ਦਾ ਐਸ.ਪੀ. ਸ. ਨਛੱਤਰ ਸਿੰਘ ਸੰਧੂ ਨੂੰ ਜਸਟਿਸ ਕੁਲਦੀਪ ਸਿੰਘ ਨੇ ਹੀ ਸਸਪੈਂਡ ਕੀਤਾ ਅਤੇ ਜੇਲ੍ਹ ਭੇਜਿਆ। ਉਸ ਨੇ ਆਪ ਹੀ ਖੁਦਕੁਸ਼ੀ ਕਰ ਲਈ।
2. ਦਿੱਲੀ ਵਿਚ ਪਾਣੀ ਦੀ ਘਾਟ ਨੂੰ ਪੂਰਾ ਕਰਨ ਲਈ ਹਰਿਆਣਾ ਤੋਂ ਪਾਣੀ ਦਿਵਾਇਆ। ਪ੍ਰਦੂਸ਼ਣ ਨੂੰ ਖਤਮ ਕਰਨ ਲਈ ਅਨੇਕਾਂ ਫੈਸਲੇ ਦਿੱਤੇ ਜਿਸ ਕਰਕੇ ਇਹਨਾਂ ਨੂੰ "ਗਰੀਨ ਜੱਜ" ਕਿਹਾ ਜਾਣ ਲੱਗਾ। ਸ਼ਹਿਰਾਂ ਵਿਚੋਂ ਵੱਡੀਆਂ ਵੱਡੀਆਂ ਫੈਕਟਰੀਆਂ ਬਾਹਰ ਕੱਢੀਆਂ। ਸਾਰੇ ਸਟੋਨ ਕਰਸ਼ੱਰ (ਪੱਥਰ ਤੋੜਨ ਵਾਲੀਆਂ ਫੈਕਟਰੀਆਂ) ਬਾਹਰ ਕੱਢੇ। ਤਾਜ ਮਹੱਲ ਨੂੰ ਵੀ ਬਚਾਉਣ ਦਾ ਉਪਰਾਲਾ ਕੀਤਾ।
3. ਅਕਾਲ ਤਖਤ ਦੇ ਜਥੇਦਾਰ ਸਿੰਘ ਸਾਹਿਬ ਭਾਈ ਰਣਜੀਤ ਸਿੰਘ ਨੂੰ ਜਮਾਨਤ ਉੱਤੇ ਰਿਹਾ ਕੀਤਾ। 1984 ਵਿਚ ਅਨੇਕਾਂ ਨੌਜਵਾਨਾਂ ਨੂੰ ਬਿਨਾਂ ਕਿਸੇ ਕਾਰਨ ਤੇ ਬਿਨਾਂ ਮੁਕਦਮਾ ਚਲਾਏ ਕਈ ਸਾਲਾਂ ਤੋਂ ਜੇਲ੍ਹਾਂ ਵਿਚ ਰੱਖਿਆ ਹੋਇਆ ਸੀ, ਉਹਨਾਂ ਦੇ ਮੁਕੱਦਮੇ ਸੁਣੇ ਤੇ ਉਹਨਾਂ ਨੂੰ ਜੇਲ੍ਹਾਂ 'ਚੋਂ ਬਾਹਰ ਕੱਢਿਆ।
4. ਉਹਨਾਂ ਵੱਲੋਂ ਕੀਤੇ ਫੈਸਲਿਆਂ ਦੇ ਆਧਾਰ ਤੇ ਕਈ ਦੋਸ਼ੀ ਮੰਤਰੀਆਂ ਅਤੇ ਗਵਰਨਰਾਂ ਨੂੰ ਅਸਤੀਫੇ ਦੇਣੇ ਪਏ। ਉਹਨਾਂ ਨੇ ਪੈਟਰੋਲ ਪੰਪ ਅਤੇ ਗੈਸ ਏਜੰਸੀਆਂ ਜੋ ਬਿਨਾਂ ਕਿਸੇ ਕਾਇਦੇ ਕਾਨੂੰਨ ਤੋਂ ਅਲਾਟ ਕੀਤੇ ਗਏ ਸਨ, ਉਹਨਾਂ ਦੀਆਂ ਅਲਾਟਮੈਂਟਾਂ ਕੈਂਸਲ ਕਰ ਦਿੱਤੀਆਂ।
5. ਭਾਰਤ ਵਿਚ ਕਿਸ ਹੋਰ ਸਿੱਖ ਦਾ ਏਨਾ ਨਾਂ ਨਹੀਂ ਸੀ। 'ਇੰਡੀਅਨ ਐਕਸਪ੍ਰੈਸ' ਤੇ ਹਿੰਦੁਸਤਾਨ ਟਾਈਮਜ਼ ਨੇ ਉਹਨਾਂ ਨੂੰ 'ਮੈਨ ਆਫ਼ ਦਾ ਈਯਰ' ਦੀ ਉਪਾਧੀ ਦਿਤੀ। ਪਿਛਲੇ ਸਾਲ ਰਿਟਾਇਰ ਹੋ ਕੇ ਉਸੇ ਦਿਨ ਚੰਡੀਗੜ੍ਹ ਆਪਣੇ ਘਰ ਪੁੱਜ ਗਏ। ਫਿਰ ਸਾਰੇ ਭਾਰਤ ਵਿਚ ਲੈਕਚਰ ਟੂਰ ਕੀਤਾ। ਇਤਨੇ ਸਾਈਟੇਸ਼ਨ ਅੱਜ ਤੱਕ ਕਿਸੇ ਰਿਟਾਇਰਡ ਅਫ਼ਸਰ ਨੂੰ ਨਹੀਂ ਮਿਲੇ। ਜਦ ਵਿਸ਼ਵ ਸਿੱਖ ਕੌਂਸਲ ਬਣੀ ਤਾਂ ਸਾਰੇ ਵਿਸ਼ਵ ਤੋਂ ਇਹ ਆਵਾਜ਼ ਉਠੀ ਕਿ ਇਸ ਦੀ ਪ੍ਰਧਾਨਗੀ ਲਈ ਸ. ਕੁਲਦੀਪ ਸਿੰਘ ਤੋਂ ਵਧੀਆ ਕੋਈ ਵਿਅਕਤੀ ਨਹੀਂ ਹੈ। ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀ ਨੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਅਤੇ ਸ. ਪ੍ਰਕਾਸ਼



ਸਿੰਘ ਬਾਦਲ ਨਾਲ ਸਲਾਹ ਕਰਕੇ ਇਨ੍ਹਾਂ ਦੀ ਨਿਯੁਕਤੀ ਕਰਕੇ ਬਹੁਤ ਵੱਡਾ ਜੱਸ ਖਟਿਆ। ਹਰ ਪਾਸੇ ਪ੍ਰਸ਼ੰਸਾ ਹੋਈ। ਪਹਿਲੀ ਵਾਰ ਇਤਨੀ ਵੱਡੀ ਪਦਵੀ 'ਤੇ ਪੁੱਜਾ ਗੈਰ ਸਿਆਸੀ ਆਗੂ ਸਿੱਖ ਕੌਮ ਦੀ ਸੇਵਾ ਲਈ ਚੁਣਿਆ ਗਿਆ।

ਕੀ ਇਹ ਵਿਸ਼ਵ ਕੌਂਸਲ ਕੁਝ ਕਰ ਪਾਏਗੀ। ਕੀ ਜਸਟਿਸ ਕੁਲਦੀਪ ਸਿੰਘ ਜੀ ਨੂੰ ਪੂਰੇ ਅਧਿਕਾਰ ਮਿਲਣਗੇ ਤਾਂ ਜੋ ਯੋਗ ਟੀਮ ਚੁਣ ਸਕਣ। ਇਹ ਸਵਾਲ ਲੋਕ ਕਰ ਰਹੇ ਹਨ। ਇਸ ਦਾ ਜਵਾਬ ਵਕਤ ਦੇਵੇਗਾ।

(ਫਰਵਰੀ 1998)

## 55

# ਹਰ ਪੱਖੋਂ ਕਾਮਯਾਬ - ਜਥੇਦਾਰ ਗੁਰਚਰਨ ਸਿੰਘ ਟੌਹੜਾ

ਜਥੇਦਾਰ ਗੁਰਚਰਨ ਸਿੰਘ ਟੌਹੜਾ ਪੰਥ ਦੀ ਇਕ ਮਹਾਨ ਸ਼ਖ਼ਸੀਅਤ ਸਨ, ਜਿਨ੍ਹਾਂ ਦੇ ਅਕਾਲ ਚਲਾਣੇ ਨਾਲ ਇਕ ਅਜਿਹਾ ਖ਼ਲਾਅ ਪੈਦਾ ਹੋ ਗਿਆ ਹੈ, ਜਿਸ ਨੂੰ ਭਰਨਾ ਬਹੁਤ ਮੁਸ਼ਕਿਲ ਹੈ।

ਮੈਂ ਟੌਹੜਾ ਸਾਹਿਬ ਨੂੰ ਪਿਛਲੇ 54 ਸਾਲਾਂ ਤੋਂ ਜਾਣਦਾ ਹਾਂ। ਮੈਂ 1947 ਵਿਚ ਦੇਸ਼ ਦੀ ਵੰਡ ਕਾਰਨ ਪਾਕਿਸਤਾਨ ਤੋਂ ਪਟਿਆਲੇ ਆ ਗਿਆ ਸਾਂ। ਉਥੇ ਹੀ ਮੈਂ ਬੀ.ਐਨ. ਖਾਲਸਾ ਕਾਲਜ ਤੋਂ 1949 ਵਿਚ ਮੈਟ੍ਰਿਕ ਕੀਤੀ ਅਤੇ ਬਾਅਦ ਵਿਚ ਮੈਂ ਪਟਿਆਲੇ ਦੇ ਮਹਿੰਦਰਾ ਕਾਲਜ ਵਿਚ ਦਾਖ਼ਲਾ ਲਿਆ ਸੀ। ਸ਼ੁਰੂ ਤੋਂ ਹੀ ਮੇਰੇ ਵਿਚ ਸਿਆਸੀ ਰੁਝਾਨ ਸੀ। ਇਸ ਲਈ ਮੈਂ ਸਿੱਖ ਸਟੂਡੈਂਟਸ ਫੈਡਰੇਸ਼ਨ ਨਾਲ ਜੁੜ ਗਿਆ। ਉਦੋਂ ਹੀ ਟੌਹੜਾ ਸਾਹਿਬ ਨੇ ਅਕਾਲੀ ਸਿਆਸਤ ਵਿਚ ਪ੍ਰਵੇਸ਼ ਕੀਤਾ ਸੀ। ਉਨ੍ਹੀਂ ਦਿਨੀਂ ਪ੍ਰੀਤਮ ਸਿੰਘ ਗੁਜਰਾਂ ਪੈਪਸੂ ਅਕਾਲੀ ਦਲ ਦੇ ਪ੍ਰਧਾਨ ਸਨ। ਜਥੇਦਾਰ ਸੰਪੂਰਣ ਸਿੰਘ ਰਾਮਾ ਵੀ ਪੰਥ ਦੇ ਉੱਘੇ ਲੀਡਰ ਮੰਨੇ ਜਾਂਦੇ ਸਨ। ਟੌਹੜਾ ਸਾਹਿਬ ਦੀ ਰਾਮਾ ਜੀ ਨਾਲ ਚੰਗੀ ਸਾਂਝ ਸੀ। ਸ. ਕਰਤਾਰ ਸਿੰਘ ਦੀਵਾਨਾ ਉੱਘੇ ਅਕਾਲੀ ਲੀਡਰ ਸਨ ਅਤੇ ਪਟਿਆਲੇ ਦੇ ਰੂਹੇ ਰਵਾਂ ਸਨ। ਮੈਂ ਟੌਹੜਾ ਸਾਹਿਬ ਨੂੰ ਸ਼ੁਰੂ ਤੋਂ ਲੈ ਕੇ ਸਿਖਰ ਤੱਕ ਪਹੁੰਚਦੇ ਵੇਖਿਆ ਹੈ। ਕਮਾਲ ਦੀ ਗੱਲ ਇਹ ਹੈ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 27 ਵਾਰ ਪ੍ਰਧਾਨ ਬਣੇ, ਉਹ ਵੀ ਇਕ ਚੁਣੀ ਹੋਈ ਸੰਸਥਾ ਦੇ। ਅਜਿਹੀ ਹੋਰ ਕੋਈ ਮਿਸਾਲ ਨਹੀਂ ਮਿਲਦੀ। ਦਰਅਸਲ ਉਨ੍ਹਾਂ ਦੀ ਸ਼ਖ਼ਸੀਅਤ ਹੀ ਅਜਿਹੀ ਸੀ ਕਿ ਉਨ੍ਹਾਂ ਦੀ ਹੋਂਦ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ ਸੀ, ਭਾਵੇਂ ਮਾਸਟਰ ਤਾਰਾ ਸਿੰਘ ਅਕਾਲੀ ਦਲ ਦੇ ਪ੍ਰਧਾਨ ਰਹੇ ਜਾਂ ਸੰਤ ਫਤਹਿ ਸਿੰਘ ਜਾਂ ਜਸਟਿਸ ਗੁਰਨਾਮ ਸਿੰਘ ਮੁੱਖ ਮੰਤਰੀ ਰਹੇ ਪਰ ਟੌਹੜਾ ਜੀ ਦੀ ਪੁਜੀਸ਼ਨ ਮਹੱਤਵਪੂਰਨ ਰਹੀ। ਅਕਾਲੀ ਵਜ਼ਾਰਤਾਂ ਵਿਚ ਟੌਹੜਾ ਸਾਹਿਬ ਦਾ ਹਮੇਸ਼ਾ ਹੀ ਵੱਡਾ ਹਿੱਸਾ ਰਿਹਾ। ਉਹ ਕਦੇ ਵੀ ਆਪ ਐਮ.ਐਲ.ਏ. ਲਈ ਖੜ੍ਹੇ ਨਹੀਂ ਹੋਏ ਪਰ ਸਾਰੀ ਵਿਉਂਤਬੰਦੀ ਉਨ੍ਹਾਂ ਦੀ ਹੁੰਦੀ ਸੀ। ਉਹ 1977 ਤੋਂ 1980 ਤੱਕ ਲੋਕ ਸਭਾ ਦੇ ਮੈਂਬਰ ਵੀ ਚੁਣੇ ਗਏ। ਉਨ੍ਹਾਂ ਦੀ ਸਭ ਤੋਂ ਵੱਡੀ ਸਿਫ਼ਤ ਇਹ ਸੀ ਕਿ ਉਨ੍ਹਾਂ ਨੇ ਆਪਣਾ ਘਰ ਆਪਣੇ ਟੌਹੜਾ ਪਿੰਡ ਵਿਚ ਹੀ ਰੱਖਿਆ ਅਤੇ ਸਾਰੀ ਉਮਰ ਉਹੀ ਘਰ ਰੱਖਿਆ, ਬਦਲਿਆ ਨਹੀਂ। ਉਨ੍ਹਾਂ ਨੇ ਹੋਰ ਕਿਤੇ ਵੀ, ਕਿਸੇ ਵੀ ਸ਼ਹਿਰ, ਨਾ ਕੋਈ ਮਕਾਨ ਜਾਂ ਹੋਰ ਜਾਇਦਾਦ ਨਹੀਂ ਬਣਾਈ। ਹਾਲਾਂਕਿ ਇੰਨੇ ਉੱਚੇ ਅਹੁਦਿਆਂ ’ਤੇ ਰਹਿ ਕੇ ਉਹ ਕੁਝ ਵੀ ਬਣਾ ਸਕਦੇ ਸਨ।

ਉਹ ਪੰਜਾਬ ਤੇ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਵਿਦੇਸ਼ਾਂ ਵਿਚ ਵੀ ਬਹੁਤ ਲੋਕ ਪ੍ਰਿਅ ਸਨ। ਮੇਰੇ ਖਿਆਲ ਅਨੁਸਾਰ ਦੁਨੀਆ ਦਾ ਕੋਈ ਵਿਰਲਾ ਹੀ ਸਿੱਖ ਹੋਵੇਗਾ, ਜੋ



ਉਨ੍ਹਾਂ ਨੂੰ ਨਾ ਜਾਣਦਾ ਹੋਵੇ। ਯੋਗੀ ਹਰਭਜਨ ਸਿੰਘ ਅਤੇ ਉਨ੍ਹਾਂ ਦੇ ਸਿੱਖਾਂ ਨਾਲ ਵੀ ਉਨ੍ਹਾਂ ਦੇ ਬਹੁਤ ਵਧੀਆ ਸਬੰਧ ਸਨ। ਜਥੇਦਾਰ ਟੌਹੜਾ ਦੀ ਕਾਮਯਾਬੀ ਪਿਛੇ ਦੋ ਵਿਦਵਾਨਾਂ ਦਾ ਹੱਕ ਹੈ–ਪਹਿਲਾਂ ਪ੍ਰਿੰ. ਸਤਿਬੀਰ ਸਿੰਘ ਉਨ੍ਹਾਂ ਦੇ ਮੁੱਖ ਸਲਾਹਕਾਰ ਸਨ ਤੇ ਬਾਅਦ ਵਿਚ ਸ. ਮਨਜੀਤ ਸਿੰਘ ਕਲਕੱਤਾ। ਦੋਵੇਂ ਹੀ ਅਜਿਹੇ ਸਲਾਹਕਾਰ ਸਨ ਜਿਨ੍ਹਾਂ ਕੋਲ ਅਕਲ ਤੇ ਵਿਉਂਤਬੰਦੀ ਦੋਵੇਂ ਸਨ, ਇਹ ਸੱਚੇ ਦਿਲੋਂ ਜਥੇਦਾਰ ਦੇ ਨਾਲ ਰਹੇ। ਟੌਹੜਾ ਜੀ ਨੇ ਵੀ ਇਨ੍ਹਾਂ ਨੂੰ ਵੀ ਪੂਰਾ ਵਿਸ਼ਵਾਸ ਦਿਤਾ। ਸਾਰੀਆਂ ਸ਼ਤਾਬਦੀਆਂ ਟੌਹੜਾ ਸਾਹਿਬ ਦੇ ਸਮੇਂ ਦੌਰਾਨ ਹੀ ਮਨਾਈਆਂ ਗਈਆਂ ਅਤੇ ਕਾਰ ਸੇਵਾਵਾਂ ਵੀ ਉਨ੍ਹਾਂ ਦੇ ਹੁੰਦਿਆਂ ਹੋਈਆਂ। ਹੁਣ ਵੀ 25 ਮਾਰਚ ਤੋਂ ਦਰਬਾਰ ਸਾਹਿਬ ਦੇ ਸਰੋਵਰ ਦੀ ਜਿਹੜੀ ਕਾਰ ਸੇਵਾ ਆਰੰਭ ਹੋਈ ਸੀ, ਇਸ ਸਮੇਂ ਵੀ ਟੌਹੜਾ ਸਾਹਿਬ ਮੌਜੂਦ ਸਨ ਹਾਲਾਂਕਿ ਉਨ੍ਹਾਂ ਦੀ ਸਿਹਤ ਠੀਕ ਨਹੀਂ ਸੀ, ਫਿਰ ਵੀ ਉਹ ਉਚੇਚੇ ਤੌਰ ’ਤੇ ਕਾਰ ਸੇਵਾ ਵਿਚ ਹਿੱਸਾ ਲੈਣ ਲਈ ਉਥੇ ਗਏ ਤੇ ਸਿੱਖੀ ਪ੍ਰਤੀ ਆਪਣੀ ਸ਼ਰਧਾ ਵਿਖਾਈ। ਉਥੇ ਹੀ ਉਨ੍ਹਾਂ ਨੂੰ ਦਿਲ ਦਾ ਦੌਰਾ ਪਿਆ ਜਿਹੜਾ ਘਾਤਕ ਸਿੱਧ ਹੋਇਆ। ਉਹ ਅੰਮ੍ਰਿਤਸਰ ਦੇ ਐਸਕੋਰਟ ਹਸਪਤਾਲ ਵਿਚ ਜ਼ੇਰੇ ਇਲਾਜ ਰਹੇ। ਉਨ੍ਹਾਂ ਨੂੰ ਦਿੱਲੀ ਦੇ ਐਸਕੋਰਟ ਹਸਪਤਾਲ ਵੀ ਲਿਆਂਦਾ ਗਿਆ ਪਰ ਉਨ੍ਹਾਂ ਦੀ ਸਿਹਤ ਵਿਚ ਸੁਧਾਰ ਨਾ ਹੋਇਆ। ਅਖੀਰ ਉਹ ਇਸ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਏ।

ਟੌਹੜਾ ਸਾਹਿਬ ਹਮੇਸ਼ਾ ਹੀ ਪੰਥਕ ਏਕਤਾ ਵਿਚ ਵਿਸ਼ਵਾਸ ਰੱਖਦੇ ਸਨ। ਪਿਛੇ ਜਿਹੇ ਉਨ੍ਹਾਂ ਦੇ ਬਾਦਲ ਸਾਹਿਬ ਨਾਲ ਜਿਹੜੇ ਮਤਭੇਦ ਹੋ ਗਏ ਸਨ, ਉਹਦੇ ਬਾਰੇ ਵੀ ਉਨ੍ਹਾਂ ਦਾ ਵਿਚਾਰ ਸੀ ਕਿ ਪੰਥ ਅਤੇ ਅਕਾਲੀ ਦਲ ਵਿਚ ਫੁੱਟ ਨਹੀਂ ਹੋਣੀ ਚਾਹੀਦੀ। ਉਨ੍ਹਾਂ ਦੇ ਮਨ ਵਿਚ ਇਹੀ ਭਾਵਨਾ ਰਹੀ ਕਿ ਇਹ ਲੜਾਈ ਗਲਤ ਹੈ। ਫੁੱਟ ਨਾਲ ਪੰਥ ਦਾ ਨੁਕਸਾਨ ਹੋਇਆ ਹੈ। ਇਹ ਵੀ ਗੁਰੂ ਦੀ ਕ੍ਰਿਪਾ ਸੀ ਕਿ ਅਖੀਰ ਪੰਥ ਵਿਚ ਏਕਤਾ ਹੋ ਗਈ ਸੀ। ਉਨ੍ਹਾਂ ਨੇ ਖ਼ੁਦ ਹੀ ਪੰਥਕ ਏਕਤਾ ਵਾਸਤੇ ਰਾਹ ਪੱਧਰਾ ਕੀਤਾ ਅਤੇ ਉਨ੍ਹਾਂ ਨੇ ਸਾਰੇ ਪੰਜਾਬ ਵਿਚ ਹੋਕਾ ਦਿਤਾ ਕਿ ਉਹ ਸਭ ਕੁਝ ਭੁਲਾ ਕੇ ਇਕ ਝੰਡੇ ਥੱਲੇ ਆਉਣ ਅਤੇ ਪੰਥਕ ਏਕਤਾ ਬਣਾਈ ਰੱਖਣ। ਉਹ 50 ਸਾਲ ਅਕਾਲੀ ਤੇ ਪੰਜਾਬ ਦੀ ਸਿਆਸਤ ਵਿਚ ਛਾਏ ਰਹੇ। ਉਨ੍ਹਾਂ ਨੇ ਹਮੇਸ਼ਾ ਹੀ ਪੰਥ ਦੀ ਚੜ੍ਹਦੀ ਕਲਾ ਦੀ ਕਾਮਨਾ ਕੀਤੀ। ਏਨੇ ਉਤਰਾਅ ਚੜ੍ਹਾਅ ਪਏ, ਪਰ ਉਹ ਹਮੇਸ਼ਾ ਚੜ੍ਹਦੀ ਕਲਾ ਵਿਚ ਹੀ ਰਹੇ।

ਟੌਹੜਾ ਸਾਹਿਬ ਦੀ ਜ਼ਿੰਦਗੀ ਵਿਚ ਬੜੇ ਸੰਕਟ ਆਏ ਤੇ ਉਨ੍ਹਾਂ ਨੇ ਹਰ ਸੰਕਟ ਦਾ ਡੱਟ ਕੇ ਸਾਹਮਣਾ ਕੀਤਾ। ਸਭ ਤੋਂ ਵੱਡਾ ਸੰਕਟ ਉਦੋਂ ਆਇਆ ਜਦੋਂ ਦਰਬਾਰ ਸਾਹਿਬ ਉੱਤੇ ਹਮਲਾ ਹੋਇਆ। ਟੌਹੜਾ ਸਾਹਿਬ ਚਾਹੁੰਦੇ ਸਨ ਕਿ ਟਕਰਾਅ ਦੀ ਸਥਿਤੀ ਵਧੇ ਨਾ, ਪਰ ਹਾਲਾਤ ਅਜਿਹੇ ਬਣ ਗਏ ਸਨ ਕਿ ਉਹ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਅਕਾਲ ਤਖ਼ਤ ’ਤੇ ਰਹਿਣ ਤੋਂ ਰੋਕ ਨਾ ਸਕੇ। ਟੌਹੜਾ ਸਾਹਿਬ ਨੂੰ ਇਹ ਵੀ ਉਮੀਦ ਨਹੀਂ ਸੀ ਕਿ ਸ੍ਰੀਮਤੀ ਇੰਦਰਾ ਗਾਂਧੀ ਐਡੀ ਵੱਡੀ ਗਲਤੀ ਕਰੇਗੀ ਤੇ ਦਰਬਾਰ ਸਾਹਿਬ ਉੱਤੇ ਫੌਜੀ ਹਮਲਾ ਹੋਵੇਗਾ। ਉਨ੍ਹਾਂ ਇਸ ਬਾਰੇ ਕੁਝ ਯਤਨ ਵੀ ਕੀਤੇ ਪਰ ਉਹ ਕਾਮਯਾਬ ਨਹੀਂ ਹੋ ਸਕੇ। ਜਦੋਂ ਉਹ ਜੇਲ੍ਹ ਵਿਚ ਸਨ ਤਾਂ ਉਨ੍ਹਾਂ ਨੂੰ ਤੇ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਦਿੱਲੀ ਦੀ ਤਿਹਾੜ ਜੇਲ੍ਹ ਵਿਚ ਲਿਆਂਦਾ ਗਿਆ। ਸ੍ਰੀਮਤੀ ਇੰਦਰਾ ਗਾਂਧੀ ਅਕਾਲੀਆਂ ਨਾਲ ਸੁਲਾਹ ਸਫ਼ਾਈ ਚਾਹੁੰਦੇ ਸਨ ਪਰ ਇਨ੍ਹਾਂ ਦੋਹਾਂ ਲੀਡਰਾਂ ਨੇ ਕਿਸੇ ਵੀ ਮਸਲੇ ਉੱਤੇ ਕੋਈ ਵੀ

ਗੱਲਬਾਤ ਕਰਨ ਤੋਂ ਸਾਫ਼ ਇਨਕਾਰ ਕਰ ਦਿਤਾ ਕਿਉਂਕਿ ਦਰਬਾਰ ਸਾਹਿਬ ਉੱਤੇ ਹਮਲੇ ਤੋਂ ਬਾਅਦ ਸ੍ਰੀਮਤੀ ਇੰਦਰਾ ਗਾਂਧੀ ਨਾਲ ਕਿਸੇ ਵੀ ਤਰ੍ਹਾਂ ਦੇ ਸਮਝੌਤੇ ਦੀ ਕੋਈ ਗੁੰਜਾਇਸ਼ ਨਹੀਂ ਰਹਿ ਗਈ ਸੀ। ਇਸ ਪਿਛੋਂ ਸੰਤ ਹਰਚੰਦ ਸਿੰਘ ਲੌਂਗੋਵਾਲ ਤੇ ਡੋਰੇ ਪਾਏ ਗਏ। ਜਦੋਂ ਰਾਜੀਵ-ਲੌਂਗੋਵਾਲ ਸਮਝੌਤਾ ਹੋਇਆ ਤਾਂ ਟੌਹੜਾ ਸਾਹਿਬ ਤੇ ਸ. ਪ੍ਰਕਾਸ਼ ਸਿੰਘ ਬਾਦਲ ਨੇ ਉਸ ਦਾ ਬਾਈਕਾਟ ਕੀਤਾ। ਟੌਹੜਾ ਸਾਹਿਬ ਆਤੰਕਵਾਦ ਦੇ ਦਿਲੋਂ ਮੁਖ਼ਾਲਫ਼ ਸਨ ਤੇ ਬਿਨਾਂ ਮਤਲਬ ਜਾਨਾਂ ਗੁਆਉਣ ਦੇ ਵੀ ਕੱਟੜ ਵਿਰੋਧੀ ਸਨ । ਉਹ ਪੁਰ-ਅਮਨ ਸੰਘਰਸ਼ ਦੇ ਹਾਮੀ ਸਨ।

ਟੌਹੜਾ ਸਾਹਿਬ ਦੇ ਨਾ ਸਿਰਫ਼ ਅਕਾਲੀਆਂ ਨਾਲ ਬਲਕਿ ਦੂਸਰੀਆਂ ਪਾਰਟੀਆਂ ਦੇ ਨੇਤਾਵਾਂ ਨਾਲ ਵੀ ਬੜੇ ਚੰਗੇ ਸਬੰਧ ਸਨ। ਗਿਆਨੀ ਜ਼ੈਲ ਸਿੰਘ ਉਨ੍ਹਾਂ 'ਤੇ ਪੂਰਾ ਭਰੋਸਾ ਕਰਦੇ ਸਨ। ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ ਨਾਲ ਉਨ੍ਹਾਂ ਦੇ ਬਹੁਤ ਡੂੰਘੇ ਸਬੰਧ ਸਨ ਤੇ ਉਹ ਉਨ੍ਹਾਂ ਦੇ ਨਜ਼ਦੀਕੀ ਦੋਸਤ ਸਨ। ਇਥੇ ਹੀ ਬਸ ਨਹੀਂ ਉਨ੍ਹਾਂ ਦੇ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਨਾਲ ਵੀ ਬਹੁਤ ਚੰਗੇ ਸਬੰਧ ਸਨ। ਬਹੁਤ ਸਾਰੇ ਕਾਂਗਰਸੀ ਨੇਤਾਵਾਂ ਨਾਲ ਵੀ ਉਨ੍ਹਾਂ ਦੀ ਬਹੁਤ ਚੰਗੀ ਸਾਂਝ ਸੀ। ਉਨ੍ਹਾਂ ਦੀ ਸ਼ਖ਼ਸੀਅਤ ਵਿਚ ਮਿਕਨਾਤੀਸੀ ਖਿੱਚ ਸੀ। ਉਹ ਕਿਸੇ ਨੂੰ ਵੀ ਨਾਰਾਜ਼ ਨਹੀਂ ਕਰਦੇ ਸਨ, ਸਗੋਂ ਸਭ ਨੂੰ ਦੋਸਤ ਬਣਾਉਂਦੇ ਸਨ। ਉਹ ਬਹੁਤ ਹੀ ਧਾਰਮਿਕ ਰੁਚੀਆਂ ਦੇ ਮਾਲਕ ਸਨ। ਬਾਣੀਆਂ ਦਾ ਪਾਠ ਕਰਨਾ ਤੇ ਕੀਰਤਨ ਸੁਣਨਾ ਉਨ੍ਹਾਂ ਦਾ ਨਿਤਨੇਮ ਸੀ। ਬਿਮਾਰ ਹੋ ਕੇ ਵੀ ਉਹ ਦਰਬਾਰ ਸਾਹਿਬ ਗਏ ਸਨ ਤੇ ਉਥੇ ਬੈਠ ਕੇ ਉਨ੍ਹਾਂ ਨੇ ਕੀਰਤਨ ਸੁਣਿਆ ਸੀ।

ਮੇਰੀਆਂ ਟੌਹੜਾ ਸਾਹਿਬ ਨਾਲ ਬਹੁਤ ਸਾਰੀਆਂ ਮੀਟਿੰਗਾਂ ਹੁੰਦੀਆਂ ਰਹਿੰਦੀਆਂ ਸਨ ਹਾਲਾਂਕਿ ਸਾਡੇ ਵੱਖਰੇ ਵੱਖਰੇ ਸਿਆਸੀ ਦ੍ਰਿਸ਼ਟੀਕੋਣ ਵੀ ਰਹੇ ਪਰ ਸਾਡੇ ਦੋਹਾਂ ਵਿਚ ਇਕ ਅਟੁੱਟ ਸਾਂਝ ਸੀ, ਉਹ ਸੀ ਕਿ ਅਸੀਂ ਦੋਵੇਂ ਹੀ ਪਟਿਆਲੇ ਨਾਲ ਸਬੰਧ ਰੱਖਦੇ ਸਾਂ ਤੇ ਉਹ ਮੇਰੀ ਬੜੀ ਕਦਰ ਕਰਦੇ ਸਨ। ਉਹ ਮੇਰੇ ਵਿਦਿਆਰਥੀ ਸਮੇਂ ਦੌਰਾਨ ਕੀਤੀਆਂ ਕੁਰਬਾਨੀਆਂ ਦਾ ਜ਼ਿਕਰ ਕਰਦੇ ਸਨ। ਉਹ ਮੈਨੂੰ ਹਮੇਸ਼ਾ ਹੀ ਕਿਹਾ ਕਰਦੇ ਸਨ 'ਕੁਠਾਲੀ' ਵਿਚੋਂ ਨਿਕਲਿਆ ਹੈਂ ਤੂੰ। ਕੁਝ ਦਿਨ ਪਹਿਲਾਂ ਉਹ ਦਿੱਲੀ ਆਏ ਤੇ ਮੇਰੇ ਨਾਲ ਕਾਫ਼ੀ ਲੰਬੀ ਮੁਲਾਕਾਤ ਹੋਈ ਜਿਹੜੀ ਸਾਡੀ ਅਖੀਰਲੀ ਮਿਲਣੀ ਸੀ। ਵੱਖ ਵੱਖ ਸਿਆਸੀ, ਧਾਰਮਿਕ ਤੇ ਸਮਾਜਕ ਮਸਲਿਆਂ ਉਤੇ ਬੜੀਆਂ ਲੰਬੀਆਂ ਚੌੜੀਆਂ ਵਿਚਾਰਾਂ ਹੋਈਆਂ, ਜਿਨ੍ਹਾਂ ਬਾਰੇ ਕਦੇ ਫਿਰ ਜ਼ਿਕਰ ਕਰਾਂਗਾ।

ਟੌਹੜਾ ਸਾਹਿਬ ਦੀ ਸ਼ਖ਼ਸੀਅਤ ਬਾਰੇ ਜਿੰਨਾ ਵੀ ਲਿਖਿਆ ਜਾਵੇ ਥੋੜ੍ਹਾ ਹੈ। ਅਜਿਹੀਆਂ ਸ਼ਖ਼ਸੀਅਤਾਂ ਘੱਟ ਹੀ ਪੈਦਾ ਹੁੰਦੀਆਂ ਹਨ। ਜਿਸਮਾਨੀ ਤੌਰ 'ਤੇ ਭਾਵੇਂ ਉਹ ਸਾਡੇ ਨਾਲੋਂ ਵਿਛੜ ਗਏ ਹਨ, ਪਰ ਉਹ ਹਮੇਸ਼ਾ ਹੀ ਸਾਡੇ ਦਿਲਾਂ ਵਿਚ ਜਿਉਂਦੇ ਰਹਿਣਗੇ।

ਮੈਂ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਟੌਹੜਾ ਸਾਹਿਬ ਦੀ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਤੇ ਪਿਛੇ ਉਨ੍ਹਾਂ ਦੇ ਪਰਿਵਾਰ, ਉਨ੍ਹਾਂ ਦੇ ਦੋਸਤਾਂ ਅਤੇ ਸ਼ਰਧਾਲੂਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ। ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਪੰਥਕ ਏਕਤਾ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਉਨ੍ਹਾਂ ਵੱਲੋਂ ਚਲਾਏ ਗਏ ਪ੍ਰੋਗਰਾਮਾਂ ਨੂੰ ਪੂਰਾ ਕਰਨ ਦਾ ਬੀੜਾ ਉਠਾਈਏ। ਇਹੋ ਹੀ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।

(11 ਅਪ੍ਰੈਲ 2004)



# 56

# ਟੌਹੜਾ ਸਾਹਿਬ ਜੀ ਦੀ ਅੰਤਮ ਅਰਦਾਸ- ਇਕ ਇਤਿਹਾਸਕ ਘਟਨਾ

ਜਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਮਰਨ ਉਪਰੰਤ ਸਿੱਖ ਕੌਮ ਵੱਲੋਂ ਜੋ ਮਾਨ ਤੇ ਸਤਿਕਾਰ ਅਤੇ ਉਪਾਧੀ ਪ੍ਰਾਪਤ ਹੋਈ ਹੈ, ਉਹ ਵਰਨਣ ਤੋਂ ਬਾਹਰ ਹੈ। ਇਹ ਇਕ ਇਤਿਹਾਸਕ ਤੱਥ ਬਣ ਕੇ ਹਮੇਸ਼ਾ ਯਾਦ ਰੱਖੀ ਜਾਵੇਗੀ। ਪਿਛਲੇ 50 ਸਾਲਾਂ ਵਿਚ ਇਹੋ ਜਿਹਾ ਸਨਮਾਨ ਕਿਸੇ ਹੋਰ ਸਿੱਖ ਸ਼ਖਸੀਅਤ ਦੇ ਹਿੱਸੇ ਨਹੀਂ ਆਇਆ।

ਪਿਛਲੇ 50 ਸਾਲਾਂ ਵਿਚ ਸਿੱਖ ਕੌਮ ਦੀਆਂ ਜਿੰਨੀਆਂ ਮਹਾਨ ਸ਼ਖਸੀਅਤਾਂ ਸਾਡੇ ਤੋਂ ਵਿਛੜੀਆਂ ਹਨ, ਮੈਨੂੰ ਉਹਨਾਂ ਦੇ ਭੋਗ ਅਤੇ ਅੰਤਮ ਅਰਦਾਸ ਵਿਚ ਸ਼ਾਮਲ ਹੋਣ ਦਾ ਅਵਸਰ ਮਿਲਿਆ ਹੈ। ਸਿੱਖ ਕੌਮ ਦੇ ਸਭ ਤੋਂ ਮਹਾਨ ਨੇਤਾ ਤੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਜੀ 6 ਅਕਤੂਬਰ, 1963 ਨੂੰ ਗੁੰਮਨਾਮੀ ਹਾਲਤ ਵਿਚ ਹੀ ਦਿੱਲੀ ਵਿਚ ਅਕਾਲ ਚਲਾਨਾ ਕਰ ਗਏ ਸਨ। ਉਸ ਵਕਤ ਉਹਨਾਂ ਦੇ ਭੋਗ ਵਿਚ ਸੰਗਤ ਬੜੀ ਥੋੜ੍ਹੀ ਗਿਣਤੀ ਵਿਚ ਸ਼ਾਮਲ ਹੋਈ ਸੀ ਅਤੇ ਬੜਾ ਅਫਸੋਸ ਹੋਇਆ ਸੀ ਕਿ ਜਿਸ ਵਿਅਕਤੀ ਨੇ ਏਨੀ ਵੱਡੀ ਕੁਰਬਾਨੀ ਕੀਤੀ ਹੈ ਤੇ ਉੱਚ ਪਦਵੀ ਵੀ ਪ੍ਰਾਪਤ ਕੀਤੀ ਹੈ, ਉਸ ਦੀ ਯਾਦ ਵਿਚ ਸੰਗਤ ਕਿਉਂ ਪਿਛੇ ਹਟੀ। 1968 ਵਿਚ ਪੰਥ ਰਤਨ ਮਾ. ਤਾਰਾ ਸਿੰਘ ਜੀ ਸਵਰਗਵਾਸ ਹੋਏ ਉਦੋਂ ਸੰਤ ਫਤਹਿ ਸਿੰਘ ਜੀ ਦੀ ਤੂਤੀ ਬੋਲਦੀ ਸੀ। ਮਾਸਟਰ ਜੀ ਦੇ ਭੋਗ ਵਿਚ ਸੰਗਤਾਂ ਦੀ ਗਿਣਤੀ ਤਾਂ ਸੀ ਪਰ ਜਿਵੇਂ ਆਪਣੇ ਜੀਵਨ ਕਾਲ ਵਿਚ ਮਾਸਟਰ ਜੀ ਦੀ ਚੜ੍ਹਤ ਸੀ, ਓਨਾ ਸਨਮਾਨ ਉਸ ਦੀਵਾਨ ਵਿਚ ਨਜ਼ਰ ਨਹੀਂ ਆਇਆ। ਭਾਵੇਂ ਉਦੋਂ ਮੁੱਖ ਮੰਤਰੀ ਵੀ ਅਕਾਲੀ ਬਣ ਚੁੱਕਾ ਸੀ ਅਤੇ ਪੰਜਾਬੀ ਸੂਬਾ ਇਕ ਸਾਲ ਪਹਿਲਾਂ ਹੋਂਦ ਵਿਚ ਆ ਚੁੱਕਾ ਸੀ। 1974 ਵਿਚ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ ਜੋ ਉਸ ਵਕਤ ਹਾਲੈਂਡ ਵਿਚ ਰਾਜਦੂਤ ਸਨ ਉਹ ਉਥੇ ਹੀ ਅਕਾਲ ਚਲਾਨਾ ਕਰ ਗਏ ਸਨ। ਉਹਨਾਂ ਦਾ ਭੋਗ ਮੋਤੀ ਬਾਗ਼ ਮਹਿਲ, ਪਟਿਆਲੇ ਵਿਚ ਪਾਇਆ ਗਿਆ ਸੀ। ਗਿਆਨੀ ਜ਼ੈਲ ਸਿੰਘ ਜੀ ਮੁੱਖ ਮੰਤਰੀ ਸਨ। ਉਹ ਤੇ ਉਹਨਾਂ ਦੇ ਵਜ਼ੀਰ ਤੇ ਜਥੇਦਾਰ ਅਕਾਲ ਤਖ਼ਤ ਗਿਆਨੀ ਸਾਧੂ ਸਿੰਘ ਭੌਰਾ ਤੇ ਅਕਾਲੀ ਲੀਡਰ ਇਸ ਵਿਚ ਸ਼ਾਮਲ ਹੋਏ ਸਨ। ਇਸ ਭੋਗ ਵਿਚ ਸ੍ਰੀ ਅਕਾਲ ਤਖ਼ਤ ਵਲੋਂ ਯੁਵਰਾਜ ਅਮਰਿੰਦਰ ਸਿੰਘ ਨੂੰ ਮਹਾਰਾਜਾ ਦੀ ਉਪਾਧੀ ਦਿਤੀ ਗਈ ਸੀ। ਪ੍ਰੋ. ਦਰਸ਼ਨ ਸਿੰਘ ਜੀ ਨੇ ਕੀਰਤਨ ਕੀਤਾ। ਸੰਤ ਫਤਹਿ ਸਿੰਘ ਜੀ ਵੀ 1973 ਵਿਚ ਅਕਾਲ ਚਲਾਨਾ ਕਰ ਗਏ। ਉਹਨਾਂ ਦਾ ਕਿੱਡਾ ਜਲਵਾ ਸੀ ਤੇ ਅਕਾਲੀ ਮੁੱਖ ਮੰਤਰੀ ਥਾਪਣ ਦੀ ਅਥਾਰਟੀ ਵੀ ਉਹਨਾਂ ਕੋਲ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਹਨਾਂ

ਕੋਲ ਸੀ ਪਰ ਅੰਤਮ ਅਰਦਾਸ ਵਿਚ ਉਹਨਾਂ ਨੂੰ ਵਿਦਾਇਗੀ ਦੇਣ ਲਈ ਉਹ ਸ਼ਾਨ ਨਾ ਬਣ ਸਕੀ। ਗਿਆਨੀ ਗੁਰਮੁਖ ਸਿੰਘ ਮੁਸਾਫਰ ਇਕੋ ਹੀ ਐਸੇ ਸਿੱਖ ਹੋਏ ਹਨ ਜੋ ਅਕਾਲ ਤਖ਼ਤ ਦੇ ਜਥੇਦਾਰ ਵੀ ਰਹੇ ਤੇ ਪੰਜਾਬ ਦੇ ਮੁੱਖ ਮੰਤਰੀ ਵੀ ਬਣੇ। 1975 ਵਿਚ ਦਿੱਲੀ ਵਿਚ ਉਹ ਸਵਰਗਵਾਸ ਹੋਏ। ਉਹਨਾਂ ਦਾ ਭੋਗ ਉਹਨਾਂ ਦੀ ਕੋਠੀ 15 ਫਿਰੋਜ਼ ਸ਼ਾਹ ਰੋਡ ਵਿਚ ਪਿਆ। ਦਿੱਲੀ ਦੇ ਸਿੱਖਾਂ ਨੇ ਵਿਦਾਇਗੀ ਦਿਤੀ। ਗਿਆਨੀ ਜ਼ੈਲ ਸਿੰਘ ਜੀ ਮੁੱਖ ਮੰਤਰੀ ਹੁੰਦੇ ਹੋਏ ਸ਼ਾਮਲ ਹੋਏ। ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਵੀ ਉਥੇ ਸਨ। ਪਰ ਇੰਨਾ ਪ੍ਰਭਾਵਸ਼ਾਲੀ ਪ੍ਰੋਗਰਾਮ ਨਹੀਂ ਸੀ। ਗਿਆਨੀ ਕਰਤਾਰ ਸਿੰਘ ਜੀ ਦਾ ਭੋਗ 1974 ਵਿਚ ਟਾਂਡੇ ਸਰਕਾਰੀ ਕਾਲਜ ਦੇ ਮੈਦਾਨ ਵਿਚ ਪਾਇਆ ਗਿਆ। ਗਿਆਨੀ ਕਰਤਾਰ ਸਿੰਘ ਜੀ ਨੂੰ ਸਿੱਖਾਂ ਦਾ ਦਿਮਾਗ ਕਹਿੰਦੇ ਸਨ। ਗਿਆਨੀ ਜ਼ੈਲ ਸਿੰਘ ਜੀ ਨੇ ਮੁੱਖ ਮੰਤਰੀ ਹੁੰਦਿਆਂ ਸਰਕਾਰੀ ਕਾਲਜ ਟਾਂਡਾ ਦਾ ਨਾਂ ਗਿਆਨੀ ਕਰਤਾਰ ਸਿੰਘ ਕਾਲਜ ਰੱਖਿਆ। ਗਿਆਨੀ ਕਰਤਾਰ ਸਿੰਘ ਜੀ ਸੱਚੇ ਸੁੱਚੇ ਲੀਡਰ ਰਹੇ ਕੋਈ ਜ਼ਮੀਨ ਜਾਇਦਾਦ ਨਹੀਂ ਬਣਾਈ। ਅੰਤਮ ਅਰਦਾਸ ਲਈ ਮੈਂ ਗਿਆਨੀ ਜ਼ੈਲ ਸਿੰਘ ਜੀ ਦੇ ਨਾਲ ਉਥੇ ਗਿਆ ਸਾਂ ਪਰ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਉਹਨਾਂ ਨੂੰ ਵੀ ਢੁਕਵਾਂ ਸਨਮਾਨ ਸਿੱਖਾਂ ਵੱਲੋਂ ਨਹੀਂ ਮਿਲਿਆ।

ਇਥੇ ਮੈਂ ਸ. ਪ੍ਰਤਾਪ ਸਿੰਘ ਕੈਰੋਂ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਜੋ ਸਭ ਤੋਂ ਵੱਧ ਕਾਮਯਾਬ ਮੁੱਖ ਮੰਤਰੀ ਗਿਣੇ ਜਾਂਦੇ ਹਨ ਅਤੇ ਜਿਨ੍ਹਾਂ ਨੇ ਪੰਜਾਬ ਵਿਚ 'ਹਰਾ ਇਨਕਲਾਬ' ਲਿਆਂਦਾ। ਫਰਵਰੀ 1966 ਵਿਚ ਉਹਨਾਂ ਦਾ ਦਿੱਲੀ ਦੇ ਨੇੜੇ ਕਤਲ ਹੋਇਆ। ਸਸਕਾਰ ਕੈਰੋਂ ਪਿੰਡ ਵਿਚ ਹੋਇਆ ਜਿਥੇ ਉਹਨਾਂ ਦੇ ਭੋਗ ਸਮੇਂ ਉਸ ਸਮੇਂ ਦੇ ਮੁੱਖ ਮੰਤਰੀ ਸ੍ਰੀ ਰਾਮ ਕਿਸ਼ਨ ਅਤੇ ਹੋਰ ਲੀਡਰ ਵੀ ਬੈਠੇ ਸਨ ਪਰ ਜਿਨ੍ਹਾਂ ਜਾਹੋ-ਜਲਾਲ ਕੈਰੋਂ ਸਾਹਿਬ ਦਾ ਸੀ ਉਹ ਭੋਗ ਸਮੇਂ ਨਜ਼ਰ ਨਹੀਂ ਆਇਆ। ਭਾਰਤ ਦੇ ਪਹਿਲੇ ਗ਼ੈਰ ਕਾਂਗਰਸ ਮੁੱਖ ਮੰਤਰੀ ਸ. ਗਿਆਨ ਸਿੰਘ ਰਾੜੇ ਦਾ ਭੋਗ ਉਹਨਾਂ ਦੇ ਪਿੰਡ ਰਾੜਾ ਸਾਹਿਬ ਵਿਚ ਜਨਵਰੀ 1980 ਨੂੰ ਪਿਆ। ਇਲਾਕੇ ਦੇ ਲੋਕ ਤੇ ਉਸ ਸਮੇਂ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਅਕਾਲੀ ਲੀਡਰ ਮੌਜੂਦ ਸਨ। ਮਹਾਰਾਜਾ ਫਰੀਦਕੋਟ ਦਾ ਭੋਗ ਫਰੀਦਕੋਟ ਵਿਚ 1985 ਵਿਚ ਪਿਆ। ਫਰੀਦਕੋਟ ਦੇ ਅਹਿਲਕਾਰ ਉਥੇ ਸ਼ਾਮਲ ਸਨ। ਰਿਆਸਤ ਵਾਲੀ ਸ਼ਾਹੀ ਸ਼ਾਨ ਗ਼ਾਇਬ ਸੀ। ਮਹਾਰਾਜਾ ਪ੍ਰਤਾਪ ਸਿੰਘ ਨਾਭਾ ਦੋ ਸਾਲ ਪਹਿਲਾਂ ਹੀ ਦਿੱਲੀ ਵਿਚ ਗੁਜ਼ਰੇ ਤੇ ਇਥੇ ਹੀ ਭੋਗ ਪਾਇਆ ਗਿਆ, ਬੜੇ ਘੱਟ ਲੋਕ ਉਥੇ ਸ਼ਾਮਲ ਸਨ। ਜਥੇਦਾਰ ਸੰਤੋਖ ਸਿੰਘ ਦਾ ਭੋਗ ਗੁਰਦੁਆਰਾ ਸ੍ਰੀ ਰਕਾਬ ਗੰਜ ਸਾਹਿਬ ਦਿੱਲੀ ਵਿਚ 1981 ਵਿਚ ਪਿਆ। ਬੜਾ ਪ੍ਰਭਾਵਸ਼ਾਲੀ ਇਕੱਠ ਹੋਇਆ। ਗਿਆਨੀ ਜ਼ੈਲ ਸਿੰਘ ਜੀ ਭਾਰਤ ਸਰਕਾਰ ਦੇ ਗ੍ਰਹਿ ਮੰਤਰੀ ਸਨ ਉਹ ਭੋਗ ਵਿਚ ਸ਼ਾਮਲ ਹੋਏ। ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਵੀ ਸ਼ਾਮਲ ਹੋਏ। ਸ. ਹੁਕਮ ਸਿੰਘ ਸਾਬਕਾ ਸਪੀਕਰ, ਸਾਬਕਾ ਪ੍ਰਧਾਨ ਅਕਾਲੀ ਦਲ ਦਿੱਲੀ ਵਿਚ ਹੀ ਰਹਿੰਦੇ ਸਨ ਤੇ ਇਥੇ ਹੀ ਉਹ 1985 ਵਿਚ ਅਕਾਲ ਚਲਾਣਾ ਕਰ ਗਏ। ਪਰਿਵਾਰ ਵਲੋਂ ਭੋਗ ਪਾਇਆ ਗਿਆ ਤੇ ਦਿੱਲੀ ਦੀ ਸੰਗਤ ਤੇ ਲੋਕਲ ਲੀਡਰ ਇਸ ਵਿਚ ਸ਼ਾਮਲ ਸਨ। ਸ. ਆਤਮਾ ਸਿੰਘ ਦਾ ਭੋਗ ਕਪੂਰਥਲਾ ਵਿਚ ਪਿਆ। ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਅਤੇ ਸਾਰੀ ਵਜ਼ਾਰਤ ਤੇ ਹਜ਼ਾਰਾਂ ਲੋਕ ਇਸ ਵਿਚ ਸ਼ਾਮਲ ਸਨ। ਸ. ਬੇਅੰਤ ਸਿੰਘ ਮੁੱਖ ਮੰਤਰੀ ਦੀ ਵੀ ਆਤੰਕਵਾਦੀਆਂ ਹੱਥੋਂ



1994 ਵਿਚ ਮੌਤ ਹੋਈ, ਸਰਕਾਰੀ ਸਨਮਾਨ ਤਾਂ ਬੜਾ ਮਿਲਿਆ ਪਰ ਜਨਤਾ ਵੱਲੋਂ ਇਸ ਨੂੰ ਇਕਤਰਫ਼ਾ ਹੀ ਵੇਖਿਆ ਗਿਆ। ਮੈਂ ਜਥੇਦਾਰ ਪ੍ਰੀਤਮ ਸਿੰਘ ਗੋਜਰਾਂ, ਸਾਬਕਾ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਤੇ ਜਥੇਦਾਰ ਜਗੀਰ ਸਿੰਘ ਫਗੂਵਾਲੀਆ ਦੀ ਅੰਤਮ ਅਰਦਾਸ ਵਿਚ ਸ਼ਾਮਲ ਹੋਇਆ ਹਾਂ। ਉਹਨਾਂ ਦੀਆਂ ਕੁਰਬਾਨੀਆਂ ਮਹਾਨ ਸਨ। ਉਹਨਾਂ ਨੇ ਅਨੇਕ ਵਾਰ ਜੇਲ੍ਹਾਂ ਕੱਟੀਆਂ। ਉਹਨਾਂ ਦੀ ਅਰਦਾਸ ਵਿਚ ਗਿਆਨੀ ਜ਼ੈਲ ਸਿੰਘ ਮੁੱਖ ਮੰਤਰੀ ਜੀ ਸ਼ਾਮਲ ਸਨ ਤੇ ਅਕਾਲੀ ਲੀਡਰ ਕਾਫੀ ਗਿਣਤੀ ਵਿਚ ਮੌਜੂਦ ਸਨ। ਮੈਂ ਇਕ ਗੱਲ ਵੇਖੀ ਹੈ, ਉਹ ਇਹ ਕਿ ਜਿੰਨੇ ਸੰਤ ਹੋਏ ਹਨ ਉਹਨਾਂ ਦੇ ਅੰਤਮ ਸਮੇਂ ਸਿੱਖਾਂ ਦਾ ਉਤਸ਼ਾਹ ਤੇ ਇਕੱਠ ਹਮੇਸ਼ਾ ਅਦੁੱਤੀ ਰਿਹਾ। ਖ਼ਾਸ ਕਰਕੇ ਸੰਤ ਈਸ਼ਰ ਸਿੰਘ ਜੀ ਰਾੜੇ ਵਾਲੇ, ਸੰਤ ਕਲੇਰਾਂ ਵਾਲੇ, ਸੰਤ ਹਰਖੋਵਾਲ ਵਾਲੇ, ਸੰਤ ਮੀਆਂ ਸਿੰਘ ਸਿਆੜ ਵਾਲੇ, ਸੰਤ ਬਾਬਾ ਬੁੱਢਾ ਬੀੜ ਵਾਲੇ। ਇਹਨਾਂ ਦੇ ਭੋਗ ਸਮੇਂ ਲੱਖਾਂ ਦੇ ਇਕੱਠ ਸਨ।

ਟੌਹੜਾ ਪਿੰਡ ਵਿਚ 11 ਅਪ੍ਰੈਲ ਨੂੰ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੇ ਭੋਗ ਤੇ ਅੰਤਮ ਅਰਦਾਸ ਸਮੇਂ ਮੈਂ ਜੋ ਨਜ਼ਾਰਾ ਵੇਖਿਆ ਹੈ, ਉਸਦਾ ਮੇਰੇ 'ਤੇ ਅਦੁੱਤੀ ਪ੍ਰਭਾਵ ਪਿਆ ਹੈ। ਇਹ ਪਹਿਲੀ ਵਾਰ ਹੋਇਆ ਹੈ ਕਿ ਅੰਤਮ ਅਰਦਾਸ ਦੀ ਸਾਰੀ ਕਾਰਵਾਈ ਤੇ ਇਸ ਤੋਂ ਪਹਿਲਾਂ ਉਹਨਾਂ ਦੇ ਸਸਕਾਰ ਦਾ ਪ੍ਰੋਗਰਾਮ ਈ.ਟੀ.ਸੀ. ਪੰਜਾਬੀ ਚੈਨਲ 'ਤੇ ਸਿੱਧਾ ਪ੍ਰਸਾਰਣ ਦਿਖਾਇਆ ਗਿਆ ਸੀ, ਦੁਨੀਆਂ ਭਰ ਵਿਚ ਸਿੱਖਾਂ ਨੇ ਇਹ ਵੇਖਿਆ। ਦੂਸਰਾ ਇਕ ਹਫਤਾ ਸਾਰੇ ਅਖ਼ਬਾਰਾਂ ਵਿਚ ਖ਼ਾਸ ਕਰਕੇ 'ਅਜੀਤ' ਤੇ 'ਪੰਜਾਬੀ ਟ੍ਰਿਬਿਊਨ' ਵਿਚ ਜਿੰਨੇ ਲੋਕਾਂ ਵਲੋਂ ਸ਼ਰਧਾਂਜਲੀ ਇਸ਼ਤਿਹਾਰ ਦਿਤੇ ਗਏ ਹਨ ਪਹਿਲਾਂ ਕਦੇ ਵੇਖਣ ਵਿਚ ਨਹੀਂ ਮਿਲੇ। ਜਿੰਨਾ ਇਕੱਠ ਟੌਹੜਾ ਪਿੰਡ ਵਿਚ ਭੋਗ ਵਾਲੇ ਦੀਵਾਨ ਵਿਚ ਹੋਇਆ ਉਹ ਅੱਜ ਤਕ ਪਹਿਲਾਂ ਕਿਸੇ ਥਾਂ ਨਹੀਂ ਹੋਇਆ। ਦੂਜਾ ਸਾਰੇ ਰਾਜਸੀ ਲੀਡਰ ਵੱਖੋ-ਵੱਖ ਗਰੁੱਪਾਂ ਦੇ, ਸਣੇ ਮੁੱਖ ਮੰਤਰੀ ਪੰਜਾਬ ਦੇ ਆਏ, ਇਹ ਵੀ ਇਕ ਚੰਗੀ ਪਰੰਪਰਾ ਸੀ। ਪੰਜੇ ਤਖ਼ਤਾਂ ਦੇ ਜਥੇਦਾਰਾਂ ਤੇ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਜੀ ਦਾ ਦੀਵਾਨ ਵਿਚ ਆਉਣਾ ਇਕ ਬਹੁਤ ਵੱਡੀ ਅਤੇ ਮਾਨ ਤੇ ਸਤਿਕਾਰ ਵਾਲੀ ਗੱਲ ਹੈ। ਸਾਰੇ ਕਾਰ ਸੇਵਾ ਵਾਲੇ ਸੰਤ, ਸਾਰੇ ਚੰਗੇ ਕੀਰਤਨੀ ਜਥੇ, ਢਾਡੀ ਜਥੇ, ਕਥਾਵਾਚਕ ਉਥੇ ਸ਼ਸ਼ੋਭਿਤ ਸਨ। ਯੋਗੀ ਹਰਭਜਨ ਜੀ ਵਲੋਂ ਚਲਾਏ ਗਏ ਅਮਰੀਕਨ ਸਕੂਲਾਂ ਦੇ ਵਿਦਿਆਰਥੀ ਹਰ ਇਕ ਲਈ ਖਿੱਚ ਦਾ ਕੇਂਦਰ ਸਨ। ਭੋਗ ਦਾ ਪ੍ਰਬੰਧ ਵੀ ਬੜਾ ਵਧੀਆ ਤਰੀਕੇ ਨਾਲ ਕੀਤਾ ਹੋਇਆ ਸੀ। ਕਿਸੇ ਨੂੰ ਕੋਈ ਦਿੱਕਤ ਨਹੀਂ ਆਈ। ਸਾਰੇ ਪਿੰਡਾਂ ਵਾਲਿਆਂ ਟੌਹੜਾ ਪਿੰਡ ਨੂੰ ਆਉਣ ਵਾਲੀਆਂ ਸਾਰੀਆਂ ਸੜਕਾਂ 'ਤੇ ਲੰਗਰ ਲਾ ਰੱਖੇ ਸਨ। ਚਾਹ ਤੇ ਪਾਣੀ ਦੀਆਂ ਛਬੀਲਾਂ ਲੱਗੀਆਂ ਸਨ।

ਇਹ ਸਭ ਕੁਝ ਵੇਖ ਕੇ ਮੈਂ ਨਿਸ਼ਚੇ ਨਾਲ ਕਹਿ ਸਕਦਾ ਹਾਂ ਕਿ ਪਿਛਲੇ 50 ਸਾਲਾਂ ਵਿਚ ਜੋ ਸਨਮਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਮਰਨ ਉਪਰੰਤ ਮਿਲਿਆ ਹੈ ਇਹ ਕਿਸੇ ਦੇ ਹਿੱਸੇ ਨਹੀਂ ਆਇਆ। ਗਿਆਨੀ ਜ਼ੈਲ ਸਿੰਘ ਜੀ ਦਾ ਭੋਗ ਦਿੱਲੀ ਵਿਚ ਉਹਨਾਂ ਦੇ ਘਰ ਦੇ ਬਾਹਰ ਮੈਦਾਨ ਵਿਚ ਪਾਇਆ ਗਿਆ ਸੀ। ਸਭ ਤੋਂ ਵੱਡੀ ਪਦਵੀ ਉਹਨਾਂ ਨੂੰ ਮਿਲੀ ਸੀ ਪਰ ਭੋਗ ਸਮੇਂ ਉਹਨਾਂ ਦੀ ਸ਼ਾਨ ਦੇ ਮੁਤਾਬਕ ਸ਼ਰਧਾਂਜਲੀ ਨਾ ਮਿਲ ਸਕੀ। ਬੜਾ ਦੁੱਖ ਵੀ ਲੱਗਾ ਪਰ ਪਬਲਿਕ ਹਮੇਸ਼ਾ ਆਪਣੇ ਉਤਸ਼ਾਹ ਨਾਲ ਹੀ ਆਉਂਦੀ ਹੈ।

ਪਿਛੇ ਜਿਹੇ ਹੋਈ ਪੰਥਕ ਏਕਤਾ ਨੇ ਟੌਹੜਾ ਸਾਹਿਬ ਨੂੰ ਮੁੜ ਕੌਮ ਨਾਲ ਜੋੜਿਆ ਹੀ ਨਹੀਂ ਸਗੋਂ ਉਹਨਾਂ ਨੂੰ ਪੂਰਾ ਯੋਗ ਸਥਾਨ ਦੇ ਕੇ ਸਨਮਾਨ ਵੀ ਦਿਤਾ। ਟਾਹਣੀਓਂ ਟੁੱਟੇ ਫੁੱਲ ਦੀ ਕਦਰ ਨਹੀਂ ਹੁੰਦੀ, ਆਪਣੀ ਕੌਮ ਵਿਚ ਹੀ ਸਭ ਕੁਝ ਹੈ। ਟੌਹੜਾ ਸਾਹਿਬ ਆਪਣੇ ਜੀਵਨ ਦਾ ਇਹ ਸਭ ਤੋਂ ਵੱਡਾ ਫੈਸਲਾ ਕਰਨ ਵੇਲੇ ਥਿੜਕੇ ਨਹੀਂ ਕਿ ਉਹ ਮੁੜ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਆਪਣਾ ਲੀਡਰ ਮੰਨਦੇ ਹਨ। ਏਕਤਾ ਲਈ ਉਹ ਸਭ ਕੁਝ ਭੁੱਲ ਗਏ ਜੋ ਉਹਨਾਂ ਨਾਲ ਪਹਿਲਾਂ ਬੀਤਿਆ ਸੀ। ਅਖੀਰਲੇ ਦਮ ਤੱਕ ਏਕਤਾ ਨੂੰ ਪੱਕੀ ਕਰਨ ਵਿਚ ਉਹ ਦ੍ਰਿੜ ਰਹੇ। ਜਿਹੜੇ ਉਹਨਾਂ ਦੇ ਸਹਿਯੋਗੀ ਏਕਤਾ ਤੋਂ ਦੂਰ ਜਾ ਰਹੇ ਸਨ ਉਹਨਾਂ ਨੂੰ ਗਲਤ ਆਖਿਆ। ਇਹ ਸਭ ਕੁਝ ਉਹਨਾਂ ਦੀ ਸ਼ਖਸੀਅਤ ਨੂੰ ਹੋਰ ਉੱਚਾ ਕਰਦਾ ਹੈ। ਦੂਸਰਾ ਮੇਰਾ ਇਹ ਖ਼ਿਆਲ ਹੈ ਕਿ ਇਹੋ ਜਿਹੇ ਭੋਗ ਸਮੇਂ ਸਾਰੀ ਸਿੱਖ ਕੌਮ ਦੀ ਗੱਲ ਹੋਣੀ ਚਾਹੀਦੀ ਹੈ ਤਾਂ ਜੋ ਲੱਖਾਂ ਲੋਕ ਇਥੋਂ ਕੋਈ ਸੰਦੇਸ਼ ਲਿਜਾ ਸਕਣ। ਕੇਵਲ ਤਰੀਫਾਂ ਦੇ ਪੁਲ ਬੰਨ੍ਹੀ ਜਾਣਾ ਤੇ ਜਾਂ ਆਪਣੇ ਗਰੁੱਪ ਦਾ ਢੰਡੋਰਾ ਪਿਟਣਾ ਇਹੋ ਜਿਹੇ ਮੌਕੇ ’ਤੇ ਸ਼ੋਭਾ ਨਹੀਂ ਦਿੰਦਾ। ਮੈਂ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਮਹਾਰਾਜਾ ਅਮਰਿੰਦਰ ਸਿੰਘ ਮੁੱਖ ਮੰਤਰੀ ਪੰਜਾਬ ਦੇ ਵੀ ਭਾਸ਼ਣਾਂ ਦੀ ਸਰਾਹਨਾ ਕਰਦਾ ਹਾਂ ਕਿ ਉਹਨਾਂ ਠੀਕ ਲਫਜ਼ ਕਹੇ। ਪਾਰਟੀਬਾਜ਼ੀ ਤੋਂ ਉਪਰ ਉਠੇ। ਸ੍ਰੀ ਅਰੁਣ ਸ਼ੋਰੀ ਕੇਂਦਰੀ ਮੰਤਰੀ ਜੀ ਨੇ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਦਾ ਸੰਦੇਸ਼ ਪੜ੍ਹਿਆ। ਮੈਂ ਆਪਣੇ ਵਿਚਾਰਾਂ ਵਿਚ ਟੌਹੜਾ ਜੀ ਦੇ ਜੀਵਨ ਵਿਚ ਸਿੱਖਿਆ ਯੋਗ ਗੱਲਾਂ ਦਾ ਜ਼ਿਕਰ ਕੀਤਾ ਸੀ। ਪਹਿਲਾ, ਕਿ ਟੌਹੜਾ ਸਾਹਿਬ ਨੇ ਕਦੇ ਦਲ-ਬਦਲੀ ਨਹੀਂ ਕੀਤੀ। ਸਾਰੀ ਉਮਰ ਅਕਾਲੀ ਪਾਰਟੀ ਵਿਚ ਰਹੇ। ਦੂਜਾ, ਟੌਹੜਾ ਜੀ ਨੇ ਸਿੱਖਾਂ ਦਾ ਕੰਮ ਕਰਾਉਣ ਵਿਚ ਹਰ ਇਕ ਕੋਲ ਆਪ ਜਾਣ ਦੀ ਪਿਰਤ ਪਾਈ। ਤੀਜਾ, ਟਕਰਾਓ ਦੀ ਪਾਲਸੀ ਦੀ ਵਿਰੋਧਤਾ ਕੀਤੀ। ਚੌਥਾ, ਹਰ ਰਾਜਸੀ ਪਾਰਟੀ ਦੇ ਲੀਡਰ ਨਾਲ ਦੋਸਤੀ ਰੱਖੀ, ਪੰਜਵਾਂ, ਭਾਰਤ ਵਿਚੋਂ ਬਾਹਰ ਵਸਦੇ ਸਿੱਖਾਂ ਨਾਲ ਸੰਪਰਕ ਰੱਖਿਆ। ਛੇਵਾਂ, ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਨਾਲ ਦੋਸਤੀ ਬਣਾਈ ਰੱਖਣਾ ਅਤੇ ਉਹਨਾਂ ਨੂੰ ਪਾਕਿਸਤਾਨ ਨਾਲ ਹੋਰ ਸੁਲ੍ਹਾ ਕਰਨ ਲਈ ਉਤਸ਼ਾਹ ਦੇਣਾ, ਕਿਉਂਕਿ ਟੌਹੜਾ ਸਾਹਿਬ ਦਾ ਵਿਚਾਰ ਸੀ ਕਿ ਸੁਲਾਹ ਕੇਵਲ ਵਾਜਪਾਈ ਸਾਹਿਬ ਹੀ ਕਰਵਾ ਸਕਦੇ ਹਨ। ਇਹ ਸੁਲਾਹ ਦਾ ਸਭ ਤੋਂ ਵੱਧ ਲਾਭ ਪੰਜਾਬੀਆਂ ਤੇ ਸਿੱਖਾਂ ਨੂੰ ਹੋਣਾ ਹੈ। ਟੌਹੜਾ ਸਾਹਿਬ ਦੀ ਇਮਾਨਦਾਰੀ, ਪਿੰਡ ਦੀ ਮਿੱਟੀ ਨਾਲ ਜੁੜਿਆ ਰਹਿਣਾ, ਕੋਈ ਜਾਇਦਾਦ ਨਾ ਬਣਾਉਣੀ ਤੇ ਪੰਜਾਬ ਵਿਚ ਕੋਈ ਰਾਜਸੀ ਪਦਵੀ ਨਾ ਲੈਣਾ ਉਹਨਾਂ ਨੇ ਕੱਦ ਨੂੰ ਹੋਰ ਉਚਾ ਕਰਦੇ ਸਨ।

ਇਸ ਤੋਂ ਇਕ ਸਿਖਿਆ ਵੀ ਮਿਲਦੀ ਹੈ ਜਿਉਂਦਿਆਂ ਹਰ ਕੋਈ ਤੁਹਾਡੀ ਤਾਰੀਫ਼ ਕਰਦਾ ਹੈ, ਵੇਖਣਾ ਤਾਂ ਇਹ ਹੈ ਕਿ ਇਹ ਮਰਨ ਉਪਰੰਤ ਲੋਕ ਤੁਹਾਡੇ ਬਾਰੇ ਕੀ ਕਹਿੰਦੇ ਹਨ, ਤੁਹਾਨੂੰ ਕਿੰਨਾ ਮਾਣ ਅਤੇ ਸਤਿਕਾਰ ਦੇਂਦੇ ਹਨ। ‘ਕਬੀਰਾ ਐਸੀ ਕਰਨੀ ਕਰ ਚਲੋ ਤੁਮ ਹਸੋ ਜਗ ਰੋਏ।’

(20 ਅਪ੍ਰੈਲ 2004)



# 57

# ਭਾਰਤ ਦੀ ਇਕ ਗੌਰਵਮਈ ਸ਼ਖਸੀਅਤ ਡਾ. ਮਨਮੋਹਨ ਸਿੰਘ

ਮੈਨੂੰ ਯਾਦ ਹੈ 1950 ਵਿਚ ਪੰਜਾਬ ਪਬਲਿਕ ਰਿਲੇਸ਼ਨਲ ਵਿਭਾਗ ਵੱਲੋਂ ਇਕ ਕਿਤਾਬ ਛਾਪੀ ਗਈ ਸੀ ਜਿਸਦਾ ਨਾਂ ਸੀ ‘Out of Ashes’ । ਇਸ ਵਿਚ ਤਸਵੀਰਾਂ ਤੇ ਅੰਕੜਿਆਂ ਦੀ ਮਦਦ ਨਾਲ ਇਹ ਦਰਸਾਇਆ ਗਿਆ ਸੀ ਕਿ ਪੰਜਾਬੀ ਇਕ ਇਹੋ ਜਿਹੀ ਕੌਮ ਹੈ ਜੋ 1947 ਵਿਚ ਤਬਾਹ ਹੋ ਗਈ ਸੀ, ਲੱਖਾਂ ਲੋਕ ਮਰੇ, ਕਰੋੜਾਂ ਉਜੜੇ, ਬੇਘਰ ਹੋਏ ਪਰ ਗੁਰੂ ਨੇ ਇਹਨਾਂ ਨੂੰ ਅਜਿਹੀ ਆਤਮ ਸ਼ਕਤੀ ਦਿਤੀ ਹੈ ਜੋ ਇਹ ਤਿੰਨ-ਚਾਰ ਸਾਲਾਂ ਵਿਚ ਹੀ ਮੁੜ ਆਪਣੇ ਪੈਰਾਂ ’ਤੇ ਖੜ੍ਹੇ ਹੋ ਗਏ। ਮੈਂ ਵੀ ਉਹਨਾਂ ਲੋਕਾਂ ਵਿਚੋਂ ਇਕ ਹਾਂ, ਜਿਸਦਾ ਪਰਿਵਾਰ ਪਾਕਿਸਤਾਨ ਤੋਂ ਉਜੜ ਕੇ ਭਾਰਤ ਆਇਆ ਸੀ। ਮੈਂ ਆਪਣੇ ਸਾਹਮਣੇ ਲੋਕਾਂ ਨੂੰ ਲੜਦਿਆਂ ਵੀ ਵੇਖਿਆ ਹੈ, ਮਰਦਿਆਂ ਵੀ ਵੇਖਿਆ ਹੈ ਤੇ ਪਾਕਿਸਤਾਨ ਤੋਂ ਪਟਿਆਲੇ ਆਉਣ ਲਈ ਆਪਣੇ ਮਾਪਿਆਂ ਨਾਲ ਇਕ ਬਿਸਤਰਾ ਤੇ 2 ਸੂਟਕੇਸ ਨਾਲ ਟਿਕਾਣਾ ਕੀਤਾ। ਦੁਨੀਆਂ ਦੇ ਇਤਿਹਾਸ ਵਿਚ ਇਹੋ ਜਿਹੀ ਮਿਸਾਲ ਨਹੀਂ ਮਿਲਦੀ ਜਿਸ ਵਿਚ ਪੰਜਾਬੀਆਂ ਨੇ ਖ਼ਾਸ ਕਰਕੇ ਸਿੱਖਾਂ ਨੇ ਭਾਰਤ ਦੀ ਆਜ਼ਾਦੀ ਲਈ ਏਨੀ ਵੱਡੀ ਕੁਰਬਾਨੀ ਦਿਤੀ ਹੋਵੇ। ਦੇਸ਼ ਦੀ ਆਜ਼ਾਦੀ ਆਉਣ ਪਿਛੋਂ ਸਿੱਖਾਂ ਨੂੰ ਬੜਾ ਰੋਸ ਰਿਹਾ ਹੈ ਕਿ ਉਹਨਾਂ ਦੀਆਂ ਕੁਰਬਾਨੀਆਂ ਦਾ ਮੁੱਲ ਨਹੀਂ ਪਿਆ। ਸਿੱਖ ਤਾਂ ਏਦਾਂ ਮਹਿਸੂਸ ਕਰਨ ਲੱਗੇ ਸਨ ਜਿਵੇਂ ਕਿ ਭਾਰਤ ਦੇ ਲੋਕ ਉਹਨਾਂ ਦੇ ਲਈ ਕੋਈ ਓਪਰੇ ਹਨ। ਸਿੱਖਾਂ ਨੇ ਆਪਣੀਆਂ ਕੀਤੀਆਂ ਕੁਰਬਾਨੀਆਂ ਨੂੰ ਹਮੇਸ਼ਾ ਯਾਦ ਰੱਖਿਆ ਤੇ ਭਾਰਤ ਸਰਕਾਰ ਦੇ ਗ਼ੈਰ ਦੋਸਤਾਨਾ ਨਜ਼ਰੀਏ ਨੂੰ ਬੜਿਆਂ ਔਖਿਆਂ ਹੋ ਕੇ ਵੇਖਿਆ ਹੈ। ਬੜਾ ਸੰਘਰਸ਼ ਵੀ ਹੋਇਆ, ਹਜ਼ਾਰਾਂ ਜਾਨਾਂ ਵੀ ਗਈਆਂ ਪਰ ਸਿੱਖ ਆਪਣੀ ਅਣਖ ’ਤੇ ਵੀ ਕਾਇਮ ਰਿਹਾ ਪਰ ਭਾਰਤ ਦਾ ਹਰ ਪੱਖੋਂ ਮੁਦੱਈ ਵੀ ਰਿਹਾ। ਸਿੱਖਾਂ ਨੇ ਪਿਛਲੇ 50 ਸਾਲਾਂ ਵਿਚ ਸਾਰੀਆਂ ਜੰਗਾਂ ਵਿਚ ਸਭ ਤੋਂ ਵੱਧ ਖ਼ੂਨ ਵੀ ਡੋਲ੍ਹਿਆ। ਹਰੀ ਕ੍ਰਾਂਤੀ ਲਿਆ ਕੇ ਦੇਸ਼ ਦੀ ਭੁੱਖ ਨੂੰ ਵੀ ਖਤਮ ਕੀਤਾ ਪਰ ਸਿੱਖ ਆਪਣੇ ਆਪ ਨੂੰ ਇਕ ਰੁੱਸਿਆ ਤੇ ਅਣਗੌਲਿਆ ਜਿਹਾ ਮਹਿਸੂਸ ਕਰਦਾ ਰਿਹਾ।

ਪਿਛਲੇ 3-4 ਦਿਨਾਂ ਤੋਂ ਰੱਬ ਦਾ ਇਹੋ ਜਿਹਾ ਭਾਣਾ ਵਰਤਿਆ ਹੈ ਜਾਂ ਕਹਿਣਾ ਚਾਹੀਦਾ ਹੈ ਅਜਿਹੀ ਕਰਾਮਾਤ ਹੋਈ ਹੈ ਕਿ ਅੱਜ ਜਿਥੇ ਵੀ ਕੋਈ ਸਿੱਖ ਤੇ ਪੰਜਾਬੀ ਹੈ ਭਾਵੇਂ ਉਹ ਦੇਸ਼ਾਂ-ਵਿਦੇਸ਼ਾਂ ਵਿਚ ਹੈ ਉਹ ਭਾਰਤ ਦੀ ਜੈ-ਜੈਕਾਰ ਕਰ ਰਿਹਾ ਹੈ। ਸਾਰੇ ਦੁੱਖ ਭੁਲਾ ਬੈਠਾ, ਲੱਡੂ ਵੰਡ ਰਿਹਾ ਹੈ, ਜੈਕਾਰੇ ਬੁਲਾ ਰਿਹਾ ਹੈ, ਹਰ ਸਿੱਖ ਦੂਜੇ ਸਿੱਖ ਨੂੰ ਮੁਬਾਰਕਬਾਦ ਦੇ ਰਿਹਾ ਹੈ, ਗੁਰਦੁਆਰਿਆਂ ਵਿਚ ਅਰਦਾਸਾਂ ਹੋ ਰਹੀਆਂ ਹਨ। ਇਹ ਸਭ

ਕੁਝ ਇਸ ਲਈ ਕਿ ਭਾਰਤ ਦੇ ਲੋਕਾਂ ਨੇ ਇਕ ਸਿੱਖ ਡਾ. ਮਨਮੋਹਨ ਸਿੰਘ ਨੂੰ ਭਾਰਤ ਦਾ ਪ੍ਰਧਾਨ ਮੰਤਰੀ ਚੁਣ ਲਿਆ ਹੈ। ਇਸ ਖ਼ਬਰ ਨੇ ਇਹੋ ਜਿਹਾ ਤਹਿਲਕਾ ਮਚਾ ਦਿਤਾ ਹੈ ਕਿ ਲੋਕ ਇਸਨੂੰ ਕਰਾਮਾਤ ਵਾਂਗੂੰ ਵੇਖ ਰਹੇ ਹਨ। ਅੱਜ ਪਗੜੀ ਵਾਲਾ ਸਿੱਖ ਆਪਣੇ ਆਪ ਨੂੰ ਇਕ ਅਦੁੱਤੀ ਅਣਖ ਦੀ ਭਾਵਨਾ ਨਾਲ ਭਾਰਤ ਦਾ ਗੌਰਵਮਈ ਸ਼ਹਿਰੀ ਮਹਿਸੂਸ ਕਰ ਰਿਹਾ ਹੈ।

ਮੈਨੂੰ ਯਾਦ ਹੈ 1997 ਵਿਚ ਜਦੋਂ ਪਹਿਲਾ ਪੰਜਾਬੀ ਸ੍ਰੀ ਇੰਦਰ ਕੁਮਾਰ ਗੁਜਰਾਲ ਪ੍ਰਧਾਨ ਮੰਤਰੀ ਬਣਿਆਂ ਤਾਂ ਪੰਜਾਬੀਆਂ ਨੇ ਰੱਜ ਕੇ ਖੁਸ਼ੀ ਮਨਾਈ ਸੀ। ਉਦੋਂ ਮੈਂ ਇਟਲੀ ਦੇ ਪਵਿੱਤਰ ਸ਼ਹਿਰ ਅਸੀਸੀ ਵਿਚ ਸੀ ਜਦੋਂ ਇਹ ਖ਼ਬਰ ਆਈ। ਇਟਲੀ ਦੇ ਕਈ ਹਜ਼ਾਰ ਪੰਜਾਬੀਆਂ ਨੇ ਉਥੇ ਜਸ਼ਨ ਮਨਾਏ। ਇਹ ਦੂਜੀ ਵਾਰ ਹੈ ਕਿ ਇਕ ਹੋਰ ਪੰਜਾਬੀ ਨੂੰ ਤੇ ਉਹ ਵੀ ਸਿੱਖ ਨੂੰ ਭਾਰਤ ਦਾ ਪ੍ਰਧਾਨ ਮੰਤਰੀ ਬਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਦੁਨੀਆ ਦੇ ਸਭ ਤੋਂ ਵੱਡੇ ਜਮਹੂਰੀ ਮੁਲਕ ਦਾ ਪ੍ਰਧਾਨ ਮੰਤਰੀ ਘੱਟ ਗਿਣਤੀ ਕੌਮ ਦਾ ਬਣ ਜਾਵੇ ਜਿਸਦੀ ਆਬਾਦੀ ਕੇਵਲ 2 ਫੀਸਦੀ ਹੋਵੇ, ਇਹ ਕਰਾਮਾਤ ਨਹੀਂ ਤਾਂ ਹੋਰ ਕੀ ਹੈ? ਅਤੇ ਉਹ ਵੀ ਉਸ ਵਕਤ ਜਦੋਂ ਦੇਸ਼ ਦਾ ਰਾਸ਼ਟਰਪਤੀ ਡਾ. ਏ.ਪੀ.ਜੇ. ਅਬਦੁਲ ਕਲਾਮ ਵੀ ਇਕ ਘੱਟ ਗਿਣਤੀ ਕੌਮ ਨਾਲ ਸੰਬੰਧਤ ਹੈ। ਇਹ ਲੋਕਤੰਤਰ ਦਾ ਹੀ ਕਮਾਲ ਹੈ। ਮੈਂ ਪਿਛਲੇ 2-3 ਦਿਨਾਂ ਤੋਂ ਸਾਰੀਆਂ ਅਖ਼ਬਾਰਾਂ ਤੇ ਟੀ.ਵੀ ਚੈਨਲਾਂ ਨਾਲ ਮੁਲਾਕਾਤਾਂ ਵਿਚ ਇਹੀ ਗੱਲ ਦੱਸ ਰਿਹਾ ਹਾਂ ਕਿ ਹਿੰਦੁਸਤਾਨ ਦੇ ਲੋਕ ਸੈਕੁਲਰਜ਼ਿਮ ਵਿਚ ਵਿਸ਼ਵਾਸ ਰੱਖਦੇ ਸਨ।

ਡਾ. ਮਨਮੋਹਨ ਸਿੰਘ ਜੀ ਦਾ ਨਾਂ ਦੁਨੀਆਂ ਦੇ ਅਰਥ ਸ਼ਾਸਤਰੀਆਂ ਦੀ ਪਹਿਲੀ ਕਤਾਰ ਵਿਚ ਆਉਂਦਾ ਹੈ ਅਤੇ ਇਸ ਤੋਂ ਪਹਿਲਾਂ ਉਹ ਪੰਜ ਸਾਲ ਵਿੱਤ ਮੰਤਰੀ ਵੀ ਰਹੇ ਹਨ ਅਤੇ ਰਾਜ ਸਭਾ ਦੇ ਮੈਂਬਰ ਵੀ ਚਲੇ ਆ ਰਹੇ ਹਨ। ਪਰ ਇਹਨਾਂ ਨੂੰ ਕੋਈ ਵੀ ਰਾਜਸੀ ਲੀਡਰ ਵਜੋਂ ਨਹੀਂ ਜਾਣਦਾ। ਉਹਨਾਂ ਨੇ ਆਪਣੀ ਸ਼ਖਸੀਅਤ ਨੂੰ ਇਸ ਤਰ੍ਹਾਂ ਬਣਾ ਕੇ ਰੱਖਿਆ ਹੈ ਜਿਵੇਂ ਇਕ ਕਮਲ ਦਾ ਫੁੱਲ ਹੋਵੇ ਜੋ ਚਿੱਕੜ ਜਾਂ ਗੰਦੇ ਪਾਣੀ ਵਿਚ ਉੱਗ ਕੇ ਵੀ ਬੇਦਾਗ਼ ਰਹਿੰਦਾ ਹੈ। ਅੱਜ ਕੋਈ ਐਸਾ ਰਾਜਸੀ ਲੀਡਰ ਭਾਰਤ ਦਾ ਨਹੀਂ ਚਾਹੇ ਉਹ ਕਿਸੇ ਪਾਰਟੀ ਦਾ ਹੋਵੇ ਜੋ ਡਾਕਟਰ ਸਾਹਿਬ ਦੀ ਸ਼ਖਸੀਅਤ ਬਾਰੇ ਕੁਝ ਕਿੰਤੂ ਪ੍ਰੰਤੂ ਕਰ ਸਕੇ। ਵਿਰੋਧੀ ਵੀ ਇਨ੍ਹਾਂ ਦੀ ਲਿਆਕਤ ਦੇ ਕਦਰਦਾਨ ਹਨ। ਇਹਨਾਂ ਦੀ ਦਿਆਨਤਦਾਰੀ ਦੇ ਲੋਕ ਕਾਇਲ ਹਨ ਤੇ ਇਹਨਾਂ ਨੂੰ ਇਕ ਉਸਾਰੂ ਨੀਤੀ ਰੱਖਣ ਵਾਲਾ ਉਚ ਕੋਟੀ ਦਾ ਵਿਦਵਾਨ ਕਰਕੇ ਸਤਿਕਾਰ ਕਰਦੇ ਹਨ। ਏਨੇ ਵੱਡੇ ਰਾਜਸੀ ਪਿੜ ਵਿਚ ਜਿਥੇ ਇਕ ਦੂਜੇ ਵਿਰੁੱਧ ਇਤਨੀਆਂ ਤਿੱਖੀਆਂ ਭਾਵਨਾਵਾਂ ਰੱਖੀਆਂ ਜਾਂਦੀਆਂ ਹੋਣ, ਇਕ ਦੂਜੇ ਨੂੰ ਨੀਵਾਂ ਦਿਖਾਉਣ ਲਈ ਹਰ ਹਥਿਆਰ ਵਰਤਿਆ ਜਾਂਦਾ ਹੋਵੇ ਉਥੇ ਕੋਈ ਵੀ ਐਸਾ ਲੀਡਰ ਨਹੀਂ ਜੋ ਡਾ. ਮਨਮੋਹਨ ਸਿੰਘ ਬਾਰੇ ਕੋਈ ਇਕ ਲਫਜ਼ ਵੀ ਗਲਤ ਬੋਲ ਸਕਿਆ ਹੋਵੇ। ਇਹੋ ਜਿਹੀ ਨਿਰਪੱਖ, ਸੱਚੇ ਤੇ ਸੁੱਚੇ ਜੀਵਨ ਵਾਲੀ ਸ਼ਖਸੀਅਤ ਦਾ ਇਸ ਪਦਵੀ 'ਤੇ ਪੁੱਜ ਜਾਣ ਨਾਲ ਇਕ ਅਜਿਹਾ ਰਾਜਸੀ ਭੂਚਾਲ ਆਇਆ ਹੈ ਜਿਸਨੇ ਕਹਿੰਦੇ ਕਹਾਉਂਦੇ ਤੇ ਨਾਮਵਰ ਲੀਡਰਾਂ ਨੂੰ ਮੂੰਹ ਵਿਚ ਉਂਗਲੀ ਪਾਉਣ ਲਈ ਮਜਬੂਰ ਕਰ ਦਿਤਾ ਹੈ। ਕੀ ਜਾਦੂ ਹੈ ਡਾ. ਮਨਮੋਹਨ ਸਿੰਘ ਵਿਚ, ਮੁੰਬਈ ਦਾ ਸ਼ੇਅਰ ਬਾਜ਼ਾਰ ਜਿਹੜਾ ਦੋ ਦਿਨ ਪਹਿਲਾਂ 800



ਪੁਆਇੰਟ ਹੇਠਾਂ ਡਿੱਗਾ ਹੋਵੇ ਤੇ ਇਹ ਵੀ ਹੋਇਆ ਕਿ ਸਟਾਕ ਬਾਜ਼ਾਰ ਨੂੰ ਬੰਦ ਕਰਨਾ ਪਿਆ ਹੋਵੇ, ਇਹੋ ਜਿਹੀ ਘਟਨਾ ਪਹਿਲਾਂ ਕਦੇ ਨਹੀਂ ਵਾਪਰੀ। ਇਕ ਦਿਨ ਵਿਚ ਹੀ ਲੱਖਾਂ ਕਰੋੜਾਂ ਰੁਪਏ ਦਾ ਨੁਕਸਾਨ ਹੋ ਜਾਵੇ ਤੇ ਹਾਹਾਕਾਰ ਮੱਚ ਜਾਵੇ। ਵਿਦੇਸ਼ੀ ਆਪਣੇ ਪੈਸੇ ਭਾਰਤ ਦੇ ਬੈਂਕਾਂ ਵਿਚੋਂ ਕਢਾਉਣ ਤੇ ਮਜਬੂਰ ਹੋ ਗਏ ਹੋਣ ਅਤੇ ਸਟਾਕ ਬਾਜ਼ਾਰ ਵਿਚ ਅਸਥਿਰਤਾ ਆ ਗਈ ਹੋਵੇ। ਪਰ ਇਹ ਮਿੰਟਾਂ ਵਿਚ ਹੀ ਡਾ. ਮਨਮੋਹਨ ਸਿੰਘ ਦਾ ਨਾਂ ਪ੍ਰਧਾਨ ਮੰਤਰੀ ਲਈ ਪੇਸ਼ ਹੋਣ ਦੇ ਨਾਲ ਹੀ ਇਹ ਸਾਰਾ ਕੁਝ ਰੁਕ ਗਿਆ। ਇੰਜ ਲੱਗਾ ਜਿਵੇਂ ਪੁਰਾਣੇ ਵਕਤਾਂ ਵਿਚ ਸੁਣਦੇ ਹੁੰਦੇ ਸਾਂ ਕਿ ਬੰਦਿਆਂ ਕੋਲ ਤਾਕਤ ਹੁੰਦੀ ਸੀ ਕਿ ਸਿਮ-ਸਿਮ ਖੁੱਲ੍ਹ ਜਾ ਤੇ ਸਿਮ-ਸਿਮ ਬੰਦ ਹੋ ਜਾ। ਐਸੀ ਗ਼ੈਬੀ ਤਾਕਤ ਡਾ. ਮਨਮੋਹਨ ਸਿੰਘ ਦੇ ਅੰਦਰ ਰੱਬ ਨੇ ਪਾਈ ਹੈ ਕਿ ਜਿਸ ਦੇ ਸਾਹਮਣੇ ਆਉਣ ਨਾਲ ਇਹ ਅਸਥਿਰਤਾ ਖਤਮ ਹੋਈ। ਸੈਨਸੈਕਸ 5000 ਦੇ ਅੰਕੜੇ ਨੂੰ ਪਾਰ ਕਰ ਗਿਆ ਤੇ ਸਾਰੀ ਦੁਨੀਆਂ ਵਿਚ ਮੁੜ ਭਾਰਤ ਸੰਬੰਧੀ ਲੋਕਾਂ ਦਾ ਵਿਸ਼ਵਾਸ ਕਾਇਮ ਹੋ ਗਿਆ। ਵੱਡੇ ਤੋਂ ਵੱਡਾ ਅਰਥ ਸ਼ਾਸਤਰੀ ਇਸ ਘਟਨਾ ਤੋਂ ਹੈਰਾਨ ਹੋਇਆ ਹੈ ਕਿ ਇਕ ਇਨਸਾਨ ਏਨੀ ਤਾਕਤ ਰੱਖ ਸਕਦਾ ਹੈ।

ਮੈਨੂੰ ਮਾਣ ਪ੍ਰਾਪਤ ਹੈ ਕਿ 1945 ਵਿਚ ਮੈਂ ਡਾ. ਮਨਮੋਹਨ ਸਿੰਘ ਦਾ ਪਿੰਡ ਗਿਹਾ ਵੇਖਿਆ ਹੈ ਜਿਹੜਾ ਕਿ ਸਾਡੇ ਪਿੰਡ ਤੋਂ 20 ਮੀਲ ਦੂਰ ਸੀ। ਮੇਰੀ ਨਾਨੀ ਇਹਨਾਂ ਦੇ ਪਿੰਡ ਦੀ ਸੀ ਤੇ 1945 ਵਿਚ ਮੇਰੀ ਮਾਤਾ ਜੀ ਦੇ ਮਾਮੇ ਸ. ਹਰਨਾਮ ਸਿੰਘ ਸਾਹਨੀ ਅਤੇ ਸ. ਹਰਾ ਸਿੰਘ ਸਾਹਨੀ ਦੇ ਘਰ ਵਿਚ ਸ਼ਾਦੀ ਸੀ, ਜਿਸ ਵਿਚ ਸ਼ਾਮਲ ਹੋਣ ਲਈ ਮੈਂ ਆਪਣੀ ਮਾਤਾ ਜੀ ਨਾਲ ਉਥੇ ਗਿਆ ਸਾਂ। ਕੋਈ ਸੜਕ ਨਹੀਂ ਸੀ। ਇਕ ਢੱਕੀ ਤੇ ਨਿਕਾ ਜਿਹਾ ਪਿੰਡ, ਹੇਠਾਂ ਸਾਰੇ ਪਾਸੇ ਡੂੰਘੀਆਂ ਖੁੰਦਰਾਂ, ਪਗਡੰਡੀਆਂ 'ਤੇ ਚੱਲਣਾ ਪੈਂਦਾ ਸੀ। ਸਿੱਖਾਂ ਦੇ ਗਿਣਵੇਂ ਘਰ। ਬਹੁਤੇ ਪਿਸ਼ਾਵਰ ਜਾ ਕੇ ਵਪਾਰ ਕਰਦੇ ਸਨ। ਉਦੋਂ ਦੀ ਪਿੰਡ ਦੀ ਜ਼ਿੰਦਗੀ ਦਾ ਅਹਿਸਾਸ ਅੱਜ ਵੀ ਸਾਨੂੰ ਨਹੀਂ ਆ ਸਕਦਾ। ਅੱਜ ਤਾਂ ਸਾਡੇ ਪਿੰਡ ਵੀ ਬਦਲ ਕੇ ਸਾਰੀਆਂ ਸਹੂਲਤਾਂ ਰੱਖਦੇ ਹਨ। ਉਸੇ ਪਿੰਡ ਦਾ ਡਾ. ਮਨਮੋਹਨ ਸਿੰਘ ਅੱਜ ਭਾਰਤ ਦਾ ਪ੍ਰਥਮ ਸ਼ਹਿਰੀ ਬਣਿਆ ਹੈ। ਉਸ ਪਿੰਡ ਦੀ ਮਿੱਟੀ ਨੂੰ ਸਲਾਮ ਹੈ। ਇਸ ਇਲਾਕੇ ਨੂੰ ਧਨੀ ਦੇ ਨਾਂ ਨਾਲ ਪੁਕਾਰਦੇ ਸੀ। ਰਾਵਲਪਿੰਡੀ ਦੇ ਇਲਾਕੇ ਨੂੰ ਪੋਠੋਹਾਰ ਕਹਿੰਦੇ ਸਨ। ਸਾਡਾ ਪਿੰਡ ਢੁਡਿਆਲ ਸਿੱਖਾਂ ਦਾ ਗੜ੍ਹ ਸੀ। ਗਹੇ ਦੇ ਕਈ ਸਿੱਖ ਪਰਿਵਾਰ ਢੁਡਿਆਲ ਆ ਕੇ ਕਾਰੋਬਾਰ ਕਰਦੇ ਸਨ।

ਡਾ. ਮਨਮੋਹਨ ਸਿੰਘ ਜੀ ਦਾ ਜੀਵਨ ਬੜਾ ਸੰਘਰਸ਼ਮਈ ਰਿਹਾ ਹੈ। 26 ਸਤੰਬਰ 1932 ਨੂੰ ਸ. ਗੁਰਮੁਖ ਸਿੰਘ ਕੋਹਲੀ ਦੇ ਘਰ ਮਾਤਾ ਅੰਮ੍ਰਿਤ ਕੌਰ ਦੇ ਕੁੱਖੋਂ ਗਹੇ ਪਿੰਡ ਵਿਚ ਜਨਮ ਲਿਆ। ਪਿੰਡ ਵਿਚ ਪੜ੍ਹੇ, ਸਾਰਾ ਪਰਿਵਾਰ ਅੰਮ੍ਰਿਤਸਰ ਆ ਗਿਆ। ਔਖਿਆਂ ਹੋ ਕੇ ਵੀ ਉਨ੍ਹਾਂ ਪੜ੍ਹਾਈ ਜਾਰੀ ਰਖੀ। 1952 ਵਿਚ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਬੀ.ਏ. (ਆਨਰਸ) ਵਿਚ ਸਾਰੇ ਪੰਜਾਬ ਵਿਚੋਂ ਅਵਲ ਦਰਜਾ ਹਾਸਲ ਕੀਤਾ। 1954 ਵਿਚ ਐਮ.ਏ. (ਇਕਨਾਮਿਕਸ) ਵਿਚ ਵੀ ਪਹਿਲਾ ਸਥਾਨ ਕਾਇਮ ਰੱਖਿਆ। ਇਤਨੀ ਲਿਆਕਤ ਹੋਣ ਨਾਲ ਉਨ੍ਹਾਂ ਨੂੰ ਵਿਦੇਸ਼ੀ ਸਕਾਲਰਸ਼ਿਪ (ਵਜੀਫ਼ਾ) ਮਿਲ ਗਿਆ ਜਿਸ ਦੀ ਬਦੌਲਤ ਇਨ੍ਹਾਂ ਨੂੰ ਕੈਮਬਰਿਜ ਯੂਨੀਵਰਸਿਟੀ, ਇੰਗਲੈਂਡ ਵਿਚ ਦਾਖਲਾ ਮਿਲਿਆ ਤੇ ਫਿਰ ਆਕਸਫੋਰਡ ਯੂਨੀਵਰਸਿਟੀ ਵਿਚ ਡੀ.ਲਿਟ ਦੀ ਡਿਗਰੀ ਲਈ। ਉਹ ਡਿਗਰੀਆਂ ਲੈ ਕੇ

ਤੇ ਡਾਕਟਰ ਦੀ ਪਦਵੀ ਪਾ ਕੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਪ੍ਰੋਫ਼ੈਸਰ ਲੱਗੇ। ਫਿਰ ਉਹ ਦਿੱਲੀ ਸਕੂਲ ਆਫ਼ ਇਕਨਾਮਿਕਸ ਦੇ ਪ੍ਰੋਫ਼ੈਸਰ ਬਣ ਗਏ। ਇਥੋਂ ਫਿਰ ਉਹ ਵਾਸ਼ਿੰਗਟਨ ਜਾ ਕੇ ਇੰਟਰਨੈਸ਼ਨਲ ਮਾਨੇਟਰੀ ਫੰਡ ਵਿਚ ਲੱਗ ਗਏ ਤੇ ਬੜੀ ਸ਼ੋਹਰਤ ਪਾਈ।

ਭਾਰਤ ਵਿਚ ਪਹਿਲੀ ਵੱਡੀ ਪਦਵੀ ਇਨ੍ਹਾਂ ਨੂੰ 1971 ਵਿਚ ਮਿਲੀ, ਜਦੋਂ ਸ੍ਰੀਮਤੀ ਇੰਦਰਾ ਗਾਂਧੀ ਨੇ ਇਨ੍ਹਾਂ ਨੂੰ ਇਕਨਾਮਿਕ ਐਡਵਾਈਜ਼ਰ ਲਗਾਇਆ। ਪੰਜ ਸਾਲ ਇਹ ਇਸ ਪਦਵੀ 'ਤੇ ਰਹੇ ਜੋ ਮੈਂ ਸਮਝਦਾ ਹਾਂ ਇਨ੍ਹਾਂ ਦੇ ਜੀਵਨ ਦੀ ਉਚੇਰੀ ਮੰਜ਼ਿਲ ਵੱਲ ਚੜ੍ਹਨ ਦਾ ਮੁੱਢ ਸੀ। ਸ੍ਰੀਮਤੀ ਇੰਦਰਾ ਗਾਂਧੀ ਨੂੰ ਇਸ ਦੀ ਦਾਦ ਦਿੰਦੇ ਹਾਂ ਕਿ ਉਨ੍ਹਾਂ ਨੇ ਇਨ੍ਹਾਂ ਦੀ ਲਿਆਕਤ ਨੂੰ ਪਛਾਣਿਆ। 1976 ਵਿਚ ਵਿੱਤ ਮੰਤਰਾਲੇ ਵਿਚ ਸਕੱਤਰ ਲਗਾਇਆ ਗਿਆ ਜੋ ਕਿ ਬਹੁਤ ਵੱਡੀ ਗੱਲ ਸੀ ਕਿਉਂਕਿ ਇਹ ਆਈ.ਏ.ਐਸ. ਨਾ ਹੁੰਦਿਆ ਹੋਇਆਂ ਵੀ ਇਸ ਪਦਵੀ 'ਤੇ ਸਿੱਧੇ ਪਹੁੰਚੇ ਸਨ। 1980 ਵਿਚ ਇਨ੍ਹਾਂ ਨੂੰ ਮੈਂਬਰ ਸਕੱਤਰ, ਪਲਾਨਿੰਗ ਕਮਿਸ਼ਨ ਲਗਾਇਆ ਗਿਆ। ਕਹਿੰਦੇ ਹਨ ਕਿ ਰਾਜਾ ਉਹ, ਜਿਸ ਦੇ ਨਾਂ ਦਾ ਸਿੱਕਾ ਹੋਵੇ। ਡਾ. ਮਨਮੋਹਨ ਸਿੰਘ ਦੇ ਨਾਂ 'ਤੇ ਹਿੰਦੁਸਤਾਨ ਦੇ ਕਰੰਸੀ ਨੋਟ 1982 ਤੋਂ ਛਪਣ ਲੱਗੇ ਜਦੋਂ ਇਨ੍ਹਾਂ ਨੂੰ ਰਿਜ਼ਰਵ ਬੈਂਕ ਦਾ ਗਵਰਨਰ ਲਗਾਇਆ ਗਿਆ। ਇਸ ਪਦਵੀ 'ਤੇ ਇਹ ਤਿੰਨ ਸਾਲ ਰਹੇ। ਬਹੁਤ ਕਾਮਯਾਬੀ ਨਾਲ ਇਨ੍ਹਾਂ ਨੇ ਦੇਸ਼ ਦੇ ਬੈਂਕਾਂ ਦਾ ਸੁਧਾਰ ਕੀਤਾ। 1985 ਤੋਂ 1987 ਤੱਕ ਇਨ੍ਹਾਂ ਨੂੰ ਬੜੀ ਵੱਡੀ ਪਦਵੀ ਮਿਲੀ, ਉਹ ਸੀ ਡਿਪਟੀ ਚੇਅਰਮੈਨ, ਪਲਾਨਿੰਗ ਕਮਿਸ਼ਨ। ਇਹ ਕੇਂਦਰੀ ਮੰਤਰੀ ਦੇ ਪੱਧਰ ਦੀ ਹੁੰਦੀ ਹੈ। ਫਿਰ 1987 ਤੋਂ 3 ਸਾਲ ਜੇਨੇਵਾ, ਸਵਿਟਰਜ਼ਲੈਂਡ ਵਿਚ ਇਹ ਸਾਊਥ ਕਮਿਸ਼ਨ ਦੇ ਜਨਰਲ ਸਕੱਤਰ ਰਹੇ। ਵਾਪਸ ਆ ਕੇ ਕੁਝ ਚਿਰ ਯੂਨੀਵਰਸਿਟੀ ਗ੍ਰਾਂਟ ਕਮਿਸ਼ਨ ਦੇ ਚੇਅਰਮੈਨ ਵੀ ਰਹੇ।

ਜੋ ਅੱਜ ਡਾ. ਮਨਮੋਹਨ ਸਿੰਘ ਜੀ ਦੀ ਲਿਆਕਤ ਦੀ ਵਿਸ਼ਵ ਭਰ ਵਿਚ ਚੜ੍ਹਤ ਹੈ ਤੇ ਜਿਸ ਕਰਕੇ ਇਨ੍ਹਾਂ ਦੀ ਪੂਜਾ ਹੁੰਦੀ ਹੈ ਉਹ ਹੈ ਇਨ੍ਹਾਂ 'ਤੇ ਕੀਤੇ ਕੰਮ ਜਿਹੜੇ ਇਨ੍ਹਾਂ ਨੇ ਭਾਰਤ ਦੇ ਵਿੱਤ ਮੰਤਰੀ ਵਜੋਂ ਕੀਤੇ। ਮੈਂ ਇਸ ਗੱਲ ਬਦਲੇ ਸ੍ਰੀ ਨਰਸਿਮ੍ਹਾ ਰਾਓ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਹ ਇਕ ਐਸੇ ਜੌਹਰੀ ਸਨ, ਜਿਨ੍ਹਾਂ ਨੇ ਇਸ ਹੀਰੇ ਨੂੰ ਲੱਭਿਆ ਤੇ ਇਸ ਦਾ ਸਹੀ ਮੁੱਲ ਪਾਇਆ। ਰਾਓ ਸਾਹਿਬ ਨੇ ਪ੍ਰਧਾਨ ਮੰਤਰੀ ਬਣਦਿਆਂ ਪਹਿਲਾ ਫੈਸਲਾ ਡਾ. ਮਨਮੋਹਨ ਸਿੰਘ ਨੂੰ ਵਿੱਤ ਮੰਤਰੀ ਬਣਾਉਣ ਦਾ ਕੀਤਾ ਅਤੇ ਨਾਲ ਹੀ ਇਨ੍ਹਾਂ ਨੂੰ ਪੂਰਨ ਤੌਰ 'ਤੇ ਖੁੱਲ੍ਹ ਦਿਤੀ ਕਿ ਉਹ ਭਾਰਤ ਦੀ ਆਰਥਿਕਤਾ ਨੂੰ ਮਜਬੂਤ ਕਰਨ। ਉਸ ਪੰਜ ਸਾਲਾਂ ਵਿਚ ਡਾ. ਮਨਮੋਹਨ ਸਿੰਘ ਇਕ ਕਾਮਯਾਬ, ਅਗਾਂਹਵਧੂ, ਉਸਾਰੂ, ਸੱਚੇ ਤੇ ਸੁੱਚੇ ਭਾਰਤ ਦੇ ਮਹਾਨ ਆਗੂ ਵਾਂਗੂੰ ਉਭਰੇ। ਵਿਦੇਸ਼ਾਂ ਵਿਚ ਭਾਰਤ ਦੀਆਂ ਧੁੰਮਾਂ ਪਈਆਂ। ਉਸ ਪਦਵੀ ਤੋਂ ਪਿਛੋਂ ਉਹ ਰਾਜ ਸਭਾ ਦੇ ਮੈਂਬਰ ਰਹੇ ਤੇ ਉਥੇ ਕਾਂਗਰਸ ਪਾਰਟੀ ਦੇ ਲੀਡਰ ਵਜੋਂ ਕੰਮ ਕੀਤਾ। ਇਕ ਸਭ ਤੋਂ ਵੱਡਾ ਕਮਾਲ ਉਨ੍ਹਾਂ ਵਿਚ ਇਹ ਵੇਖਣ ਨੂੰ ਮਿਲਿਆ ਕਿ ਉਹ ਪੂਰਨ ਤੌਰ 'ਤੇ ਸ੍ਰੀਮਤੀ ਸੋਨੀਆ ਗਾਂਧੀ ਦੇ ਨਾਲ ਜੁੜੇ ਰਹੇ ਤੇ ਹਮੇਸ਼ਾ ਇਕ ਵਰਕਰ ਵਾਂਗੂੰ ਅਤੇ ਲੀਡਰ ਦੀ ਪਾਲਿਸੀ ਨੂੰ ਅੱਗੇ ਰੱਖਣ ਲਈ ਵਚਨਬੱਧ ਰਹੇ। ਅੱਜ ਸਾਰੇ ਕਹਿੰਦੇ ਹਨ ਕਿ ਉਹ ਕਿਵੇਂ ਚੁਣੇ ਗਏ। ਮੈਂ ਸਮਝਦਾ ਹਾਂ ਕਿ ਡਾ. ਮਨਮੋਹਨ ਸਿੰਘ ਦੀ ਦਿਆਨਤਦਾਰੀ ਤੇ ਪਾਰਟੀ ਵਿਚ ਆਪਣੇ ਆਪ ਨੂੰ ਕਾਇਮ ਰੱਖਣ ਅਤੇ ਕਦੇ ਵੀ ਕੋਈ



ਐਸੀ ਭਾਵਨਾ ਨਾ ਰਖਣੀ ਜਿਹੜੀ ਉਨ੍ਹਾਂ ਨੂੰ ਪਾਰਟੀ ਅਸੂਲਾਂ ਤੋਂ ਦੂਰ ਲੈ ਜਾਵੇ, ਉਨ੍ਹਾਂ ਦੇ ਗੁਣਾਂ ਵਿਚ ਸ਼ਾਮਲ ਹੈ। ਮੈਨੂੰ ਬੜੀਆਂ ਹੀ ਅਜਿਹੀਆਂ ਘਟਨਾਵਾਂ ਦਾ ਪਤਾ ਹੈ ਜਿਸ ਵਿਚ ਕਈ ਸੁਝਾਅ ਸਰਕਾਰ ਵੱਲੋਂ ਤੇ ਡਾ. ਸਾਹਿਬ ਦੇ ਦੋਸਤਾਂ ਵੱਲੋਂ ਉਨ੍ਹਾਂ ਨੂੰ ਦਿਤੇ ਗਏ ਕਿ ਉਹ ਰਾਜਸੀ ਜੀਵਨ ਵਿਚ ਕਿਉਂ ਫਸ ਰਹੇ ਹਨ ਅਤੇ ਉਹ ਕਿਉਂ ਨਹੀਂ ਇਕ ਅਰਥ ਸ਼ਾਸਤਰੀ ਦਾ ਰੋਲ ਅਦਾ ਕਰਦੇ ? ਇਥੋਂ ਤੱਕ ਵੀ ਹੋਇਆ ਕਿ ਕਈ ਸੁਨੇਹੇ ਸਰਕਾਰ ਵੱਲੋਂ ਉਨ੍ਹਾਂ ਨੂੰ ਉੱਚ ਪਦਵੀਆਂ ਸਵੀਕਾਰ ਕਰਨ ਲਈ ਮਿਲੇ। ਵਿਦੇਸ਼ਾਂ ਤੋਂ ਵੀ ਉਨ੍ਹਾਂ ਨੂੰ ਕਈ ਪੇਸ਼ਕਸ਼ਾਂ ਆਈਆਂ। ਪਰ ਅਜਿਹੀ ਕੋਈ ਖਾਹਿਸ਼ ਉਨ੍ਹਾਂ ਦੇ ਮਨ ਵਿਚ ਨਾ ਆਈ ਕਿ ਉਹ ਆਪਣੇ ਨਿਸ਼ਚੇ ਤੋਂ ਹਿਲ ਸਕਣ। ਇਕ ਸਧਾਰਣ ਜੀਵਣ ਜਿਉਣਾ ਜਾਰੀ ਰੱਖਿਆ। ਪੜ੍ਹਨ ਲਿਖਣ ਵਿਚ ਰੁਚੀ ਕਾਇਮ ਰੱਖੀ। ਸੰਸਦ ਵਿਚ ਆਪਣੇ ਵਿਚਾਰਾਂ ਨੂੰ ਦੇਸ਼ ਸਾਹਮਣੇ ਰੱਖਿਆ ਤੇ ਇਕ ਉਸਾਰੂ ਨੀਤੀ ਅਪਣਾਈ। ਇਸ ਨਾਲ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਲਾਭ ਮਿਲਿਆ ਕਿ ਉਨ੍ਹਾਂ ਦੀ ਪਾਰਟੀ ਉਨ੍ਹਾਂ ਦੇ ਯੋਗਦਾਨ ਦਾ ਲਾਭ ਉਠਾਉਂਦੀ ਰਹੀ।

ਡਾ. ਮਨਮੋਹਨ ਸਿੰਘ ਸਮਾਜਿਕ ਜੀਵਨ ਵਿਚ ਕਦੇ ਇਸ ਗੱਲ ਤੋਂ ਨਹੀਂ ਝਿਜਕੇ। ਦਿੱਲੀ ਵਿਚ ਦੋਸਤਾਂ ਤੇ ਰਿਸ਼ਤੇਦਾਰਾਂ ਦੇ ਹਰ ਸਮਾਗਮ ਵਿਚ ਇਹ ਤੇ ਇਨ੍ਹਾਂ ਦੀ ਪਤਨੀ ਸ੍ਰੀਮਤੀ ਗੁਰਸ਼ਰਨ ਕੌਰ ਹਮੇਸ਼ਾ ਸ਼ਾਮਲ ਹੁੰਦੇ ਰਹੇ ਹਨ। ਉਨ੍ਹਾਂ ਆਪਣੇ ਨਿੱਜੀ ਸਬੰਧਾਂ ਨੂੰ ਕਾਇਮ ਰੱਖਿਆ। ਭਾਈ ਵੀਰ ਸਿੰਘ ਸਦਨ ਦਿੱਲੀ ਦੀ ਪ੍ਰਧਾਨਗੀ ਕਬੂਲ ਕੀਤੀ ਤੇ ਇਸਦੀਆਂ ਮੀਟਿੰਗਾਂ ਵਿਚ ਸ਼ਾਮਲ ਹੋ ਕੇ ਵੱਡਾ ਯੋਗਦਾਨ ਪਾਇਆ। ਕੋਈ ਵੀ ਇਨ੍ਹਾਂ ਦੇ ਘਰ ਇਨ੍ਹਾਂ ਨੂੰ ਮਿਲਣ ਜਾਂਦਾ, ਉਨ੍ਹਾਂ ਨੂੰ ਪੂਰਾ ਮਾਣ ਸਤਿਕਾਰ ਮਿਲਦਾ। ਡਾ. ਸਾਹਿਬ ਪੰਜਾਬ ਦੇ ਅਖ਼ਬਾਰਾਂ ਨਾਲ ਵੀ ਹਮੇਸ਼ਾ ਜੁੜੇ ਰਹੇ ਤੇ ਪੰਜਾਬ ਦੀਆਂ ਸਾਰੀਆਂ ਘਟਨਾਵਾਂ ਤੋਂ ਜਾਣੂੰ ਰਹਿੰਦੇ ਰਹੇ। ਡਾ. ਸਾਹਿਬ ਦਾ ਵਿਦੇਸ਼ਾਂ ਵਿਚ ਰਹਿੰਦੇ ਲੋਕਾਂ ਨਾਲ ਵੀ ਬੜਾ ਸੰਪਰਕ ਰਿਹਾ ਤੇ ਉਨ੍ਹਾਂ ਨੂੰ ਹਮੇਸ਼ਾ ਚੰਗੇ ਸੁਝਾਅ ਦਿੰਦੇ ਰਹੇ। ਮੈਨੂੰ ਜ਼ਾਤੀ ਤੌਰ 'ਤੇ ਜੋ ਮਾਣ ਮਿਲਿਆ ਹੈ, ਉਹ ਮੈਂ ਭੁੱਲ ਨਹੀਂ ਸਕਦਾ। ਜਦੋਂ ਮੈਂ ਕੌਮੀ ਘੱਟ ਗਿਣਤੀ ਕਮਿਸ਼ਨ ਦਾ ਵਾਈਸ ਚੇਅਰਮੈਨ ਬਣਿਆ ਤੇ ਦਿੱਲੀ ਦੇ ਲੋਕਾਂ ਵੱਲੋਂ ਮੇਰੇ ਲਈ ਜੋ ਸਮਾਰੋਹ ਕੀਤਾ, ਉਸ ਦੀ ਪ੍ਰਧਾਨਗੀ ਇਨ੍ਹਾਂ ਵੱਲੋਂ ਹੀ ਕੀਤੀ ਗਈ ਸੀ ਤੇ ਜਦੋਂ ਮੈਂ ਪਿਛਲੇ ਸਾਲ ਕੌਮੀ ਘੱਟ ਗਿਣਤੀ ਕਮਿਸ਼ਨ ਦਾ ਚੇਅਰਮੈਨ ਬਣਿਆ ਤੇ ਇੰਟਰਨੈਸ਼ਨਲ ਪੰਜਾਬੀ ਸੁਸਾਇਟੀ ਵੱਲੋਂ ਸਮਾਗਮ ਕੀਤਾ ਗਿਆ, ਉਸ ਦੀ ਪ੍ਰਧਾਨਗੀ ਵੀ ਇਨ੍ਹਾਂ ਵੱਲੋਂ ਹੀ ਕੀਤੀ ਗਈ।

ਅੱਜ ਸਾਰੇ ਦੇਸ਼ ਨੂੰ ਇਨ੍ਹਾਂ ਤੋਂ ਬੜੀਆਂ ਉਮੀਦਾਂ ਹਨ। ਇਹ ਗੱਲ ਸਾਨੂੰ ਨਹੀਂ ਭੁਲਣੀ ਚਾਹੀਦੀ ਕਿ ਜੋ ਪ੍ਰਾਪਤੀ ਇਨ੍ਹਾਂ ਨੇ ਅੱਜ ਕੀਤੀ ਹੈ, ਉਹ ਕੇਵਲ ਇਨ੍ਹਾਂ ਦੀ ਲਿਆਕਤ, ਦਿਆਨਤਦਾਰੀ ਤੇ ਵਚਨਬੱਧਤਾ ਕਰਕੇ ਹੀ ਹੈ। ਭਾਰਤ ਦੇ ਲੋਕਾਂ ਨੇ ਜੋ ਸਤਿਕਾਰ ਇਨ੍ਹਾਂ ਪ੍ਰਤੀ ਦਿਖਾਇਆ ਹੈ ਉਹ ਉਸ ਦੇ ਹੱਕਦਾਰ ਹਨ। ਆਓ, ਸਾਰੇ ਅਰਦਾਸ ਕਰੀਏ ਕਿ ਉਹ ਹੋਰ ਅੱਗੇ ਵਧਣ ਅਤੇ ਇਨ੍ਹਾਂ ਦੇ ਰਾਹੀਂ ਭਾਰਤ ਦੇ ਲੋਕਾਂ ਨੂੰ ਹਰ ਖੇਤਰ ਵਿਚ ਵੱਧ ਤੋਂ ਵੱਧ ਲਾਭ ਮਿਲੇ। ਦੇਸ਼ ਦੀ ਭਾਵਨਾਤਮਕ ਏਕਤਾ ਕਾਇਮ ਰਹੇ। ਅੰਤਰ ਰਾਸ਼ਟਰੀ ਪੱਧਰ ਤੇ ਭਾਰਤ ਦਾ ਮਾਨ ਸਤਿਕਾਰ ਚਮਕੇ।

(23 ਮਈ 2004)

# 58

# ਯਾਦਾਂ ਸ੍ਰ. ਆਤਮਾ ਸਿੰਘ ਦੀਆਂ

ਸਾਲ 1953 ਖ਼ਤਮ ਹੋਣ ਨੂੰ ਸੀ, 29 ਦਸੰਬਰ ਨੂੰ ਬੱਸੀ ਪਠਾਣਾਂ ਦੀ ਟੁੱਟੀ ਹੋਈ ਜੇਲ੍ਹ ਵਿਚ ਅਸੀਂ 9 ਬੰਦੇ ਤੂੜਕੇ ਇਕ 15×12 ਫੁੱਟ ਦੇ ਕਮਰੇ ਵਿਚ ਡੱਕੇ ਹੋਏ ਸਾਂ- ਸਾਰਿਆਂ ਨੂੰ ਜਾਨਵਰਾਂ ਵਾਂਗੂੰ ਇਕੋ ਸੰਗਲ ਨਾਲ ਰਾਤ ਨੂੰ ਬੰਨ੍ਹ ਦਿਤਾ ਜਾਂਦਾ। ਭਾਵੇਂ ਅਸੀਂ ਜੇਲ੍ਹ ਵਿਚ ਸਖ਼ਤ ਪਹਿਰੇ ਵਿਚ ਸਾਂ, ਬਾਹਰ ਬੰਦੂਕ ਚੁੱਕੀ ਦੋ ਸਿਪਾਹੀ-ਉਸ ਦੇ ਅੱਗੇ ਛੋਟਾ ਜਿਹਾ 20 ਫੁੱਟ ਦਾ ਹਾਤਾ, ਫਿਰ ਉਚੀਆਂ ਦੀਵਾਰਾਂ। ਚਾਰੋਂ ਪਾਸੇ ਪੁਲਿਸ ਹੀ ਪੁਲਿਸ, ਕਿਉਂ ਜੋ ਅਸੀਂ ਖ਼ਤਰਨਾਕ ਕੈਦੀ ਸਾਂ। ਅਸੀਂ 9 ਇਕੱਠੇ ਫੜੇ ਗਏ ਵੱਖ ਵੱਖ ਥਾਵਾਂ ਤੋਂ ਸਾਡੇ ਵਿਚ ਸ. ਆਤਮਾ ਸਿੰਘ ਮੁੱਖ ਲੀਡਰ ਸਨ, ਸ. ਗੁਰਦਿਆਲ ਸਿੰਘ ਬੱਸੀ ਸਾਬਕਾ ਐਮ.ਐਲ.ਏ. ਵੀ ਸਨ। ਏਨੀ ਸਖ਼ਤੀ ਤੇ ਤਸ਼ੱਦਦ ਕਿ ਹੁਣ ਬਿਆਨ ਨਹੀਂ ਕਰ ਸਕਦੇ। ਅੰਦਰ ਹੀ ਪਿਸ਼ਾਬ ਵਾਲਾ ਬਰਤਨ ਸਾਨੂੰ ਫੜਾਇਆ ਗਿਆ। ਅਸੀਂ ਉਦੋਂ ਦੇ ਬਾਦਸ਼ਾਹ ਭਾਰਤ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਨੂੰ 27 ਦਸੰਬਰ ਨੂੰ ਫਤਹਿਗੜ੍ਹ ਸਾਹਿਬ ਵਿਖੇ ਬੋਲਣ ਤੋਂ ਰੋਕਿਆ ਸੀ। ਪੁਲਿਸ ਤੇ ਸਰਕਾਰ ਦੀ ਹੇਠੀ ਹੋਈ। ਉਹ ਆਪਣਾ ਗੁੱਸਾ ਸਾਡੇ 'ਤੇ ਝਾੜ ਰਹੇ ਸਨ। ਕੋਈ ਮੁਲਾਕਾਤ ਨਹੀਂ ਸੀ ਹੁੰਦੀ। ਸ. ਹੁਕਮ ਸਿੰਘ (ਪ੍ਰਧਾਨ ਅਕਾਲੀ ਦਲ ਤੇ ਪਿਛੋਂ ਸਪੀਕਰ ਲੋਕ ਸਭਾ) ਨੂੰ ਗੇਟ ਤੋਂ ਹੀ ਮੋੜ ਦਿਤਾ। 36 ਦਿਨ ਅਸੀਂ ਬੇੜੀਆਂ ਨਾਲ ਬੰਨ੍ਹੇ ਰਹੇ।

ਇਕ ਰਾਤ 10 ਵਜੇ ਜਦ ਬਾਹਰ ਮੀਂਹ ਪੈ ਰਿਹਾ ਸੀ ਪੁਲਿਸ ਅੰਦਰ ਆਈ। ਉਨ੍ਹਾਂ ਸ. ਆਤਮਾ ਸਿੰਘ ਤੇ ਬੇਦੀ ਗੁਰਬਖਸ਼ ਸਿੰਘ ਨੂੰ ਬਾਹਰ ਲਿਜਾਣ ਦੀ ਕੋਸ਼ਿਸ਼ ਕੀਤੀ, ਕਹਿੰਦੇ ਇਨ੍ਹਾਂ ਤੋਂ ਹਥਿਆਰ ਵਸੂਲ ਕਰਵਾਉਣੇ ਹਨ। ਬੜੀ ਅਜੀਬ ਹਾਲਤ ਹੋਈ। ਅਸੀਂ ਇਕੱਠੇ ਹੋ ਕੇ ਬੈਠ ਗਏ। ਸੰਗਲ ਜਦ ਤੱਕ ਖੁੱਲ੍ਹੇ ਨਾ ਉਹ ਇਕੱਲੇ ਇਕੱਲੇ ਨੂੰ ਬਾਹਰ ਨਹੀਂ ਸਨ ਲਿਜਾ ਸਕਦੇ। ਉਸ ਵਕਤ ਸੁਪਰਡੈਂਟ ਪੁਲਿਸ ਤੇ ਐਸ.ਡੀ.ਐਮ. ਆਪ ਅੰਦਰ ਆਏ-ਅਖੀਰ ਸਾਨੂੰ ਸਾਰਿਆਂ ਨੂੰ ਬਾਹਰ ਲੈ ਕੇ ਗਏ। ਹੱਥ ਪਿਛੇ ਕਰਕੇ ਹੱਥਕੜੀਆਂ ਲਗਾ ਕੇ ਇਕ ਘੰਟਾ ਝਗੜਾ ਹੋਇਆ। ਅਸੀਂ ਉਨ੍ਹਾਂ ਨੂੰ ਬਾਹਰ ਜਾਣ ਤੋਂ ਨਾ ਮੰਨੇ- ਸ਼ਾਇਦ ਸਾਡਾ ਉੱਤੇ ਮੁਕਾਬਲਾ ਪਾ ਕੇ ਕਾਰ ਵਿਚੋਂ ਦੌੜਨ ਦਾ ਇਲਜ਼ਾਮ ਲਾ ਕੇ ਸਾਡੇ ਦੋਵੇਂ ਸਾਥੀਆਂ ਦਾ ਅੰਤ ਕਰ ਦਿੰਦੇ। ਉਹ ਘਟਨਾ ਸਾਰੇ ਮੁਕੱਦਮੇ ਵਿਚ ਅਸੀਂ ਕਦੇ ਨਹੀਂ ਭੁੱਲੇ। ਜਦ ਵੀ ਸ. ਆਤਮਾ ਸਿੰਘ ਮਿਲਦੇ ਅਸੀਂ ਬੱਸੀ ਜੇਲ੍ਹ ਅਤੇ ਪੁਲਿਸ ਤਸ਼ੱਦਦ ਯਾਦ ਕਰਕੇ ਹਸਦੇ।

ਸ. ਆਤਮਾ ਸਿੰਘ ਦੀ ਆਦਤ ਸੀ ਕਿ ਸਵੇਰੇ ਸਭ ਤੋਂ ਪਹਿਲਾਂ ਜਾਗਦੇ। ਪੁਲਿਸ ਵਾਲੇ ਸਾਡੇ ਸੰਗਲ ਖੋਲ੍ਹਣ ਨੂੰ ਪਿੱਛੋਂ ਆਉਂਦੇ। ਜਦ ਸੰਗਲ ਖੁੱਲ੍ਹਦਾ ਉਹ ਉਸੇ ਛੋਟੇ ਕਮਰੇ ਵਿਚ ਸੈਰ ਕਰਨ ਲਈ ਚੱਕਰ ਕਟਦੇ। ਕਮਾਲ ਸੀ ਉਨ੍ਹਾਂ ਦਾ ਨਿੱਤਨੇਮ, ਪਾਠ ਕਰੀ ਜਾਣਾ



ਅਤੇ ਸੈਰ ਕਰਨਾ, ਸਦਾ ਚੜ੍ਹਦੀ ਕਲਾ ਵਿਚ ਰਹਿਣਾ। ਸਾਰੇ ਮੁਕੱਦਮੇ ਵਿਚ ਇਕ ਵਾਰ ਵੀ ਨਹੀਂ ਘਬਰਾਏ। ਜਦ ਜੇਲ੍ਹ ਵਿਚ ਸਾਂ, ਅਸੈਂਬਲੀ ਚੋਣਾਂ ਆ ਗਈਆਂ। ਉਥੋਂ ਹੀ ਫਾਰਮ ਭਰ ਦਿੱਤਾ। ਸ. ਬੂਟਾ ਸਿੰਘ ਪ੍ਰਧਾਨ ਅਕਾਲੀ ਜਥਾ ਕਪੂਰਥਲਾ ਆ ਕੇ ਫਾਰਮ ਭਰਵਾ ਕੇ ਲੈ ਗਏ। ਵੱਡੀ ਜਿੱਤ ਪ੍ਰਾਪਤ ਹੋਈ। 1952 ਵਿਚ ਪਹਿਲੀ ਵਾਰ ਸ. ਆਤਮਾ ਸਿੰਘ ਐਮ.ਐਲ.ਏ. ਬਣੇ। ਅਕਾਲੀ ਵਜ਼ਾਰਤ ਬਣ ਗਈ। ਇਹ ਪਾਰਟੀ ਦੇ ਚੀਫ਼ ਵਿੱਪ ਸਨ। ਸ. ਗਿਆਨ ਸਿੰਘ ਰਾੜੇਵਾਲਾ ਦਾ ਸਭ ਤੋਂ ਵੱਧ ਇਹ ਕੰਮ ਕਰਦੇ। ਐਮ.ਐਲ.ਏਜ਼ ਨੂੰ ਸੰਭਾਲਣਾ ਔਖਾ ਕੰਮ ਸੀ। ਇਹ ਆਪ ਉਨ੍ਹਾਂ ਦੀ ਰੋਟੀ ਆਦਿ ਦਾ ਵੀ ਪ੍ਰਬੰਧ ਕਰਦੇ, ਸਾਈਕਲ 'ਤੇ ਸਵਾਰ ਹੋ ਕੇ ਬਾਜ਼ਾਰ ਜਾਂਦੇ। ਕਮਰਾ ਬਾਰਾਂਦਰੀ ਦੇ ਹੋਸਟਲ ਵਿਚ ਸੀ। ਉਥੇ ਹੀ ਟਾਈਪ-ਰਾਈਟਰ ਰੱਖਿਆ ਹੁੰਦਾ। ਕੋਈ ਆਵੇ ਆਪ ਹੀ ਦਰਖ਼ਾਸਤ ਟਾਈਪ ਕਰਨੀ ਅਤੇ ਆਪ ਹੀ ਉਪਰ ਆਪਣਾ ਨੋਟ ਲਾਉਣਾ ਇਹ ਸੀ ਤਰੀਕਾ ਪਬਲਿਕ ਸੇਵਾ ਦਾ। ਸਭ ਤੋਂ ਵਧ ਸਵਾਲ ਅਸੈਂਬਲੀ ਵਿਚ ਇਨ੍ਹਾਂ ਦੇ ਹੁੰਦੇ। ਇਕ ਵਾਰ ਪੰਜਾਬ ਅਸੈਂਬਲੀ ਵਿਚ ਸ. ਗੁਰਦਿਆਲ ਸਿੰਘ ਢਿੱਲੋਂ ਸਪੀਕਰ ਨੇ ਕਿਹਾ ਕਿ ਸਾਰੇ ਐਮ.ਐਲ.ਏ. ਇਕ ਪਾਸੇ ਤੇ ਸ. ਆਤਮਾ ਸਿੰਘ ਇਕੱਲੇ ਹੀ ਸਭ ਤੋਂ ਵੱਧ ਸਵਾਲ ਭੇਜਦੇ ਹਨ। ਹਰ ਵਕਤ ਲਗਨ ਸੇਵਾ ਦੀ।

ਮਾਸਟਰ ਤਾਰਾ ਸਿੰਘ ਜੀ ਨਾਲ ਅਥਾਹ ਭਗਤੀ ਸੀ। 1956 ਵਿਚ ਪੈਪਸੂ ਵਿਚ ਅਕਾਲੀ ਦਲ ਦਾ ਦੁਫਾੜ ਹੋਇਆ। ਸ. ਰਾੜੇਵਾਲਾ, ਸ. ਮਾਨ, ਸ. ਦੀਵਾਨਾ, ਬਾਵਾ ਹਰਨਾਮ ਸਿੰਘ ਆਦਿ ਕਾਂਗਰਸ ਵਿਚ ਸ਼ਾਮਲ ਹੋ ਗਏ। ਬਾਵਜੂਦ ਸ. ਰਾੜੇਵਾਲਾ ਦੇ ਨੇੜਤਾ ਦੇ ਸ. ਆਤਮਾ ਸਿੰਘ ਅਕਾਲੀ ਦਲ ਵਿਚ ਹੀ ਰਹੇ। 1957 ਵਿਚ ਸਾਰੇ ਅਕਾਲੀ ਕਾਂਗਰਸ ਟਿਕਟ 'ਤੇ ਚੋਣ ਲੜੇ, ਬੜੀ ਛੇਤੀ ਮਾਸਟਰ ਤਾਰਾ ਸਿੰਘ ਨੇ ਅਕਾਲੀਆਂ ਨੂੰ ਕਾਂਗਰਸ ਤੋਂ ਬਾਹਰ ਆਉਣ ਦੀ ਤਾਕੀਦ ਕੀਤੀ। ਕੇਵਲ ਗਿਣਤੀ ਦੇ ਹੀ ਹੁਕਮ ਮੰਨੇ, ਉਨ੍ਹਾਂ ਵਿਚ ਸ. ਆਤਮਾ ਸਿੰਘ ਤੇ ਗੁਰਨਾਮ ਸਿੰਘ ਹੀ ਨਿਤਰੇ।

ਵਜ਼ੀਰ ਕਈ ਵਾਰ ਬਣੇ। ਸਿੱਖੀ ਭਾਵਨਾ ਕੇਵਲ ਇਨ੍ਹਾਂ ਦੇ ਹਿੱਸੇ ਹੀ ਆਈ। ਸ. ਆਤਮਾ ਸਿੰਘ ਨੂੰ ਮਖੌਲ ਨਾਲ ਕੰਘੇ ਕੜੇ ਵਾਲਾ ਮੰਤਰੀ ਆਖਦੇ ਸਨ। ਕਿਉਂਕਿ ਜਦ ਇਹ ਵਜ਼ੀਰ ਮਾਲ ਬਣੇ ਤਾਂ ਆਪਣੀ ਕਾਰ ਵਿਚ ਸੈਂਕੜੇ ਕੜੇ ਰੱਖਦੇ ਸਨ। ਜਿਹੜਾ ਸਿੱਖ ਬਿਨਾਂ ਕੜੇ ਤੋਂ ਮਿਲਦਾ ਉਸ ਦੇ ਹੱਥ ਕੜਾ ਪਵਾਉਂਦੇ। ਇਨ੍ਹਾਂ ਨੇ ਹੁਕਮ ਕੀਤਾ ਕਿ ਕੋਈ ਦਾੜ੍ਹੀ ਕਟਾ (ਭਾਵ ਪਤਿਤ) ਸਿੱਖ ਪੁਲਿਸ ਸਲਾਮੀ ਗਾਰਦ ਇਨ੍ਹਾਂ ਵਾਸਤੇ ਨਾ ਸ਼ਾਮਲ ਕੀਤਾ ਜਾਵੇ। ਕਦੇ ਪ੍ਰਵਾਹ ਨਹੀਂ ਕੀਤੀ ਕਿ ਲੋਕ ਨੁਕਤਾਚੀਨੀ ਕਰਦੇ ਹਨ। ਲਗਨ ਸਿੱਖੀ ਪ੍ਰਚਾਰ ਦੀ। ਬਾਦਲ ਸਾਹਿਬ ਨੂੰ ਯਾਦ ਹੋਣਾ ਚਾਹੀਦਾ ਹੈ। 1977 ਤੋਂ 1980 ਤੱਕ ਸ. ਆਤਮਾ ਸਿੰਘ ਹੀ ਸਨ ਜਿਨ੍ਹਾਂ ਸਿੱਖੀ ਦੀ ਧਾਂਕ ਜਮਾਈ-ਸਾਰਾ ਸਾਹਿਤ ਅੰਮ੍ਰਿਤਸਰ ਤੋਂ ਗੁਰੂਆਂ 'ਤੇ ਉਦੋਂ ਛਪਿਆ। ਅਕਾਲੀ ਦਲ ਦੀ ਫੁੱਟ ਵੇਲੇ ਸ. ਆਤਮਾ ਸਿੰਘ ਅਮਰੀਕਾ ਸਨ। ਪਤਾ ਲਗਦੇ ਸਾਰ ਵਾਪਸ ਪਰਤ ਆਏ। ਸ. ਬਾਦਲ ਨਾਲ ਮੋਢਾ ਡਾਹ ਕੇ ਖੜ੍ਹੇ ਹੋਏ।

ਨਹੀਂ ਜੰਮਣਾ ਐਸਾ ਬੇਦਾਗ਼, ਈਮਾਨਦਾਰ, ਸੱਚਾ-ਸੁੱਚਾ ਅਕਾਲੀ ਨੇਤਾ। ਮਾਸਟਰ ਤਾਰਾ ਸਿੰਘ ਦਾ ਸੱਚਾ ਵਫ਼ਾਦਾਰ। ਕੌਮ ਲਈ ਮਰ ਮਿਟਣ ਵਾਲਾ। ਅੱਜ ਉਸ ਦੀ ਯਾਦ ਨੂੰ ਸਤਿਕਾਰ। ਵਾਹਿਗੁਰੂ ਦੇ ਘਰ ਵੀ ਸ. ਆਤਮਾ ਸਿੰਘ ਦੀ ਉਹੋ ਕਦਰ ਪਵੇਗੀ। 'ਸਾਜਨ ਮੈਂਢੇ ਰਾਂਗਲੇ ਜਾਏ ਸੁੱਤੇ ਜੀਰਾਣ।"

(4 ਜੂਨ 1996)

# 59

# ਪੰਜਾਬੀਆਂ ਦਾ ਮਸੀਹਾ : ਪ੍ਰੋ: ਵਿਜੇ ਕੁਮਾਰ ਮਲਹੋਤਰਾ

ਪ੍ਰੋ. ਵਿਜੇ ਕੁਮਾਰ ਮਲਹੋਤਰਾ ਦਿੱਲੀ ਵਾਸੀਆਂ ਲਈ ਕਿਸੇ ਵਿਸ਼ੇਸ਼ ਜਾਣ-ਪਛਾਣ ਦੇ ਮੁਥਾਜ ਨਹੀਂ। ਉਹ ਪਿਛਲੇ ਕਰੀਬ 30-35 ਸਾਲਾਂ ਤੋਂ ਦਿੱਲੀ ਦੇ ਵਿਕਾਸ ਅਤੇ ਸਿਆਸਤ ਨਾਲ ਜੁੜੇ ਹੋਏ ਹਨ। ਇਹ ਉਹ ਵਿਅਕਤੀ ਹਨ ਜਿਨ੍ਹਾਂ ਨੇ ਦਿੱਲੀ ਦੇ ਸਰਬ-ਪੱਖੀ ਵਿਕਾਸ ਦੇ ਨਾਲ-ਨਾਲ, ਵੱਖ-ਵੱਖ ਫਿਰਕਿਆਂ ਵਿਚ ਆਪਸੀ ਭਾਈਚਾਰਾ ਅਤੇ ਪ੍ਰੇਮ-ਪਿਆਰ ਦੀ ਸਾਂਝ ਨੂੰ ਵਧਾਉਣ ਵਿਚ ਅਹਿਮ ਭੂਮਿਕਾ ਨਿਭਾਈ ਹੈ। ਉਹਨਾਂ ਨੇ ਪੰਜਾਬੀਆਂ ਅਤੇ ਵਿਸ਼ੇਸ਼ ਕਰਕੇ ਸਿੱਖਾਂ ਨਾਲ ਵੀ ਆਪਣੇ ਬਹੁਤ ਚੰਗੇ ਸੰਬੰਧ ਬਣਾਈ ਰੱਖੇ ਅਤੇ ਜਿਥੇ ਕਿਤੇ ਵੀ ਪੰਜਾਬੀ ਭਾਸ਼ਾ, ਸਾਹਿਤ, ਸਭਿਆਚਾਰ ਜਾਂ ਪੰਜਾਬੀ ਨਾਲ ਸੰਬੰਧਤ ਕਿਸੇ ਵੀ ਮਸਲੇ ਬਾਰੇ ਕੋਈ ਲੋੜ ਪਈ ਤਾਂ ਪ੍ਰੋ. ਵਿਜੇ ਮਲਹੋਤਰਾ ਨੇ ਹਮੇਸ਼ਾ ਅੱਗੇ ਹੋ ਕੇ ਮਦਦ ਕੀਤੀ। ਉਹ ਆਏ ਦਿਨ ਹੀ ਪੰਜਾਬੀ ਦੇ ਹੱਕ ਵਿਚ ਕੁਝ ਨਾ ਕੁਝ ਕੰਮ ਕਰਦੇ ਰਹਿੰਦੇ ਹਨ ਪਰ ਉਹਨਾਂ ਨੇ ਕੁਝ ਕੰਮ ਅਜਿਹੇ ਕੀਤੇ ਹਨ ਜਿਹੜੇ ਦਿੱਲੀ ਦਾ ਇਤਿਹਾਸ ਬਣ ਚੁੱਕੇ ਹਨ।

ਪ੍ਰੋ. ਵਿਜੇ ਕੁਮਾਰ ਮਲਹੋਤਰਾ ਦੀ ਸਿੱਖਾਂ ਨੂੰ ਸਭ ਤੋਂ ਵੱਡੀ ਦੇਣ ਹੈ ਚਾਂਦਨੀ ਚੌਂਕ ਦੀ ਕੋਤਵਾਲੀ ਨੂੰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰਨਾ। ਇਤਿਹਾਸ ਗਵਾਹ ਹੈ ਕਿ ਮੁਗਲ ਬਾਦਸ਼ਾਹ ਔਰੰਗਜ਼ੇਬ ਨੇ ਇਸ ਕੋਤਵਾਲੀ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਕੈਦ ਕਰਕੇ ਰੱਖਿਆ ਸੀ। ਇਹੋ ਹੀ ਉਹ ਅਸਥਾਨ ਸੀ, ਜਿਥੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ ਸੀ ਅਤੇ ਭਾਈ ਦਿਆਲ ਦਾਸ ਜੀ ਨੂੰ ਉਬਲਦੇ ਹੋਏ ਕੜਾਹੇ ਵਿਚ ਪਾਇਆ ਗਿਆ ਸੀ ਅਤੇ ਨੌਵੇਂ ਪਾਤਸ਼ਾਹ ਦੇ ਅਣਗਿਣਤ ਸਾਥੀਆਂ ਨੂੰ ਸ਼ਹੀਦ ਕੀਤਾ ਗਿਆ ਸੀ। ਏਸੇ ਹੀ ਥਾਂ ਉਤੇ ਹਿੰਦ ਦੀ ਚਾਦਰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਸੀ। ਪ੍ਰਸਿੱਧ ਸਿੱਖ ਜਰਨੈਲ ਜੱਸਾ ਸਿੰਘ ਨੇ ਜਦੋਂ ਦਿੱਲੀ ਉਤੇ ਕਬਜ਼ਾ ਕੀਤਾ ਤਾਂ ਉਹਨਾਂ ਨੇ ਇਸ ਥਾਂ 'ਤੇ ਗੁਰਦੁਆਰਾ ਸੀਸ ਗੰਜ ਸਾਹਿਬ ਦੀ ਸਥਾਪਨਾ ਕੀਤੀ ਪਰ ਜਿਥੇ ਗੁਰੂ ਸਾਹਿਬ ਨੂੰ ਕੈਦ ਰੱਖਿਆ ਗਿਆ ਸੀ, ਉਹ ਪੁਲਿਸ ਕੋਤਵਾਲੀ ਬਣੀ ਰਹੀ।

1967 ਵਿਚ ਜਦੋਂ ਵਿਜੇ ਕੁਮਾਰ ਮਲਹੋਤਰਾ ਦਿੱਲੀ ਦੇ ਮੁੱਖ ਕਾਰਜਕਾਰੀ ਪਾਰਸ਼ਦ ਬਣੇ ਤਾਂ ਉਹਨਾਂ ਨੇ ਦਿੱਲੀ ਦੀ ਕਾਰਜਕਾਰੀ ਪ੍ਰੀਸ਼ਦ ਵਿਚ ਇਹ ਮਤਾ ਪਾਸ ਕਰਵਾਇਆ ਕਿ ਕੋਤਵਾਲੀ ਨੂੰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕੀਤਾ ਜਾਵੇ। ਇਹ ਕੋਤਵਾਲੀ ਗੁਰਦੁਆਰਾ ਸੀਸ ਗੰਜ ਅਤੇ ਸੁਨਹਿਰੀ ਮਸਜਿਦ ਦੇ ਵਿਚਕਾਰ ਸਥਿਤ



ਸੀ। ਦਿੱਲੀ ਸਰਕਾਰ ਵਲੋਂ ਇਹ ਫੈਸਲਾ ਲੈਣ ਦੇ ਬਾਵਜੂਦ ਵੀ ਕੇਂਦਰ ਸਰਕਾਰ ਕੋਤਵਾਲੀ ਨੂੰ ਗੁਰਦੁਆਰਾ ਕਮੇਟੀ ਨੂੰ ਦੇਣ ਲਈ ਤਿਆਰ ਨਹੀਂ ਸੀ। ਪ੍ਰੋ. ਮਲਹੋਤਰਾ ਨੇ ਇਸ ਸੰਬੰਧ ਵਿਚ ਦਿੱਲੀ ਦੇ ਉਸ ਸਮੇਂ ਦੇ ਉਪ-ਰਾਜਪਾਲ ਸ੍ਰੀ ਅਦਿਤਿਆਨਾਥ ਝਾਅ ਦੀ ਮਦਦ ਲਈ। ਦੋ ਸਾਲ ਦੀ ਮਿਹਨਤ ਬਾਅਦ ਇਹ ਫੈਸਲਾ ਹੋਇਆ ਕਿ ਕੋਤਵਾਲੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰ ਦਿਤੀ ਜਾਵੇ ਪਰ ਕੇਂਦਰ ਸਰਕਾਰ ਇਸ ਜ਼ਮੀਨ ਦੀ ਕੀਮਤ ਵਸੂਲ ਕਰੇਗੀ।

ਪ੍ਰੋ. ਮਲਹੋਤਰਾ ਨੇ ਕਾਰਜਕਾਰੀ ਕੌਂਸਲ ਵਿਚ ਫਿਰ ਮਤਾ ਪਾਸ ਕਰਾਇਆ ਕਿ ਕੋਤਵਾਲੀ ਦੇ ਬਦਲੇ ਜਿਹੜੀ ਰਕਮ ਕੇਂਦਰ ਸਰਕਾਰ ਵਸੂਲ ਕਰੇਗੀ, ਉਹ ਦਿੱਲੀ ਸਰਕਾਰ ਆਪਣੇ ਖਜ਼ਾਨੇ ਵਿਚੋਂ ਦੇਵੇਗੀ, ਇਸ ਤਰ੍ਹਾਂ ਦਿੱਲੀ ਸਰਕਾਰ ਨੇ 16 ਲੱਖ ਰੁਪਏ ਦੀ ਰਕਮ ਕੋਤਵਾਲੀ ਦੀ ਕੀਮਤ ਵਜੋਂ ਅਦਾ ਕੀਤੀ। ਇਸ ਸਾਰੀ ਕਾਰਵਾਈ ਲਈ ਇਕੋ ਇਕ ਵਿਅਕਤੀ ਪ੍ਰੋ. ਵਿਜੇ ਕੁਮਾਰ ਮਲਹੋਤਰਾ ਜ਼ਿੰਮੇਵਾਰ ਹੈ, ਜਿਸ ਨੇ ਸਿੱਖ ਭਾਵਨਾਵਾਂ ਦਾ ਖ਼ਿਆਲ ਕਰਦਿਆਂ ਕੋਤਵਾਲੀ ਨੂੰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰਨ ਵਿਚ ਅਹਿਮ ਰੋਲ ਅਦਾ ਕੀਤਾ। ਇਹੋ ਹੀ ਕਾਰਨ ਹੈ ਕਿ ਅੱਜ ਅਜਿਹੇ ਭੀੜ-ਭੜੱਕੇ ਵਾਲੇ ਇਲਾਕੇ ਵਿਚ ਵੱਡਾ ਗੁਰਦੁਆਰਾ ਅਤੇ ਸਰ੍ਹਾਂ ਬਣੀ ਹੋਈ ਹੈ ਅਤੇ ਹਜ਼ਾਰਾਂ ਸੰਗਤਾਂ ਰੋਜ਼ ਗੁਰਦੁਆਰਾ ਸੀਸ ਗੰਜ ਸਾਹਿਬ ਜੀ ਦੇ ਦਰਸ਼ਨ ਕਰਦੀਆਂ ਹਨ।

ਅੱਜ ਜਦੋਂ ਪੰਜਾਬੀ ਨੂੰ ਦਿੱਲੀ ਦੀ ਦੂਜੀ ਭਾਸ਼ਾ ਬਣਾਉਣ ਦਾ ਐਲਾਨ ਹੋਇਆ ਤਾਂ ਸੈਂਕੜੇ ਹੀ ਸੰਸਥਾਵਾਂ ਖੁੰਬਾਂ ਵਾਂਗੂੰ ਉੱਗ ਪਈਆਂ ਤੇ ਇਹ ਅਧਿਕਾਰ ਜਿਤਾਉਣ ਲੱਗੀਆਂ ਕਿ ਦਿੱਲੀ 'ਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦਿਵਾਉਣ ਵਿਚ ਉਹਨਾਂ ਦਾ ਹੱਥ ਹੈ।

ਪਰ ਇਹ ਬਹੁਤ ਘੱਟ ਲੋਕ ਜਾਣਦੇ ਹਨ ਕਿ ਪੰਜਾਬੀ ਨੂੰ ਦੂਸਰੀ ਸਰਕਾਰੀ ਜ਼ਬਾਨ ਬਣਾਉਣ ਦਾ ਅੰਦੋਲਨ ਵੀ ਪ੍ਰੋ. ਵਿਜੇ ਕੁਮਾਰ ਮਲਹੋਤਰਾ ਨੇ ਸ਼ੁਰੂ ਕੀਤਾ ਸੀ। ਇਹ ਗੱਲ ਸੱਠਵਿਆਂ ਦੀ ਹੈ। ਜਦੋਂ 1961 ਦੀ ਮਰਦਮਸ਼ੁਮਾਰੀ ਦੇ ਆਂਕੜੇ 1964 ਵਿਚ ਪ੍ਰਕਾਸ਼ਿਤ ਹੋਏ ਤਾਂ ਪ੍ਰੋ. ਮਲਹੋਤਰਾ ਨੇ ਇਸ ਤੱਥ ਨੂੰ ਮੱਦੇ-ਨਜ਼ਰ ਰਖਦਿਆਂ ਕਿ ਦਿੱਲੀ ਵਿਚ ਹਿੰਦੀ ਤੋਂ ਬਾਅਦ ਪੰਜਾਬੀ ਬੋਲਣ ਵਾਲੇ ਦੂਜੇ ਨੰਬਰ 'ਤੇ ਹਨ ਅਤੇ ਇਹਨਾਂ ਦੀ ਗਿਣਤੀ ਉਰਦੂ ਭਾਸ਼ੀ ਲੋਕਾਂ ਨਾਲੋਂ ਵਧੇਰੇ ਹੈ। ਇਸ ਲਈ ਪੰਜਾਬੀ ਨੂੰ ਦੂਜੀ ਭਾਸ਼ਾ ਬਣਾਇਆ ਜਾਣਾ ਚਾਹੀਦਾ ਹੈ, ਉਹਨਾਂ ਨੇ ਦਿੱਲੀ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦੇਣ ਦੀ ਆਵਾਜ਼ ਉਠਾਈ।

ਪ੍ਰੋ. ਮਲਹੋਤਰਾ ਨੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਸ ਸਮੇਂ ਦੇ ਪ੍ਰਧਾਨ ਜਥੇਦਾਰ ਸੰਤੋਖ ਸਿੰਘ ਅਤੇ ਦਿੱਲੀ ਅਕਾਲੀ ਦਲ ਦੇ ਪ੍ਰਧਾਨ ਸ. ਅਵਤਾਰ ਸਿੰਘ ਕੋਹਲੀ ਨਾਲ ਮਿਲ ਕੇ ਇਕ ਬਿਆਨ ਜਾਰੀ ਕਰਕੇ ਇਹ ਮੰਗ ਕੀਤੀ ਕਿ ਦਿੱਲੀ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦਿਤਾ ਜਾਵੇ ਕਿਉਂਕਿ ਦਿੱਲੀ ਵਿਚ ਪੰਜਾਬੀ ਬੋਲਣ ਵਾਲੇ ਲੋਕਾਂ ਦੀ ਬਹੁਗਿਣਤੀ ਹੈ। ਉਰਦੂ ਨੂੰ ਸਰਕਾਰੀ ਕੰਮ-ਕਾਜ ਵਿਚ ਸਹੂਲਤਾਂ ਮੁਹੱਈਆ ਕਰਾਈਆਂ ਜਾ ਰਹੀਆਂ ਹਨ ਪਰ ਪੰਜਾਬੀ ਨੂੰ ਨਜ਼ਰ-ਅੰਦਾਜ਼ ਕੀਤਾ ਜਾ ਰਿਹਾ ਹੈ।

ਉਹਨਾਂ ਨੇ 1965 ਵਿਚ ਦਿੱਲੀ ਜਨਸੰਘ ਦੇ ਇਜਲਾਸ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਬਣਾਏ ਜਾਣ ਦਾ ਮਤਾ ਪਾਸ ਕਰਾਇਆ।

1978 ਵਿਚ ਜਦੋਂ ਫਿਰ ਦਿੱਲੀ ਵਿਚ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਉਦੋਂ ਸ੍ਰੀ ਕੇਦਾਰ ਨਾਥ ਸਾਹਨੀ ਮੁੱਖ ਕਾਰਜਕਾਰੀ ਪਾਰਸ਼ਦ ਬਣੇ। ਪ੍ਰੋ. ਮਲਹੋਤਰਾ ਨੇ ਸਰਕਾਰ ਉਤੇ ਜ਼ੋਰ ਪਾਇਆ ਅਤੇ ਕਾਰਜਕਾਰੀ ਪ੍ਰੀਸ਼ਦ ਵਿਚ ਮਤਾ ਪਾਸ ਕਰਾਇਆ ਕਿ 'ਦਿੱਲੀ ਵਿਚ ਜਿਹੜੀਆਂ ਸਹੂਲਤਾਂ ਉਰਦੂ ਨੂੰ ਦਿਤੀਆਂ ਜਾ ਰਹੀਆਂ ਹਨ ਉਹ ਪੰਜਾਬੀ ਭਾਸ਼ਾ ਨੂੰ ਵੀ ਦਿਤੀਆਂ ਜਾਣ।' ਇਸ ਤਰ੍ਹਾਂ ਦਿੱਲੀ ਵਿਚ ਪੰਜਾਬੀ ਨੂੰ ਸਰਕਾਰੀ ਕੰਮ-ਕਾਜ ਵਿਚ ਇਸਤੇਮਾਲ ਕਰਨ ਦਾ ਸ਼ਰਫ ਹਾਸਲ ਹੋਇਆ। ਦਿੱਲੀ ਪ੍ਰਸ਼ਾਸਨ ਵਿਚ ਪੰਜਾਬੀ ਸੈੱਲ ਬਣਿਆ। ਉਸ ਤੋਂ ਬਾਅਦ 1981 ਵਿਚ ਪੰਜਾਬੀ ਅਕਾਦਮੀ ਬਣੀ। ਇਹ ਮਹੱਤਵਪੂਰਨ ਫੈਸਲੇ ਪ੍ਰੋ. ਵਿਜੇ ਕੁਮਾਰ ਮਲਹੋਤਰਾ ਦੀ ਦੇਣ ਹਨ।

ਦਿੱਲੀ ਵਿਚ ਸੜਕਾਂ ਅਤੇ ਗਲੀਆਂ ਦੇ ਨਾਂ ਕੇਵਲ ਅੰਗਰੇਜ਼ੀ ਅਤੇ ਹਿੰਦੀ ਵਿਚ ਹੀ ਲਿਖੇ ਜਾਂਦੇ ਸਨ। ਪ੍ਰੋ. ਮਲਹੋਤਰਾ ਨੇ ਪੰਜਾਬੀ ਵਿਚ ਵੀ ਸੜਕਾਂ ਅਤੇ ਗਲੀਆਂ ਦੇ ਨਾਂ ਲਿਖਵਾਏ। ਇਹ ਆਦੇਸ਼ ਅੱਜ ਤੱਕ ਲਾਗੂ ਹਨ।

ਪੰਜਾਬੀ ਪ੍ਰੇਮੀਆਂ ਨੂੰ ਯਾਦ ਹੋਏਗਾ ਕਿ ਗਣਤੰਤਰ ਦਿਵਸ ਦੇ ਮੌਕੇ 'ਤੇ ਲਾਲ ਕਿਲ੍ਹਾ ਵਿਖੇ ਸਿਰਫ਼ ਹਿੰਦੀ ਕਵੀ ਸੰਮੇਲਨ ਅਤੇ ਉਰਦੂ ਮੁਸ਼ਾਇਰਾ ਹੁੰਦਾ ਸੀ। ਦਿੱਲੀ ਵਿਚ ਪੰਜਾਬੀਆਂ ਦੀ ਵੱਡੀ ਗਿਣਤੀ ਦੇ ਬਾਵਜੂਦ ਪੰਜਾਬੀ ਕਵੀ ਦਰਬਾਰ ਨਹੀਂ ਕਰਾਇਆ ਜਾਂਦਾ ਸੀ। ਉਹਨਾਂ ਦਿਨਾਂ 'ਚ ਲਾਲ ਕਿਲ੍ਹਾ ਰੱਖਿਆ ਮੰਤਰਾਲੇ ਅਧੀਨ ਸੀ ਅਤੇ ਇਸ ਸੰਬੰਧੀ ਫੈਸਲਾ ਵੀ ਰੱਖਿਆ ਮੰਤਰਾਲਾ ਹੀ ਕਰਦਾ ਸੀ। ਪ੍ਰੋ. ਵਿਜੇ ਕੁਮਾਰ ਮਲਹੋਤਰਾ ਨੇ ਰੱਖਿਆ ਮੰਤਰਾਲੇ ਨੂੰ ਲਿਖਿਆ ਕਿ ਹਿੰਦੀ ਅਤੇ ਉਰਦੂ ਵਾਂਗ ਲਾਲ ਕਿਲ੍ਹੇ ਵਿਚ ਪੰਜਾਬੀ ਕਵੀ ਦਰਬਾਰ ਕਰਾਉਣ ਦੀ ਵੀ ਆਗਿਆ ਦਿਤੀ ਜਾਵੇ। ਸ. ਸਵਰਨ ਸਿੰਘ ਉਸ ਸਮੇਂ ਰੱਖਿਆ ਮੰਤਰੀ ਸਨ। ਉਹਨਾਂ ਨੇ ਆਪਣੇ ਮਤਾਹਿਤ ਅਫ਼ਸਰਾਂ ਦੇ ਕਹਿਣ ਉਤੇ ਪੰਜਾਬੀ ਕਵੀ ਦਰਬਾਰ ਕਰਾਉਣ ਦੀ ਇਜਾਜ਼ਤ ਦੇਣ ਤੋਂ ਨਾਂਹ ਕਰ ਦਿਤੀ। ਪ੍ਰੋ. ਮਲਹੋਤਰਾ ਨੇ ਦੁਬਾਰਾ ਸ. ਸਵਰਨ ਸਿੰਘ ਨੂੰ ਪੱਤਰ ਲਿਖ ਕੇ ਬੇਨਤੀ ਕੀਤੀ ਕਿ ਦਿੱਲੀ ਵਿਚ ਪੰਜਾਬੀ ਬੋਲਣ ਵਾਲਿਆਂ ਦੀ ਬਹੁਗਿਣਤੀ ਹੈ ਅਤੇ ਪੰਜਾਬੀ ਕਵੀ ਦਰਬਾਰ ਦੀ ਇਜਾਜ਼ਤ ਨਾ ਦੇਣਾ ਪੰਜਾਬੀ ਨਾਲ ਧੱਕਾ ਹੈ। ਉਹਨਾਂ ਨੇ ਸਰਦਾਰ ਸਵਰਨ ਸਿੰਘ ਨੂੰ ਧਮਕੀ ਦਿਤੀ ਕਿ ਜੇ ਉਹਨਾਂ ਨੇ ਲਾਲ ਕਿਲ੍ਹੇ ਵਿਚ ਪੰਜਾਬੀ ਕਵੀ ਦਰਬਾਰ ਕਰਾਉਣ ਦੀ ਇਜਾਜ਼ਤ ਨਾ ਦਿਤੀ ਤਾਂ ਉਹ ਲਾਲ ਕਿਲ੍ਹੇ ਦੇ ਸਾਹਮਣੇ ਖੁੱਲ੍ਹੇ-ਆਮ ਇਹ ਕਵੀ ਦਰਬਾਰ ਕਰਾਉਣਗੇ। ਮਜਬੂਰਨ ਰੱਖਿਆ ਮੰਤਰਾਲੇ ਨੂੰ ਪੰਜਾਬ ਕਵੀ ਦਰਬਾਰ ਕਰਾਉਣ ਦੀ ਮਨਜ਼ੂਰੀ ਦੇਣੀ ਪਈ। ਉਦੋਂ ਤੋਂ ਲਾਲ ਕਿਲ੍ਹੇ ਵਿਚ ਪੰਜਾਬੀ ਕਵੀ ਦਰਬਾਰ ਹੁੰਦਾ ਰਿਹਾ ਜਿਹੜਾ 30-32 ਸਾਲ ਜਾਰੀ ਰਿਹਾ। ਹੁਣ ਭਾਵੇਂ ਲਾਲ ਕਿਲ੍ਹੇ ਵਿਚ ਕੋਈ ਵੀ ਕਵੀ ਸੰਮੇਲਨ, ਮੁਸ਼ਾਇਰਾ ਜਾਂ ਕਵੀ ਦਰਬਾਰ ਨਹੀਂ ਹੋ ਰਿਹਾ, ਪਰ ਗਣਤੰਤਰ ਦਿਵਸ ਦੇ ਸੰਬੰਧ ਵਿਚ ਕਵੀ ਦਰਬਾਰ ਕਰਾਉਣ ਦੀ ਰਵਾਇਤ ਬਾਦਸਤੂਰ ਜਾਰੀ ਹੈ।

ਏਥੇ ਹੀ ਬੱਸ ਨਹੀਂ 1984 ਵਿਚ ਸਿੱਖਾਂ ਦੇ ਕਤਲੇਆਮ ਤੋਂ ਕੌਣ ਵਾਕਿਫ਼ ਨਹੀਂ।



ਸਿੱਖ ਪਰਿਵਾਰਾਂ ਉਤੇ ਤਾਂ ਜਿਵੇਂ ਕਹਿਰ ਹੀ ਟੁੱਟ ਪਿਆ ਸੀ ਜਿਸ ਦਾ ਖ਼ਿਆਲ ਹੀ ਵਿਅਕਤੀ ਨੂੰ ਝੰਜੋੜ ਕੇ ਰੱਖ ਦਿੰਦਾ ਹੈ। ਆਪਣੀ ਹੀ ਸਰਕਾਰ ਅਤੇ ਆਪਣੇ ਹੀ ਲੋਕ ਮੌਤ ਦਾ ਨੰਗਾ ਨਾਚ ਵੇਖ ਰਹੇ ਸਨ। ਕਿਤੇ ਟਾਇਰ ਪਾ ਕੇ ਲੋਕ ਸਾੜੇ ਗਏ। ਕਿਤੇ ਮਿੱਟੀ ਦਾ ਤੇਲ ਪਾ ਕੇ ਘਰਾਂ ਦੇ ਘਰ ਥੇਹ ਬਣਾ ਦਿਤੇ ਗਏ। ਕੀਮਤੀ ਸਮਾਨ ਲੁੱਟ ਲਿਆ ਗਿਆ। ਦੁਕਾਨਾਂ ਸਾੜ ਦਿਤੀਆਂ ਗਈਆਂ। ਬੱਸਾਂ ਅਤੇ ਗੱਡੀਆਂ ਵਿਚੋਂ ਲਾਹ-ਲਾਹ ਕੇ ਸਿੱਖਾਂ ਨੂੰ ਮਾਰਿਆ ਗਿਆ। ਦਿੱਲੀ ਪੁਲਿਸ ਨਾ ਕੇਵਲ ਮੂਕ ਦਰਸ਼ਕ ਬਣੀ ਰਹੀ ਸਗੋਂ ਗੁੰਡਿਆਂ ਨੂੰ ਸ਼ਹਿ ਦਿੰਦੀ ਰਹੀ। ਕੇਂਦਰ ਸਰਕਾਰ ਤੇ ਦਿੱਲੀ ਸਰਕਾਰ ਚੁੱਪ-ਚਾਪ ਤਮਾਸ਼ਾ ਵੇਖਦੀ ਰਹੀ। ਦਿੱਲੀ ਦੂਰਦਰਸ਼ਨ ਨੇ ਬਲਦੀ ਉਤੇ ਤੇਲ ਪਾਉਣ ਦਾ ਕੰਮ ਕੀਤਾ। ਸਿੱਖ ਵਿਰੋਧੀ ਪ੍ਰਚਾਰ ਕਰਕੇ ਭੜਕੇ ਲੋਕਾਂ ਨੂੰ ਹੋਰ ਭਟਕਾਇਆ। ਉਦੋਂ ਤਾਂ ਰੱਬ ਹੀ ਦਿੱਲੀ ਦਾ ਮਾਲਕ ਸੀ। ਰਾਜਸੀ ਸਾਜਿਸ਼ ਅਧੀਨ ਹਜ਼ਾਰਾਂ ਮਾਸੂਮ ਤੇ ਬੇਗੁਨਾਹ ਲੋਕਾਂ ਦੀ ਬਲੀ ਚੜ੍ਹੀ।

ਸ੍ਰੀ ਵਿਜੇ ਕੁਮਾਰ ਮਲਹੋਤਰਾ ਨੇ ਉਸ ਸਮੇਂ ਆਪਣੇ ਸਾਥੀਆਂ ਦਾ ਇਕ ਗਰੁੱਪ ਬਣਾਇਆ ਤੇ ਹਰ ਥਾਂ ਪੁੱਜ ਕੇ ਬੇ-ਗੁਨਾਹ ਪਰਿਵਾਰਾਂ ਦੀ ਮਦਦ ਕੀਤੀ। ਮੈਨੂੰ ਯਾਦ ਹੈ ਕਿ ਉਹ ਇਕ ਦਿਨ ਸਵੇਰੇ-ਸਵੇਰੇ ਆਪਣੇ ਸਾਥੀਆਂ ਸਮੇਤ ਰਾਸ਼ਟਰਪਤੀ ਭਵਨ ਗਿਆਨੀ ਜ਼ੈਲ ਸਿੰਘ ਜੀ ਨੂੰ ਆਪ ਮਿਲੇ ਤੇ ਦੱਸਿਆ ਕਿ ਗਾਜ਼ੀਆਬਾਦ ਅਤੇ ਸਾਹਿਬਾਬਾਦ ਵਿਚਕਾਰ ਰੇਲ-ਗੱਡੀਆਂ ਵਿਚੋਂ ਸਿੱਖਾਂ ਨੂੰ ਲਾਹ-ਲਾਹ ਕੇ ਮਾਰਿਆ ਜਾ ਰਿਹਾ ਹੈ। ਮਲਹੋਤਰਾ ਜੀ ਆਪ ਵਰਕਰਾਂ ਸਮੇਤ ਉਥੇ ਪੁੱਜੇ ਅਤੇ ਗੁੰਡਿਆਂ ਦੇ ਹੱਥੋਂ ਕਈ ਸਿੱਖਾਂ ਨੂੰ ਬਚਾਇਆ। ਇਥੇ ਹੀ ਬੱਸ ਨਹੀਂ, ਮਲਹੋਤਰਾ ਜੀ ਨੇ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਅਤੇ ਸ੍ਰੀ ਅਡਵਾਨੀ ਜੀ ਨੂੰ ਨਾਲ ਲੈ ਕੇ ਉਸ ਵਕਤ ਦੇ ਗ੍ਰਹਿ ਮੰਤਰੀ ਸ੍ਰੀ ਨਰਸਿਮ੍ਹਾ ਰਾਓ ਨਾਲ ਮੁਲਾਕਾਤ ਕੀਤੀ ਅਤੇ ਦਿੱਲੀ ਨੂੰ ਫੌਜ ਦੇ ਹਵਾਲੇ ਕਰਨ ਦੀ ਮੰਗ ਕੀਤੀ। ਗਿਆਨੀ ਜ਼ੈਲ ਸਿੰਘ ਜੀ ਰਾਸ਼ਟਰਪਤੀ ਹੁੰਦਿਆਂ ਹੋਇਆਂ ਵੀ ਆਪ ਮਜਬੂਰ ਸਨ ਤੇ ਉਹ ਵੀ ਮਲਹੋਤਰਾ ਜੀ ਨੂੰ ਟੈਲੀਫੋਨ ਕਰਕੇ ਕਈ ਥਾਂ ਭੇਜਦੇ ਰਹੇ ਤਾਂ ਜੋ ਮੁਹੱਲਿਆਂ ਵਿਚ ਸਿੱਖਾਂ ਨੂੰ ਬਚਾਇਆ ਜਾ ਸਕੇ।

ਮਲਹੋਤਰਾ ਜੀ ਤੇ ਉਹਨਾਂ ਦੇ ਸਾਥੀਆਂ ਨੇ ਪੀੜਤ ਲੋਕਾਂ ਨੂੰ ਕੈਂਪ ਵਿਚ ਪਹੁੰਚਾਇਆ ਤੇ ਕੈਂਪਾਂ ਦੀ ਮਦਦ ਵੀ ਕੀਤੀ। ਇਸ ਲਈ ਮਲਹੋਤਰਾ ਜੀ ਨੂੰ ਦਿੱਲੀ ਦੇ ਸਿੱਖ ਇਕ ਦੋਸਤ ਵਜੋਂ ਅਤੇ ਔਖੀ ਘੜੀ ਕੰਮ ਆਉਣ ਵਾਲੇ ਲੀਡਰ ਵਜੋਂ ਜਾਣਦੇ ਹਨ।

ਸ਼ਾਹਦਰਾ ਦਾ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਸ੍ਰੀ ਗੁਰੂ ਨਾਨਕ ਨੇਤਰ ਹਸਪਤਾਲ, ਸ੍ਰੀ ਗੁਰੂ ਤੇਗ ਬਹਾਦਰ ਨਗਰ ਅਤੇ ਸੈਂਕੜੇ ਸੜਕਾਂ, ਹਸਪਤਾਲਾਂ, ਪਾਰਕਾਂ, ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਨਾਮ ਸਿੱਖ ਗੁਰੂਆਂ ਅਤੇ ਮਹਾਂਪੁਰਖਾਂ ਦੇ ਨਾਵਾਂ 'ਤੇ ਰੱਖਣ ਵਿਚ ਪ੍ਰੋ. ਮਲਹੋਤਰਾ ਨੇ ਅਹਿਮ ਭੂਮਿਕਾ ਨਿਭਾਈ ਹੈ।

ਪ੍ਰੋ. ਵਿਜੇ ਕੁਮਾਰ ਮਲਹੋਤਰਾ ਨਾਲ ਮੇਰਾ ਸੰਬੰਧ ਇੰਡੀਅਨ ਓਲੰਪਿਕ ਐਸੋਸੀਏਸ਼ਨ ਦੇ ਕਾਰਨ ਹੈ ਜੋ ਕਿ ਦੇਸ਼ ਦੀ ਸਭ ਤੋਂ ਵੱਡੀ ਖੇਡ ਸੰਸਥਾ ਹੈ। ਮਲਹੋਤਰਾ ਜੀ ਦੀ ਰੁਚੀ ਖੇਡਾਂ ਵਿਚ ਬਹੁਤ ਦੇਰ ਤੋਂ ਹੈ ਜਦੋਂ ਉਹ 1966 ਵਿਚ ਦਿੱਲੀ ਦੇ ਮੁੱਖ ਕਾਰਜਕਾਰੀ ਪਾਰਸ਼ਦ ਬਣੇ। ਉਸ ਸਮੇਂ ਦਿੱਲੀ ਵਿਚ ਸਟੇਡੀਅਮ ਬਣਾਉਣ, ਖਿਡਾਰੀਆਂ ਨੂੰ ਉਤਸ਼ਾਹ ਦੇਣ ਅਤੇ

ਖੇਡਾਂ ਦੀਆਂ ਕਈ ਸੰਸਥਾਵਾਂ ਬਣਾਉਣ ਵਿਚ ਮਲਹੋਤਰਾ ਜੀ ਨੇ ਵੱਡੀ ਅਗਵਾਈ ਦਿਤੀ ਜਿਸ ਦਾ ਲਾਭ ਕੇਵਲ ਦਿੱਲੀ ਨੂੰ ਹੀ ਨਹੀਂ ਸਾਰੇ ਦੇਸ਼ ਨੂੰ ਮਿਲਿਆ। 1984 ਦੀਆਂ ਏਸ਼ੀਆਈ ਖੇਡਾਂ ਦੀ ਪਹਿਲੀ ਆਰਗੇਨਾਈਜ਼ਿੰਗ ਕਮੇਟੀ ਦੇ ਚੇਅਰਮੈਨ ਵੀ ਸ੍ਰੀ ਮਲਹੋਤਰਾ ਜੀ ਹਨ। ਸਰਕਾਰ ਬਦਲਣ ਕਰਕੇ ਉਹ ਚੇਅਰਮੈਨ ਬਦਲੇ ਗਏ ਪਰ ਏਸ਼ਿਆਈ ਖੇਡਾਂ ਦਿੱਲੀ ਵਿਚ ਕਰਾਉਣ ਦਾ ਬਹੁਤ ਵੱਡਾ ਹਿੱਸਾ ਸ੍ਰੀ ਮਲਹੋਤਰਾ ਜੀ ਨੂੰ ਜਾਂਦਾ ਹੈ। ਤੀਰ-ਅੰਦਾਜ਼ੀ ਵੀ ਇਹਨਾਂ ਨੇ ਭਾਰਤ ਵਿਚ ਆਰੰਭ ਕਰਵਾਈ। ਅੱਜ ਭਾਰਤ ਦੀ ਤੀਰ-ਅੰਦਾਜ਼ੀ ਦੁਨੀਆਂ ਵਿਚ ਪ੍ਰਸਿੱਧ ਹੋ ਚੁੱਕੀ ਹੈ। ਸ੍ਰੀ ਮਲਹੋਤਰਾ 1974 'ਚ ਤਹਿਰਾਨ ਵਿਚ ਹੋਈਆਂ ਏਸ਼ਿਆਈ ਖੇਡਾਂ ਵਿਚ ਭਾਰਤੀ ਟੀਮ ਦੇ ਮੁਖੀ ਸਨ ਤੇ 1978 ਵਿਚ ਕੈਨੇਡਾ ਦੀਆਂ ਕਾਮਨਵੈਲਥ ਖੇਡਾਂ ਦੇ ਵੀ ਮੁਖੀ ਸਨ। ਭਾਰਤੀ ਖੇਡਾਂ ਵਿਚ ਉਹਨਾਂ ਦਾ ਨਾਂ ਬਹੁਤ ਪ੍ਰਸਿੱਧ ਹੈ ਅਤੇ ਉਹਨਾਂ ਦੀ ਹਿੰਮਤ ਨਾਲ ਅੱਜ ਭਾਰਤੀ ਖਿਡਾਰੀ ਵੱਡੀਆਂ ਮੱਲਾਂ ਮਾਰ ਰਹੇ ਹਨ।

ਮਲਹੋਤਰਾ ਜੀ ਪਿਛਲੇ 50 ਸਾਲਾਂ ਤੋਂ ਸਿਆਸਤ ਵਿਚ ਹਨ, ਵੱਡੀਆਂ ਪਦਵੀਆਂ ਵੀ ਲੈ ਚੁੱਕੇ ਹਨ ਤੇ ਕਈ ਵਾਰ ਮੈਂਬਰ ਪਾਰਲੀਮੈਂਟ ਬਣੇ, ਕਈ ਕਮੇਟੀਆਂ ਦੇ ਚੇਅਰਮੈਨ ਅਤੇ ਮੈਂਬਰ ਰਹੇ। ਉਹ ਦਿੱਲੀ ਦੇ ਮੁੱਖ ਕਾਰਜਕਾਰੀ ਪਾਰਸ਼ਦ ਵੀ ਰਹੇ। ਅੱਜ ਤੱਕ ਇਹਨਾਂ ਦੀ ਦਿਆਨਤਦਾਰੀ 'ਤੇ ਕੋਈ ਉਂਗਲ ਨਹੀਂ ਉਠਾ ਸਕਿਆ। ਉਹ ਉੱਚ ਕੋਟੀ ਦੇ ਬੁਲਾਰੇ ਤੇ ਕਈ ਕਿਤਾਬਾਂ ਦੇ ਲੇਖਕ ਹਨ।

(ਮਾਰਚ 2004)



# 60
# ਨੇੜਿਓਂ ਤੱਕਿਆ ਡਾ. ਮਨੋਹਰ ਸਿੰਘ ਗਿੱਲ

ਅੱਜ ਕੱਲ੍ਹ ਖ਼ਬਰਾਂ ਵਿਚ ਸ. ਮਨੋਹਰ ਸਿੰਘ ਗਿੱਲ ਦੀ ਚਰਚਾ ਹੈ। ਜਦੋਂ ਤੋਂ ਇਹਨਾਂ ਦਾ ਰਾਜ ਸਭਾ ਲਈ ਨਾਮ ਸਾਹਮਣੇ ਆਇਆ ਹੈ ਉਦੋਂ ਤੋਂ ਕਈ ਕਿਸਮ ਦੀਆਂ ਖ਼ਬਰਾਂ ਪੰਜਾਬ ਦੇ ਅਖ਼ਬਾਰਾਂ ਵਿਚ ਛਪ ਰਹੀਆਂ ਹਨ। ਮੈਂ 1958 ਤੋਂ ਸ. ਮਨੋਹਰ ਸਿੰਘ ਗਿੱਲ ਨੂੰ ਜਾਣਦਾ ਹਾਂ ਜਦੋਂ ਇਹ ਆਈ.ਏ.ਐਸ. ਅਫਸਰ ਬਣੇ ਸਨ। ਉਦੋਂ ਇਹ ਆਪਣੇ ਸਾਰੇ ਬੈਚ ਦੇ ਨਾਲ ਭਾਖੜਾ ਡੈਮ ਦੇਖਣ ਆਏ ਸਨ। ਮੈਂ ਉਸ ਵਕਤ ਭਾਖੜਾ ਨੰਗਲ ਪ੍ਰਾਜੈਕਟ ਦਾ ਪਬਲਿਕ ਰਿਲੇਸ਼ਨ ਅਫਸਰ ਲੱਗਾ ਹੋਇਆ ਸਾਂ। ਉਹਨਾਂ ਦੇ ਬੈਚ ਵਿਚ ਮੇਰੀ ਭੂਆ ਦਾ ਲੜਕਾ ਸ. ਕੁਲਵੰਤ ਸਿੰਘ ਜੋ ਹਰਿਆਣੇ ਦਾ ਚੀਫ ਸੈਕਟਰੀ ਬਣ ਕੇ ਰਿਟਾਇਰ ਹੋਇਆ ਹੈ, ਵੀ ਨਾਲ ਸੀ। ਮੈਂ ਆਪਣੇ ਘਰ ਇਹਨਾਂ ਨੂੰ ਬੁਲਾਇਆ ਤੇ ਪਹਿਲੀ ਵਾਰ ਮੇਰੀ ਗਿੱਲ ਸਾਹਿਬ ਨਾਲ ਵਾਕਫੀ ਹੋਈ। ਮੈਂ ਜਦੋਂ ਅਕਤੂਬਰ 1960 ਵਿਚ ਭਾਖੜੇ ਤੋਂ ਬਦਲ ਕੇ ਡੀ.ਪੀ.ਆਰ.ਓ. ਨਾਰਨੌਲ ਲੱਗਿਆ ਤਾਂ ਉਦੋਂ ਗਿੱਲ ਸਾਹਿਬ ਦੀ ਪਹਿਲੀ ਨਿਯੁਕਤੀ ਐਸ.ਡੀ.ਐਮ. ਮਹਿੰਦਰਗੜ੍ਹ ਹੋਈ। ਨਾਰਨੌਲ ਬੜਾ ਪਛੜਿਆ ਇਲਾਕਾ ਹੋਣ ਕਰਕੇ ਤੇ ਪੰਜਾਬ ਦੇ ਇਕ ਕੋਨੇ ਵਿਚ ਹੋਣ ਕਰਕੇ ਅਫਸਰਾਂ ਦਾ ਆਪਸ ਵਿਚ ਤਾਲਮੇਲ ਬੜਾ ਵਧੀਆ ਸੀ। ਇਕੱਠੇ ਟੂਰ ਕਰਨਾ, ਕਈ ਪਾਰਟੀਆਂ ਕਰਨੀਆਂ ਤਾਂ ਜੋ ਸਭ ਦਾ ਜੀਅ ਲੱਗਾ ਰਹੇ। ਗਿੱਲ ਸਾਹਿਬ ਨੇ ਆਪਣੇ ਕੰਮ ਦੀ ਧਾਂਕ ਜਮਾਈ। ਉਸ ਸਾਲ 26 ਜਨਵਰੀ ਨੂੰ ਗਣਤੰਤਰ ਦਿਵਸ ਲਈ ਸ. ਪ੍ਰਤਾਪ ਸਿੰਘ ਕੈਰੋਂ ਮਹਿੰਦਰਗੜ੍ਹ ਆਏ। ਬਹੁਤ ਵਧੀਆ ਪ੍ਰਬੰਧ ਹੋਇਆ ਤੇ ਕੈਰੋਂ ਸਾਹਿਬ ਵੀ ਗਦ-ਗਦ ਹੋਏ। ਉਹਨਾਂ ਦਿਨਾਂ ਵਿਚ ਹੀ ਗਿੱਲ ਸਾਹਿਬ ਮਾਊਂਟੇਨੀਅਰਿੰਗ ਕੋਰਸ ਲਈ ਲਏ ਤੇ ਉਹਨਾਂ ਨੇ ਤੇਨ ਸਿੰਘ ਜਿਸ ਨੇ 1965 ਵਿਚ ਮਾਊਂਟ ਐਵਰੈਸਟ ਚੋਟੀ 'ਤੇ ਪੈਰ ਰੱਖਿਆ, ਉਦੋਂ ਗਿੱਲ ਸਾਹਿਬ ਦੇ ਸੰਬੰਧ ਉਹਨਾਂ ਨਾਲ ਜੁੜੇ। ਜਿਹੜੀ ਟੀਮ ਮਾਊਂਟ ਐਵਰੇਸਟ ਗਈ ਸੀ ਉਹ ਇਹਨਾਂ ਨਾਲ ਹੀ ਪਹਾੜਾਂ ਦੀਆਂ ਟੀਸੀਆਂ 'ਤੇ ਚੜ੍ਹ ਗਏ। ਉਹਨਾਂ ਇਸ ਵਿਸ਼ੇ 'ਤੇ ਬੜਾ ਸ਼ੌਂਕ ਰੱਖਿਆ ਤੇ 2 ਸਾਲ ਪਹਿਲਾਂ ਭਾਰਤ ਮਾਊਂਟੇਨੀਅਰਿੰਗ ਐਸੋਸੀਏਸ਼ਨ ਦੇ ਪ੍ਰਧਾਨ ਵੀ ਬਣੇ। ਗਿੱਲ ਸਾਹਿਬ ਨੂੰ ਫੋਟੋ ਖਿੱਚਣ ਦਾ ਬੜਾ ਸ਼ੌਂਕ ਹੈ ਤੇ ਉਹ ਸ਼ੌਂਕ ਉਹਨਾਂ ਦੇ ਨਾਲ-ਨਾਲ ਵਧਦਾ ਹੀ ਰਿਹਾ। ਨਾਰਨੌਲ ਤੋਂ ਇਹ ਕੋਆਪਰੇਟਿਵ ਮਹਿਕਮੇ ਦੇ ਜਾਇੰਟ ਰਜਿਸਟਰਾਰ ਲਗ ਕੇ ਜਲੰਧਰ ਆ ਗਏ। ਉਹਨਾਂ ਦੇ ਪਿਤਾ ਕਰਨਲ ਪ੍ਰਤਾਪ ਸਿੰਘ ਚੰਡੀਗੜ੍ਹ ਵਿਚ ਏਰੀਆ ਕਮਾਂਡ ਲੱਗੇ ਹੋਏ ਸਨ। ਉਹਨਾਂ ਦਿਨਾਂ ਵਿਚ ਹੀ ਸ. ਗਿੱਲ ਦਾ ਵਿਆਹ ਚੰਡੀਗੜ੍ਹ ਵਿਚ ਵਿਨੀ ਜੀ ਨਾਲ ਹੋਇਆ ਜਿਨ੍ਹਾਂ ਦੇ ਪਿਤਾ ਕਰਨਲ ਗਰੇਵਾਲ ਆਰਮੀ ਵਿਚ ਸਨ। ਮੈਨੂੰ ਉਦੋਂ ਦੀ

ਇਕ ਘਟਨਾ ਯਾਦ ਹੈ ਕਿ ਗਿੱਲ ਸਾਹਿਬ ਦੇ ਵਿਆਹ ਦੀ ਰਿਸੈਪਸ਼ਨ ਰੱਖੀ ਗਈ ਸੀ ਪਰ ਸ. ਪ੍ਰਤਾਪ ਸਿੰਘ ਕੈਰੋਂ ਦੀ ਅਚਾਨਕ ਮੌਤ ਹੋਣ ਕਾਰਨ ਇਹ ਰਿਸੈਪਸ਼ਨ ਰੱਦ ਕਰ ਦਿਤੀ ਗਈ। ਗਿੱਲ ਸਾਹਿਬ ਦਾ ਜੱਦੀ ਪਿੰਡ ਤਰਨਤਾਰਨ ਦੇ ਨੇੜੇ ਹੈ। ਉਹਨਾਂ ਦਾ ਇਕ ਭਰਾ ਮੇਜਰ ਜਨਰਲ ਹਿੰਮਤ ਸਿੰਘ ਫੌਜ ਵਿਚੋਂ ਰਿਟਾਇਰ ਹੋਇਆ ਹੈ। ਉਹਨਾਂ ਦੇ ਬਹਿਨੋਈ ਸ. ਬੀ.ਐਸ. ਬਰਾੜ ਹਰਿਆਣਾ ਪੁਲਿਸ ਵਿਚ ਡਾਇਰੈਕਟਰ ਜਨਰਲ ਰਿਟਾਇਰ ਹੋਏ ਹਨ। ਜਦੋਂ ਸ. ਪ੍ਰਤਾਪ ਸਿੰਘ ਕੈਰੋਂ ਨੇ ਲਾਹੌਰ ਸਪਿਤੀ ਦੇ ਇਲਾਕੇ ਨੂੰ ਇਕ ਵੱਖਰਾ ਜ਼ਿਲਾ ਬਣਾਇਆ ਤਾਂ ਉਦੋਂ ਸ. ਮਨੋਹਰ ਸਿੰਘ ਗਿੱਲ ਉਥੇ ਡਿਪਟੀ ਕਮਿਸ਼ਨਰ ਲੱਗੇ। ਬਰਫ਼ਾਂ ਨਾਲ ਢਕੇ ਇਲਾਕੇ ਵਿਚ ਗਿੱਲ ਸਾਹਿਬ ਨੇ ਬੜੀ ਡਿਵੈਲਪਮੈਂਟ ਕਰਾਈ ਤੇ ਇਲਾਕੇ ਦੀ ਸੇਵਾ ਕੀਤੀ। 1965 ਵਿਚ ਉਹ ਡਿਪਟੀ ਕਮਿਸ਼ਨਰ ਅੰਬਾਲਾ ਲੱਗੇ, ਜਿਥੇ ਮੈਂ ਕਾਫੀ ਦੇਰ ਤੋਂ ਡੀ.ਪੀ.ਆਰ.ਓ. ਸੀ। 1965 ਦੀ ਜੰਗ ਵਿਚ ਗਿੱਲ ਸਾਹਿਬ ਨੇ ਸ਼ਾਨਦਾਰ ਕੰਮ ਕੀਤਾ, ਫੌਜ ਦੀ ਪੂਰੀ ਮਦਦ ਕੀਤੀ। ਉਸ ਵਕਤ ਅੰਬਾਲਾ ਫੌਜ ਦਾ ਹੈਡ-ਕੁਆਰਟਰ ਬਣਿਆਂ। ਅੰਬਾਲੇ ਦੇ ਚਰਚ ਉਤੇ ਪਾਕਿਸਤਾਨੀ ਜਹਾਜ਼ ਨੇ ਆ ਕੇ ਬੰਬ ਸੁੱਟੇ। ਬੰਬ ਡਿੱਗਣ ਤੋਂ ਫੌਰਨ ਬਾਅਦ ਗਿੱਲ ਸਾਹਿਬ ਤੇ ਮੈਂ ਚਰਚ ਪੁੱਜੇ। ਗਿੱਲ ਸਾਹਿਬ ਦੇ ਦਰਜਨਾਂ ਟਰੱਕ ਸਮਾਨ ਦੇ ਭਰਕੇ ਆਪ ਬਾਰਡਰ ’ਤੇ ਜਾ ਕੇ ਲੈਫਟੀਨੈਂਟ ਜਨਰਲ ਰਜਿੰਦਰ ਸਿੰਘ ਸਪੈਰੋ ਦੇ ਹੈਡ-ਕੁਆਰਟਰ ਵਿਚ ਜੋ ਸਿਆਲਕੋਟ ਦੇ ਨੇੜੇ ਸੀ, ਉਥੇ ਜਾ ਕੇ ਵੰਡ ਕੇ ਆਏ। ਅੰਬਾਲੇ ਤੋਂ ਪਿਛੋਂ ਗਿੱਲ ਸਾਹਿਬ ਦੀ ਬਦਲੀ ਜਲੰਧਰ ਦੇ ਡਿਪਟੀ ਕਮਿਸ਼ਨਰ ਦੇ ਤੌਰ ’ਤੇ ਹੋਈ ਤੇ ਉਦੋਂ ਹੀ ਪੰਜਾਬ ਤੇ ਹਰਿਆਣਾ ਵੱਖ-ਵੱਖ ਹੋਏ। 1970 ਵਿਚ ਗਿੱਲ ਸਾਹਿਬ ਰਜਿਸਟਰਾਰ ਕੋਆਪਰੇਟਿਵ ਸੋਸਾਇਟੀਜ਼ ਬਣੇ। ਮੈਂ ਉਦੋਂ ਮਾਰਕਫੈੱਡ ਵਿਚ ਜਾਇੰਟ ਸਕੱਤਰ (ਵਿਕਾਸ) ਲੱਗਿਆ ਸਾਂ, ਉਸ ਵਕਤ ਗਿੱਲ ਸਾਹਿਬ ਨੇ ਕੋਆਪਰੇਟਿਵ ਲਹਿਰ ਵਿਚ ਬਹੁਤ ਵੱਡਾ ਯੋਗਦਾਨ ਪਾਇਆ। ਇਥੋਂ ਗਿੱਲ ਸਾਹਿਬ ਭਾਰਤ ਸਰਕਾਰ ਵਿਚ ਆ ਕੇ ਲੱਗ ਗਏ। ਇਹਨਾਂ ਦੀ ਇਕ ਹੋਰ ਬੜੀ ਵੱਡੀ ਸੇਵਾ ਹੈ ਕਿ ਜਦੋਂ ਇਹ ਟਰੇਨਿੰਗ ’ਤੇ ਕੈਂਬਰਿਜ ਯੂਨੀਵਰਸਿਟੀ ਇੰਗਲੈਂਡ ਗਏ ਉਥੇ ਉਹਨਾਂ ਨੇ ਸ਼ਹੀਦ ਊਧਮ ਸਿੰਘ ਦੀਆਂ ਚਿੱਠੀਆਂ ਲੱਭੀਆਂ ਅਤੇ ਉਹਨਾਂ ਦੀ ਇਕ ਕਿਤਾਬ ਛਾਪੀ ਅਤੇ ਜਦੋਂ ਮਗਰੋਂ ਗਿਆਨੀ ਜ਼ੈਲ ਸਿੰਘ ਜੀ ਮੁੱਖ ਮੰਤਰੀ ਬਣੇ। ਉਸ ਕਿਤਾਬ ਦੇ ਹਵਾਲੇ ਨਾਲ ਊਧਮ ਸਿੰਘ ਦੀਆਂ ਅਸਥੀਆਂ ਉਸ ਦੀ ਮੜ੍ਹੀ ਪੁੱਟ ਕੇ ਭਾਰਤ ਲਿਆਂਦੀਆਂ ਗਈਆਂ। ਜਦੋਂ ਸ. ਪ੍ਰਕਾਸ਼ ਸਿੰਘ ਬਾਦਲ 1977 ਵਿਚ ਮੁੱਖ ਮਤੰਰੀ ਬਣੇ ਤਾਂ ਉਹਨਾਂ ਨੇ ਸ. ਮਨੋਹਰ ਸਿੰਘ ਗਿੱਲ ਨੂੰ ਆਪਣਾ ਪ੍ਰਿੰਸੀਪਲ ਸੈਕਟਰੀ ਲਗਾਇਆ ਤੇ ਉਹਨਾਂ ਨੇ ਤਿੰਨ ਸਾਲ ਇਸ ਅਹੁਦੇ ’ਤੇ ਕੰਮ ਕੀਤਾ। 1980 ਵਿਚ ਗਿੱਲ ਸਾਹਿਬ ਨਾਇਜੀਰੀਆ ਵਿਚ ਵਰਲਡ ਬੈਂਕ ਵਲੋਂ ਪ੍ਰਾਜੈਕਟ ਇੰਚਾਰਜ ਲੱਗ ਕੇ ਉਥੇ ਚਲੇ ਗਏ। ਅਤੇ ਉਸ ਮੁਲਕ ਦੀ ਖੇਤੀਬਾੜੀ ਦੀ ਤਰੱਕੀ ਵਿਚ ਅਹਿਮ ਯੋਗਦਾਨ ਪਾਇਆ। ਉਥੋਂ ਵਾਪਸ ਆ ਕੇ ਉਹ ਪੰਜਾਬ ਵਿਚ ਡਿਵੈਲਪਮੈਂਟ ਕਮਿਸ਼ਨਰ ਬਣੇ। ਖੇਤੀਬਾੜੀ ਮਹਿਕਮੇ ਦਾ ਬਹੁਤ ਕੰਮ ਕੀਤਾ, ਬੜੀਆਂ ਨਵੀਆਂ ਸਕੀਮਾਂ ਚਲਾਈਆਂ ਤੇ ਉਥੋਂ ਹੀ ਭਾਰਤ ਸਰਕਾਰ ਦੇ ਖੇਤੀਬਾੜੀ ਸਕੱਤਰ ਬਣ ਕੇ ਦਿੱਲੀ ਚਲੇ ਗਏ। ਇਸ ਤੋਂ ਪਿਛੋਂ ਉਹ ਕੈਮੀਕਲ ਅਤੇ ਪੈਟਰੋ-ਕੈਮੀਕਲਜ਼ ਦੇ ਸਕੱਤਰ ਰਹੇ। ਭਾਰਤ ਦਾ ਕੈਬਨਿਟ ਸਕੱਤਰ ਬਣਨ ਦਾ ਮੌਕਾ ਆਇਆ ਤਾਂ ਇਕ ਮੁਸਲਮਾਨ ਮੈਂਬਰ ਪਾਰਲੀਮੈਂਟ ਨੇ ਇਕ ਮੁਸਲਮਾਨ



ਸਕੱਤਰ ਨੂੰ ਕੈਬਨਿਟ ਸਕੱਤਰ ਬਣਵਾਇਆ ਤੇ ਗਿੱਲ ਸਾਹਿਬ ਦਾ ਹੱਕ ਮਾਰਿਆ ਗਿਆ। ਉਸ ਤੋਂ ਬਾਅਦ ਇਹਨਾਂ ਨੂੰ ਚੋਣ ਕਮਿਸ਼ਨ ਦਾ ਮੈਂਬਰ ਬਣਾਇਆ ਗਿਆ। ਉਸ ਵਕਤ ਦੇ ਚੇਅਰਮੈਨ ਸ੍ਰੀ ਸੇਸ਼ਨ ਨੇ ਉਹਨਾਂ ਨਾਲ ਚੰਗਾ ਵਰਤਾਓ ਨਾ ਕੀਤਾ ਪਰ ਸੁਪਰੀਮ ਕੋਰਟ ਨੇ ਗਿੱਲ ਸਾਹਿਬ ਦੇ ਪੱਖ ਨੂੰ ਪੂਰਿਆ ਤੇ ਜਦੋਂ ਸੇਸ਼ਨ ਰਿਟਾਇਰ ਹੋਇਆ ਤਾਂ ਗਿੱਲ ਸਾਹਿਬ ਨੂੰ ਭਾਰਤ ਦਾ ਮੁੱਖ ਚੋਣ ਕਮਿਸ਼ਨਰ ਲਾਇਆ ਗਿਆ। ਉਹਨਾਂ ਨੇ ਇਸ ਪਦਵੀ ’ਤੇ ਰਹਿ ਕੇ ਬੜਾ ਨਾਂ ਕਮਾਇਆ। ਚੋਣ ਕਮਿਸ਼ਨ ਦੇ ਕੰਮ ਦੀ ਬੜੀ ਧਾਂਕ ਬੱਝੀ। ਦੋ ਵਾਰੀ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਨਿਰਪੱਖ ਕਰਵਾ ਕੇ ਦੁਨੀਆਂ ਵਿਚ ਭਾਰਤ ਦਾ ਨਾਂ ਉੱਚਾ ਕੀਤਾ। ਭਾਰਤ ਸਰਕਾਰ ਨੇ ਇਹਨਾਂ ਨੂੰ ‘ਪਦਮ ਵਿਭੂਸ਼ਨ’ ਜੋ ‘ਭਾਰਤ ਰਤਨ’ ਤੋਂ ਪਿਛੋਂ ਦੂਜਾ ਵੱਡਾ ਸਨਮਾਨ ਹੈ, ਨਾਲ ਸਨਮਾਨਿਤ ਕੀਤਾ। ਗਿੱਲ ਸਾਹਿਬ ਨੇ ਕਈ ਕਿਤਾਬਾਂ ਲਿਖੀਆਂ ਹਨ। ਉਹਨਾਂ ਨੇ ਪੀ.ਐਚ.ਡੀ. ਦੀ ਡਿਗਰੀ ਵੀ ਲਈ। ਉਹ ਬੜੇ ਚੰਗੇ ਬੁਲਾਰੇ ਹਨ। ਸਰਕਾਰੀ ਕਾਲਜ ਲੁਧਿਆਣੇ ਵਿਚ ਪੜ੍ਹਦੇ ਸਮੇਂ ਉਹਨਾਂ ਡੀਬੇਟਾਂ ਵਿਚ ਬੜੀਆਂ ਟਰਾਫੀਆਂ ਜਿੱਤੀਆਂ। ਗਿੱਲ ਸਾਹਿਬ ਦਾ ਨਾਂ ਭਾਰਤ ਦੇ ਉੱਚ ਕੋਟੀ ਦੇ ਕਾਮਯਾਬ ਅਫ਼ਸਰਾਂ ਵਿਚ ਆਉਂਦਾ ਹੈ। ਉਹ ਜਿਸ ਵੀ ਅਹੁਦੇ ’ਤੇ ਰਹੇ, ਕਾਮਯਾਬੀ ਹਾਸਲ ਕੀਤੀ।

(21 ਮਾਰਚ 2004)

# 61

# ਸ਼ਰਧਾਂਜਲੀ ਪ੍ਰੋ. ਜੋਗਿੰਦਰ ਸਿੰਘ ਜੀ ਨੂੰ

ਸਮੂਹ ਸਿੱਖ ਕੌਮ ਨੂੰ ਇਕ ਬਹੁਤ ਵੱਡੀ ਘਾਟ ਮਹਿਸੂਸ ਹੋਈ ਹੈ ਜੋ ਪ੍ਰੋ. ਜੋਗਿੰਦਰ ਸਿੰਘ ਜੀ ਕੁਝ ਦਿਨ ਪਹਿਲਾਂ ਅਕਾਲ ਚਲਾਣਾ ਕਰ ਗਏ। ਪ੍ਰਿੰ. ਸਤਿਬੀਰ ਸਿੰਘ ਦੀ ਪਰੰਪਰਾ ਨੂੰ ਇਹ ਬੜੇ ਸੁਚੱਜੇ ਢੰਗ ਨਾਲ ਚਲਾ ਰਹੇ ਸਨ। ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਪਿਛਲੇ 50 ਸਾਲ ਪਹਿਲਾਂ ਆਪਣੇ ਕੈਂਪਾਂ ਵਿਚ ਜੋ ਹੀਰੇ ਕੌਮ ਨੂੰ ਭੇਟ ਕੀਤੇ ਉਹਨਾਂ ਵਿਚ ਪ੍ਰੋ. ਜੋਗਿੰਦਰ ਸਿੰਘ ਚਮਕਦੇ ਸਿਤਾਰੇ ਵਾਂਗੂ ਉਭਰੇ। ਸਿੱਖ ਧਰਮ ਲਈ ਜੋ ਖੋਜ ਕਰਕੇ ਇਹਨਾਂ ਕਿਤਾਬਾਂ ਲਿਖੀਆਂ, ਲੇਖ ਲਿਖੇ ਅਤੇ ਆਪਣੇ ਲੈਕਚਰਾਂ ਰਾਹੀਂ ਸੇਵਾ ਕੀਤੀ ਉਸਦੀ ਮਿਸਾਲ ਘੱਟ ਹੀ ਮਿਲਦੀ ਹੈ। ਪ੍ਰੋ. ਜੋਗਿੰਦਰ ਸਿੰਘ 40 ਸਾਲ ਖਾਲਸਾ ਕਾਲਜ, ਦਿੱਲੀ ਦੇ ਪੰਜਾਬੀ ਦੇ ਅਧਿਆਪਕ ਰਹੇ ਅਤੇ ਪਿਛਲੇ ਸਾਲ ਹੀ ਇਹ ਆਪਣੀ ਪਦਵੀ ਤੋਂ ਸੇਵਾਮੁਕਤ ਹੋਏ। ਹਜ਼ਾਰਾਂ ਵਿਦਿਆਰਥੀ ਅੱਜ ਉਹਨਾਂ ਨੂੰ ਯਾਦ ਕਰ ਰਹੇ ਹਨ ਜਿਨ੍ਹਾਂ ਦੀਆਂ ਜ਼ਿੰਦਗੀਆਂ ਨੂੰ ਉਹਨਾਂ ਨੇ ਸਵਾਰਿਆ ਸੀ। ਪ੍ਰਿੰ. ਸਤਿਬੀਰ ਸਿੰਘ ਅਤੇ ਪ੍ਰੋ. ਜੋਗਿੰਦਰ ਸਿੰਘ ਇਕ ਟਕਸਾਲ ਬਣ ਕੇ ਉਭਰੇ ਸਨ। ਇਹਨਾਂ ਦੋਵਾਂ ਨੇ ਰਾਜਸੀ ਉਲਝਣ ਤੋਂ ਆਪਣੇ ਆਪ ਤੋਂ ਦੂਰ ਰਖਕੇ ਕੇਵਲ ਧਰਮ ਦੇ ਪ੍ਰਚਾਰ ਲਈ ਐਸੀ ਲੀਹ ਪਾਈ ਜੋ ਅੱਜ ਹਰ ਸਿੱਖ ਵਿਦਵਾਨ ਨੂੰ ਅਪਨਾਉਣੀ ਚਾਹੀਦੀ ਹੈ। ਸਿੱਖ ਧਰਮ ਨੂੰ ਉਹਨਾਂ ਸੱਚੇ ਤੇ ਸੁੱਚੇ ਵਿਦਵਾਨਾਂ ਦੀ ਲੋੜ ਹੈ ਜੋ ਧਰਮ ਦੀ ਵਿਆਖਿਆ ਕਰਨ ਅਤੇ ਇਸ ਨਾਲ ਗੁਰੂ ਦੀ ਸਿੱਖਿਆ ਲੋਕਾਂ ਤੱਕ ਪਹੁੰਚਾਉਣ। ਕੋਈ ਮੈਗਜ਼ੀਨ ਚੁੱਕ ਲਵੋ, ਕੋਈ ਅਖ਼ਬਾਰ ਵੇਖ ਲਵੋ ਪ੍ਰੋ. ਜੋਗਿੰਦਰ ਸਿੰਘ ਦਾ ਲੇਖ ਉਸ ਵਿਚ ਹੋਵੇਗਾ। ਹਰ ਗੁਰਪੁਰਬ 'ਤੇ ਉਹ ਇਕ ਪੈਂਫਲੇਟ ਛਾਪ ਕੇ ਵੰਡਦੇ ਸਨ। ਹਰ ਰੋਜ਼ ਸਵੇਰੇ 8 ਵਜੇ ਤੋਂ 9 ਵਜੇ ਤੱਕ ਪੰਜਾਬੀ ਬਾਗ ਦੇ ਗੁਰਦੁਆਰੇ ਹਾਜ਼ਰੀ ਭਰਦੇ ਸਨ। ਹਰ ਗੁਰਪੁਰਬ ਤੇ ਸਾਰਾ ਦਿਨ ਗੁਰਦੁਆਰੇ ਦੇ ਦੀਵਾਨ ਵਿਚ ਬੈਠਦੇ ਸਨ। ਸਿਆਸੀ ਲੀਡਰ ਉਨ੍ਹਾਂ ਦੇ ਸਾਰੇ ਹੀ ਵਾਕਫ਼ ਸਨ ਪਰ ਕਦੇ ਵੀ ਉਹ ਰਾਜਸੀ ਵਾਦ ਵਿਵਾਦ ਵਿਚ ਨਹੀਂ ਪਏ। 1975 ਤੋਂ ਉਹ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਚਲੇ ਆ ਰਹੇ ਸਨ। ਗੁਰਦੁਆਰਾ ਕਮੇਟੀ ਦੇ ਜਨਰਲ ਸਕੱਤਰ ਵੀ ਰਹੇ, ਐਗਜ਼ੀਕਿਊਟਿਵ ਮੈਂਬਰ ਵੀ ਰਹੇ ਅਤੇ ਧਰਮ ਪ੍ਰਚਾਰ ਕਮੇਟੀ ਦੇ ਚੇਅਰਮੈਨ ਵੀ ਰਹੇ। ਸਟੇਜ ਦੇ ਉਹ ਧਨੀ ਸਨ ਤੇ ਹਰ ਕੋਈ ਉਨ੍ਹਾਂ ਨੂੰ ਹੀ ਬੇਨਤੀ ਕਰਦਾ ਸੀ ਕਿ ਉਹ ਸਟੇਜ ਪ੍ਰੋਗਰਾਮ ਨਿਭਾਉਣ। ਹਰ ਗੁਰਪੁਰਬ, ਕੀਰਤਨ ਦਰਬਾਰ ਦੀ ਕਾਮਯਾਬੀ ਪ੍ਰੋ. ਜੋਗਿੰਦਰ ਸਿੰਘ ਦੇ ਸਿਰ ਹੁੰਦੀ ਸੀ। ਦਿੱਲੀ ਦੇ ਸਿੱਖ ਸਮਾਜ ਵਿਚ ਪ੍ਰੋ. ਜੋਗਿੰਦਰ ਸਿੰਘ ਸਭ ਦਾ ਹਰਮਨ-ਪਿਆਰਾ ਸੀ ਅਤੇ ਹਰ ਕੋਈ ਇਹ ਕਹਿੰਦਾ ਸੀ ਕਿ ਪ੍ਰੋ. ਜੋਗਿੰਦਰ ਸਿੰਘ ਉਸ ਦੇ ਨੇੜੇ ਹੈ। ਉਨ੍ਹਾਂ ਦੇ ਲੈਕਚਰ ਹਮੇਸ਼ਾ ਖੋਜ ਭਰਪੂਰ ਅਤੇ ਨੌਜਵਾਨ ਪੀੜ੍ਹੀ ਲਈ ਸਿੱਖਿਆ-



ਦਾਇਕ ਸਨ।

ਪ੍ਰੋ. ਜੋਗਿੰਦਰ ਸਿੰਘ ਇਕ ਅਡੋਲ ਸਿੱਖ ਦਾ ਰੂਪ ਸਨ। ਆਪਣੇ ਘਰ ਵਿਚ ਖੁਸ਼ੀ ਅਤੇ ਗਮੀ ਸਮੇਂ ਉਹ ਇਕ ਸਹੀ ਸਿੱਖ ਦਾ ਰੂਪ ਪ੍ਰਗਟ ਕਰਦੇ ਸਨ। ਆਪਣੀ ਧਰਮ ਪਤਨੀ ਦੇ ਸਵਰਗਵਾਸ ਹੋਣ 'ਤੇ ਅਤੇ ਹੋਰ ਰਿਸ਼ਤੇਦਾਰਾਂ ਦੇ ਜਾਣ 'ਤੇ ਕਦੇ ਡੋਲੇ ਨਹੀਂ। ਆਪਣੇ ਦੋਹਤੇ ਅਤੇ ਪੋਤੇ ਦੇ ਜਨਮ ਦਿਨ ਨੂੰ ਆਮ ਕਰਕੇ ਗੁਰੂ ਦੇ ਧੰਨਵਾਦ ਵਿਚ ਹੀ ਮਨਾਉਂਦੇ ਅਤੇ ਕਦੇ ਵੀ ਵੱਖਰੀ ਖੁਸ਼ੀ ਦਾ ਸਮਾਗਮ ਨਾ ਰਚਦੇ। ਉਨ੍ਹਾਂ ਦਾ ਕਥਨ ਸੀ ਕਿ ਹਰ ਸਿੱਖ ਹਰ ਹਾਲਤ ਵਿਚ ਗੁਰੂ ਦਾ ਸ਼ੁਕਰ ਮਨਾਏ ਅਤੇ ਖੁਸ਼ੀ ਅਤੇ ਗ਼ਮੀ ਗੁਰੂ ਦੀ ਬਖਸ਼ਿਸ਼ ਤੇ ਭਾਣਾ ਸਮਝੇ।

ਅੱਜ ਉਨ੍ਹਾਂ ਦੀ ਅੰਤਿਮ ਅਰਦਾਸ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਰਕਾਬ ਗੰਜ ਸਾਹਿਬ ਵਿਖੇ ਕੀਤੀ ਜਾ ਰਹੀ ਹੈ, ਜਿਥੇ ਉਨ੍ਹਾਂ ਦੇ ਸਦੀਵੀਂ ਵਿਛੋੜੇ ਤੇ ਦਿੱਲੀ ਦੀਆਂ ਸੰਗਤਾਂ ਉਨ੍ਹਾਂ ਦੀ ਯਾਦ ਵਿਚ ਮਿਲ ਬੈਠਣਗੀਆਂ।

ਮੈਂ ਅਜਿਹੀ ਮਹਾਨ ਆਤਮਾ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

(25 ਅਪ੍ਰੈਲ 2002)

# 62

# ਇਕ ਖੁੱਲ੍ਹਾ ਖ਼ਤ ਸਿੰਘ ਸਾਹਿਬ ਪ੍ਰੋ. ਦਰਸ਼ਨ ਸਿੰਘ ਦੇ ਨਾਮ

ਬੜੇ ਚਿਰ ਮਗਰੋਂ 30 ਜਨਵਰੀ ਨੂੰ ਦਿੱਲੀ ਵਿਖੇ ਗੁਰਦੁਆਰਾ ਗ੍ਰੇਟਰ ਕੈਲਾਸ਼ ਵਿਚ ਤੁਹਾਡੇ ਦਰਸ਼ਨ ਦਾ ਮੌਕਾ ਮਿਲਿਆ। ਥੋੜ੍ਹੀ ਜਿਹੀ ਮਿਲਣੀ ਵਿਚ ਕੁਝ ਵਿਚਾਰ ਸਾਂਝੇ ਕੀਤੇ। ਮੈਂ ਇਹ ਗੁਸਤਾਖ਼ੀ ਕਰ ਰਿਹਾ ਹਾਂ ਕਿ ਇਨ੍ਹਾਂ ਵਿਚਾਰਾਂ ਨੂੰ ਤੁਹਾਡੇ ਤੱਕ ਇਸ ਤਰੀਕੇ ਨਾਲ ਭੇਜ ਰਿਹਾ ਹਾਂ–ਇਹ ਇਸ ਲਈ ਕੀਤਾ ਹੈ ਤਾਂ ਜੋ ਇਨ੍ਹਾਂ ਵਿਚਾਰਾਂ ਬਾਰੇ ਲੋਕ ਰਾਇ ਬਣ ਸਕਣ ਅਤੇ ਜੇ ਸਾਰੀ ਕੌਮ ਇਸ ਸਾਂਝੇ ਮਸਲੇ ਬਾਰੇ ਸੋਚ ਸਕੇ। ਉਮੀਦ ਹੈ ਕਿ ਤੁਸੀਂ ਇਸ ਅਵੱਗਿਆ ਨੂੰ ਮੁਆਫ਼ ਕਰੋਗੇ।

ਮੈਂ ਜਦੋਂ ਦੀ ਹੋਸ਼ ਸੰਭਾਲੀ ਹੈ, ਉਦੋਂ ਦਾ ਸਿਆਸਤ ਨਾਲ ਮੇਰਾ ਨਾਤਾ ਰਿਹਾ ਹੈ। ਮੈਂ 36 ਸਾਲ ਪੰਜਾਬ ਸਰਕਾਰ ਅਤੇ ਭਾਰਤ ਸਰਕਾਰ ਦੀ ਨੌਕਰੀ ਵੀ ਕੀਤੀ ਹੈ, ਜਿਸ ਵਿਚ ਸਰਬ–ਉੱਚ ਸਥਾਨਾਂ 'ਤੇ ਵੀ ਰਹਿਣ ਦਾ ਮੌਕਾ ਮਿਲਿਆ। ਉਦੋਂ ਵੀ ਸਿਆਸਤ ਦੀ ਜਾਣਕਾਰੀ ਰੱਖਦਾ ਰਿਹਾ। ਇਸ ਲਈ 1950 ਤੋਂ ਵਾਪਰੀਆਂ ਸਾਰੀਆਂ ਘਟਨਾਵਾਂ ਦਾ ਮੈਨੂੰ ਭਲੀ ਭਾਂਤ ਗਿਆਨ ਹੈ। ਪੰਥਕ ਲੀਡਰਾਂ ਅਤੇ ਧਾਰਮਿਕ ਹਸਤੀਆਂ ਦੇ ਨੇੜੇ ਹੋਣ ਦਾ ਵੀ ਮੈਨੂੰ ਮਾਣ ਰਿਹਾ ਹੈ। ਇਹ ਮੈਂ ਇਸ ਲਈ ਲਿਖਿਆ ਹੈ ਤਾਂ ਜੋ ਮੇਰੀ ਗੱਲ ਵਿਚ ਵਜਨ ਮਹਿਸੂਸ ਹੋਵੇ।

ਗੱਲ ਮੈਂ ਲੰਬੀ ਨਹੀਂ ਕਰਨੀ ਕਿਉਂਕਿ ਤੁਸੀਂ ਮੇਰੇ ਤੋਂ ਕਈ ਗੁਣਾਂ ਵਧ ਸਮਝ ਵਾਲੇ ਹੋ। ਤੁਸੀਂ ਹਰ ਪੱਖ ਛੇਤੀ ਭਾਂਪ ਜਾਵੋਗੇ। ਭਾਰਤ ਦੀ ਆਜ਼ਾਦੀ ਪਿਛੋਂ ਸਿੱਖਾਂ ਦੇ ਭਾਰਤ ਸਰਕਾਰ ਪ੍ਰਤੀ ਸਬੰਧ ਆਰੰਭ ਤੋਂ ਹੀ ਵਿਗੜ ਗਏ। ਮਾਸਟਰ ਤਾਰਾ ਸਿੰਘ ਜੀ ਦੀ ਗ੍ਰਿਫ਼ਤਾਰੀ 1949 ਵਿਚ ਦਿੱਲੀ ਕਾਨਫਰੰਸ ਤੋਂ ਹੀ ਹੋ ਗਈ ਅਤੇ ਮੋਰਚਾ ਲੱਗ ਗਿਆ। ਪੰਡਿਤ ਜਵਾਹਰ ਲਾਲ ਨਹਿਰੂ ਵੀ ਗਰਮ ਸੁਭਾਅ ਦੇ ਸਨ, ਉਹ ਭੁੱਲ ਗਏ ਕਿ ਸਿੱਖਾਂ, ਖ਼ਾਸ ਕਰਕੇ ਅਕਾਲੀਆਂ ਨੇ ਕਿਵੇਂ ਉਨ੍ਹਾਂ ਦਾ ਸਾਥ ਦਿਤਾ–ਜੰਗੇ ਆਜ਼ਾਦੀ ਵਿਚ। ਵਿਧਾਨ ਅਪਨਾਉਣ ਵਕਤ ਸਿੱਖ ਮੈਂਬਰਾਂ ਨੇ ਦਸਤਖ਼ਤ ਨਾ ਕੀਤੇ। ਇਹ ਲੜਾਈ ਵਧਦੀ ਗਈ। 1952 ਵਿਚ ਚੋਣਾਂ ਵਿਚ ਅਕਾਲੀ ਸਰਕਾਰ ਪੈਪਸੂ ਵਿਚ ਬਣ ਗਈ, ਜੋ ਇਕ ਸਾਲ ਪਿਛੋਂ ਤੋੜ ਦਿਤੀ ਗਈ। ਪੰਡਿਤ ਨਹਿਰੂ ਨੂੰ ਫਤਹਿਗੜ੍ਹ ਸਾਹਿਬ ਵਿਖੇ ਬੋਲਣ ਤੋਂ ਰੋਕ ਕੇ ਲੜਾਈ ਵਿਚ ਵਾਧਾ ਹੋ ਗਿਆ। ਫਿਰ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਮੁੱਖ ਮੰਤਰੀ ਬਣਨ ਨਾਲ ਹਾਲਾਤ ਹੋਰ ਵਿਗੜ ਗਏ। ਪੰਜਾਬੀ ਸੂਬੇ ਦੇ ਮੋਰਚੇ ਲੱਗੇ, ਤਸ਼ੱਦਦ ਹੋਏ, ਅਖੀਰ ਇੰਦਰਾ ਗਾਂਧੀ ਨੇ ਪੰਜਾਬ ਵੰਡ ਦਿਤਾ। ਅਕਾਲੀ ਸਰਕਾਰ ਪੰਜਾਬ ਵਿਚ 1967 ਵਿਚ ਬਣ ਗਈ। ਸੈਂਟਰ ਸਰਕਾਰ ਨੇ ਇਹ ਤੋੜ ਦਿਤੀ। ਫਿਰ ਅਕਾਲੀ ਸਰਕਾਰ, ਫਿਰ



ਰਾਸ਼ਟਰਪਤੀ ਰਾਜ–ਇਸ ਤਰ੍ਹਾਂ ਕਈ ਵਾਰੀ ਹੋਇਆ। ਇਕ ਵਾਰੀ ਕਾਂਗਰਸ ਅਕਾਲੀ ਸੁਲਾਹ 1956 ਵਿਚ ਹੋਈ ਸੀ, ਜੋ ਛੇਤੀ ਹੀ ਟੁੱਟ ਗਈ। ਗਿਆਨੀ ਜ਼ੈਲ ਸਿੰਘ ਦੇ ਮੁੱਖ ਮੰਤਰੀ ਹੁੰਦਿਆਂ ਕਈ ਮੌਕੇ ਮਿਲੇ ਪਰ ਕੋਈ ਫੈਸਲਾ ਨਾ ਹੋਇਆ। ਤਿੰਨ ਸਾਲ (1977–80) ਅਕਾਲੀ ਫਿਰ ਰਾਜ ਕਰਦੇ ਰਹੇ। 1980 ਵਿਚ ਦਰਬਾਰਾ ਸਿੰਘ ਨੇ ਤਾਂ ਲੜਾਈ ਸਿਖ਼ਰ 'ਤੇ ਪਹੁੰਚਾ ਦਿੱਤੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਲਲਕਾਰ ਕੇ ਗੱਲ ਵਿਗਾੜ ਦਿੱਤੀ। ਅਖੀਰ ਬਲਿਊ ਸਟਾਰ ਦੀ ਦੁਖਦਾਈ ਘਟਨਾ, ਦਰਬਾਰ ਸਾਹਿਬ 'ਤੇ ਹਮਲਾ, ਅਕਾਲ ਤਖ਼ਤ ਦੀ ਤਬਾਹੀ ਹੋਈ।

ਇਹ ਸਾਰਾ ਇਤਿਹਾਸ ਇਸ ਲਈ ਅੰਕਤ ਕੀਤਾ ਹੈ ਕਿ ਅਸੀਂ 45 ਸਾਲ ਲੜਾਈ ਵਿਚ ਲੰਘਾਏ ਤੇ ਸਭ ਕੁਝ ਗਵਾ ਬੈਠੇ। ਕੋਈ ਵਕਤ ਸੀ ਸਿੱਖਾਂ ਦਾ ਸਾਰੇ ਭਾਰਤ ਵਿਚ ਸਨਮਾਨ ਸੀ, ਭੈਅ ਸੀ। ਹਰ ਕੋਈ ਸਿੱਖ ਨੂੰ ਆਪਣਾ ਰਾਖਾ ਸਮਝਦਾ ਸੀ ਪਰ ਸਿਆਸੀ ਲੜਾਈ ਨੇ ਸਿੱਖਾਂ ਦਾ ਅਕਸ ਵਿਗਾੜ ਕੇ ਖਾੜਕੂਆਂ ਵਾਲਾ ਬਣਾ ਦਿਤਾ। ਹਰ ਪਾਸੇ ਸਾਡੇ ਖ਼ਿਲਾਫ਼ ਭੰਡੀ ਪ੍ਰਚਾਰ ਹੋਇਆ, ਸਾਡੀ ਆਰਥਿਕ ਤਬਾਹੀ ਹੋਈ, ਜੋ ਹੁਣ ਵੀ ਹੋ ਰਹੀ ਹੈ ਤੇ ਹੋਰ ਵੀ ਹੋਣ ਦੀ ਸੰਭਾਵਨਾ ਹੈ। ਧਾਰਮਿਕ ਪੱਖੋਂ ਅਸੀਂ ਨੁਕਸਾਨ ਉਠਾਇਆ ਹੈ। ਪਤਿੱਤ–ਪੁਣੇ ਦੀ ਲਹਿਰ ਜ਼ੋਰਾਂ 'ਤੇ ਹੈ, ਟਰੱਕ ਡਰਾਈਵਰ, ਟੈਕਸੀ ਡਰਾਈਵਰ ਜੋ ਕਦੇ ਪੱਕੇ ਸਿੱਖ ਸਨ, ਅੱਜ ਵਧੇਰੇ ਬਿਨਾਂ ਕੇਸਾਂ ਤੋਂ ਹਨ। ਅਮੀਰ ਸਿੱਖ ਪਤਿਤ ਹੋਣ ਨੂੰ ਆਪਣਾ ਫ਼ਖ਼ਰ ਸਮਝ ਰਹੇ ਹਨ। ਵੱਡੇ ਅਫ਼ਸਰ ਬਹੁਗਿਣਤੀ ਵਿਚ ਆਪ ਆਪਣੇ ਬੱਚਿਆਂ ਨੂੰ ਪਤਿਤ ਕਰ ਰਹੇ ਹਨ। ਤੁਸੀਂ ਸਾਰੇ ਪੰਜਾਬ ਦੇ ਅਫ਼ਸਰਾਂ ਨੂੰ ਵੇਖ ਲਵੋ, ਨਤੀਜਾ ਸਾਹਮਣੇ ਹੈ। ਹਰ ਸਿੱਖ ਸਿਆਸਤ ਵਿਚ ਮਗਨ ਹੈ। ਉਸ ਨੂੰ ਧਰਮ ਦੀ ਪਕੜ ਨਹੀਂ। ਸਿੱਖੀ ਰਹਿਤ, ਸਿੱਖ ਪਰੰਪਰਾਵਾਂ, ਸਿੱਖ ਸਿਧਾਂਤ ਅੱਜ ਪਿੱਛੇ ਰਹਿ ਚੁੱਕਿਆ ਹੈ। ਸਾਰੇ ਆਗੂ ਹਰ ਸਟੇਜ 'ਤੇ ਕੇਵਲ ਸਿਆਸੀ ਜੰਗ ਦੀ ਗੱਲ ਕਰਦੇ ਹਨ। ਕਿਸੇ ਨੂੰ ਵਕਤ ਨਹੀਂ ਕਿ ਧਰਮ ਦੀ ਵਿਆਖਿਆ ਕਰੇ ਸਿਆਸੀ ਆਗੂ ਵੀ ਆਪਸ ਵਿਚ ਧਰਮ ਯੁੱਧ ਕਰ ਰਹੇ ਹਨ। ਭਰਾ ਮਾਰੂ ਜੰਗ ਵਿਚ ਮਗਨ ਹਨ।

ਇਸ ਦਿਸ਼ਾ ਵਿਚ ਕੌਮ ਨੂੰ ਲੋੜ ਹੈ ਕਿ ਕੋਈ ਧਾਰਮਿਕ ਹਸਤੀਆਂ ਅੱਗੇ ਆਉਣ, ਜਿਨ੍ਹਾਂ ਦਾ ਸਿਆਸਤ ਨਾਲ ਕੋਈ ਵਾਸਤਾ ਨਾ ਹੋਵੇ। ਜੋ ਵੀ ਸਿਆਸੀ ਗੱਲ ਕਰੇਗਾ ਉਹ ਫਿਰ ਕਿਸੇ ਬਹਿਸ ਵਿਚ ਪਵੇਗਾ। ਧਾਰਮਿਕ ਹਸਤੀ ਦਾ ਸਨਮਾਨ ਵਧੇਗਾ। ਸਾਰੇ ਸਿੱਖ ਉਸ ਦੀ ਇੱਜ਼ਤ ਕਰਨਗੇ। ਉਹ ਸੱਚੀ ਸੇਵਾ ਕਰ ਸਕੇਗਾ। ਸਾਰਾ ਇਤਿਹਾਸ ਪੜ੍ਹ ਲਵੋ, ਧਾਰਮਿਕ ਹਸਤੀਆਂ ਹੀ ਕੌਮਾਂ ਨੂੰ ਅੱਗੇ ਲਿਜਾਂਦੀਆਂ ਹਨ। ਲੋੜ ਹੈ ਪੱਕੇ ਤੇ ਸੱਚੇ ਸਿੱਖ ਬਣਨ ਦੀ। ਸਿਆਸੀ ਖ਼ਿਆਲ ਕੋਈ ਵੀ ਹੋਵੇ, ਅੱਜ ਅਸੀਂ ਧਰਮ ਤੇ ਸਿਆਸਤ ਦੇ ਸੁਮੇਲ ਨੂੰ ਗਲਤ ਰੰਗਤ ਦਿਤੀ ਹੈ, ਜਿਸ ਨਾਲ ਸਾਰਾ ਨੁਕਸਾਨ ਕੌਮ ਨੂੰ ਹੋਇਆ ਹੈ। ਕਦੇ ਸੋਚਿਆ ਹੈ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ, ਗਿਆਨੀ ਜ਼ੈਲ ਸਿੰਘ, ਸ. ਬੂਟਾ ਸਿੰਘ, ਐਸ. ਐਸ. ਆਹਲੂਵਾਲੀਆ ਕਿੰਨੇ ਪੱਕੇ ਸਿੱਖ ਹਨ। ਅਸੀਂ ਬਖੇੜੇ ਪਾ ਕੇ ਸਿੱਖੀ ਦਾ ਨੁਕਸਾਨ ਕੀਤਾ। ਧਾਰਮਿਕ ਆਗੂਆਂ ਨੂੰ ਚਾਹੀਦਾ ਹੈ ਕਿ ਸਿੱਖੀ ਦੇ ਨਾਤੇ ਉਹ ਮੁੜ ਇਕੱਠੇ ਹੋਣ। ਸਿਆਸੀ ਏਕਤਾ ਦਾ ਕੰਮ ਸਿਆਸੀ ਨੇਤਾਵਾਂ ਦਾ ਹੈ। ਉਸ ਨੂੰ ਪੰਥਕ ਆਖ ਕੇ ਅਸੀਂ ਸਿੱਖ ਅਸੂਲਾਂ 'ਤੇ ਖ਼ਰੇ ਨਹੀਂ ਉਤਰਦੇ। ਇਹ ਮਸਲਾ ਲੰਬਾ ਹੈ ਤੇ ਵਿਚਾਰਨਯੋਗ ਹੈ।

ਅੱਜ ਜਦ ਅਸੀਂ ਧਾਰਮਿਕ ਨੇਤਾਵਾਂ ਵੱਲ ਝਾਤੀ ਮਾਰੀਏ ਤਾਂ ਉਨ੍ਹਾਂ ਦੀ ਗਿਣਤੀ ਬਹੁਤ ਘੱਟ ਹੈ। ਉਨ੍ਹਾਂ ਵਿਚੋਂ ਤੁਸੀਂ ਇਕ ਹੋ। ਵਾਹਿਗੁਰੂ ਨੇ ਤੁਹਾਨੂੰ ਸ਼ਖ਼ਸੀਅਤ, ਸੁਭਾਅ, ਕੀਰਤਨ ਕਰਨ ਦਾ ਪੂਰਾ ਗਿਆਨ, ਵਿਆਖਿਆ ਕਰਨ ਦੀ ਸ਼ਕਤੀ ਬਖਸ਼ੀ ਹੈ। ਸੰਗਤਾਂ ਨੇ ਤੁਹਾਨੂੰ ਹਮੇਸ਼ਾ ਸਤਿਕਾਰ ਦਿੱਤਾ ਹੈ। ਮੋਖ ਵੀ ਰੱਜ ਕੇ ਦਿੱਤਾ। ਤੁਹਾਡੀ ਕੋਈ ਹੁਣ ਨਿੱਜੀ ਲੋੜ ਨਹੀਂ ਹੈ, ਪਰਿਵਾਰ ਸੁਖੀ ਹੈ। ਘਰ ਵਧੀਆ ਹੈ, ਅੱਜ ਲੋੜ ਹੈ ਕਿ ਤੁਸੀਂ ਉੱਠੋ, ਨਿਰੋਲ ਧਰਮ ਦਾ ਝੰਡਾ ਫੜੋ, ਕੀਰਤਨ ਦਾ ਵਹਾਓ ਚਲਾਓ, ਘਰ ਘਰ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਸੁਣਾਓ, ਸਿੱਖ ਬਣਾਓ ਤੇ ਸਿੰਘ ਸਜਾਓ। ਤੁਹਾਡੇ ਕੋਲ ਸ਼ਕਤੀ ਹੈ, ਇਸ ਨੂੰ ਹੋਰ ਕੰਮਾਂ ਵਿਚ ਜਾਇਆ ਨਾ ਕਰੋ। ਕਿਸੇ ਵੱਲ ਵੇਖੋ ਨਾ, ਆਪੇ ਤੁਹਾਡੇ ਨਾਲ ਸਹਿਯੋਗੀ ਲਗਣਗੇ। ਵੇਖੋ ਯੋਗੀ ਹਰਭਜਨ ਸਿੰਘ ਵੱਲ। ਕਿਵੇਂ ਇਕ ਸਿੱਖ ਨੇ ਹਜ਼ਾਰਾਂ ਅਮਰੀਕਨ ਸਿੰਘ ਸਜਾ ਦਿਤੇ। ਕੀ ਕਿਸੇ ਉਸ ਦੀ ਮਦਦ ਕੀਤੀ? ਇਕੱਲੇ ਨੇ ਹੰਭਲਾ ਮਾਰਿਆ ਤੇ ਕ੍ਰਿਸ਼ਮਾ ਕਰ ਵਿਖਾਇਆ। ਤੁਸੀਂ ਆਪ ਵੇਖਕੇ ਆਏ ਹੋ।

ਪ੍ਰੋਫੈਸਰ ਸਾਹਿਬ! ਵਕਤ ਥੋੜ੍ਹਾ ਹੈ, ਲੋੜ ਜ਼ਿਆਦਾ ਹੈ। ਗੁਰੂ ਤੁਹਾਡੇ ਅੰਗ ਸੰਗ ਹੈ, ਸਿਆਸਤ ਤੋਂ ਦੂਰ ਰਵ੍ਹੋ ਤੇ ਨਿੱਤਰੋ। ਕੌਮ ਨੂੰ ਤੁਹਾਡੀ ਸੇਧ ਦੀ ਲੋੜ ਹੈ। ਨੁਕਤਾਚੀਨੀ ਤਾਂ ਹਮੇਸ਼ਾ ਹੁੰਦੀ ਹੀ ਹੈ। ਹਾਥੀ ਚਲਦੇ ਰਹਿੰਦੇ ਹਨ, ਭੌਂਕਣ ਵਾਲੇ ਥੱਕ ਜਾਂਦੇ ਹਨ। ਜਦ ਤੁਸੀਂ ਇਹ ਰਸਤਾ ਫੜ ਲਿਆ, ਤੁਹਾਨੂੰ ਵੇਖ ਕੇ ਹੋਰ ਵੀ ਕਈ ਅੱਗੇ ਆਉਣਗੇ। ਮੈਂ ਬੜੇ ਸੂਝਵਾਨ ਸਿੱਖਾਂ ਨਾਲ ਗੱਲ ਕੀਤੀ ਹੈ ਜਦ ਤੁਸੀਂ ਆਪਣੇ ਪ੍ਰੋਗਰਾਮ ਦਾ ਐਲਾਨ ਕਰੋਗੇ, ਆਪੇ ਸ਼ਰਧਾਲੂਆਂ ਦੀਆਂ ਸੰਸਥਾਵਾਂ ਬਣ ਜਾਣਗੀਆਂ। ਜਦ ਤੁਸੀਂ ਸੁਨੇਹਾ ਕੇਵਲ ਗੁਰੂ ਦੇ ਨਾਂ ਦਾ ਦੇਣ ਲਗ ਜਾਵੋਗੇ ਤਾਂ ਸਾਰੇ ਰਾਹ ਖੁੱਲ੍ਹ ਜਾਣਗੇ। ਤੁਹਾਡੇ ਲਈ ਇਹ ਕੰਮ ਕੋਈ ਔਖਾ ਨਹੀਂ। ਤੁਸੀਂ ਸਭ ਤੋਂ ਉੱਚੀ ਪਦਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵਜੋਂ ਸੁਸ਼ੋਭਤ ਰਹਿ ਚੁੱਕੇ ਹੋ, ਤੁਹਾਨੂੰ ਕਿਹੜੀ ਗੱਲ ਦਾ ਨਹੀਂ ਪਤਾ। ਮੈਂ ਤਾਂ ਕੇਵਲ ਤੁਹਾਨੂੰ ਟੁੰਬ ਰਿਹਾ ਹਾਂ। ਸਿੱਖਾਂ ਦੇ ਮੁਰਾਰੀ ਬਾਬੂ, ਆਸਾ ਰਾਮ ਬਣੋ।

ਉਮੀਦ ਹੈ ਤੁਸੀਂ ਵਿਚਾਰ ਕੇ ਛੇਤੀ ਫੈਸਲਾ ਕਰੋਗੇ। ਫਿਰ ਵੀ ਖ਼ਿਮਾ ਦਾ ਜਾਚਕ ਹਾਂ।

(13 ਫਰਵਰੀ 1996)

* * *



# ਸ੍ਰ. ਤਰਲੋਚਨ ਸਿੰਘ ਦਾ ਜੀਵਨ ਵੇਰਵਾ

ਸ੍ਰ : ਤਰਲੋਚਨ ਸਿੰਘ, ਮੈਂਬਰ, ਰਾਜ ਸਭਾ ਅਤੇ ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ (ਦਰਜਾ : ਕੇਂਦਰੀ ਮੰਤਰੀ, ਭਾਰਤ ਸਰਕਾਰ)

- ਜਨਮ : 28 ਜੁਲਾਈ 1933
- ਜਨਮ ਅਸਥਾਨ : ਪਿੰਡ : ਢੁਡਿਆਲ, ਜ਼ਿਲ੍ਹਾ: ਜੇਹਲਮ (ਹੁਣ ਪਾਕਿਸਤਾਨ)
- ਵਿਦਿਅਕ ਯੋਗਤਾ : ਐਮ. ਏ. (ਇਕਨੌਮਿਕਸ) ਮਹਿੰਦਰਾ ਕਾਲਜ, ਪਟਿਆਲਾ–1955

**ਅਹੁਦੇ :**

- ਜ਼ਿਲ੍ਹਾ ਲੋਕ ਸੰਪਰਕ ਅਧਿਕਾਰੀ, ਪੰਜਾਬ ਸਰਕਾਰ –1957
- ਲੋਕ ਸੰਪਰਕ ਅਧਿਕਾਰੀ – ਭਾਖੜਾ ਡੈਮ –1958–60
- ਜ਼ਿਲ੍ਹਾ ਲੋਕ ਸੰਪਰਕ ਅਫਸਰ, ਨਾਰਨੌਲ, ਅੰਬਾਲਾ, ਪਟਿਆਲਾ ਅਤੇ ਫਿਰੋਜ਼ਪੁਰ–1960–72
- ਸੰਯੁਕਤ ਸਕੱਤਰ, (ਵਿਕਾਸ) ਪੰਜਾਬ ਮਾਰਕਫੈੱਡ–1972–77
- ਸੰਯੁਕਤ ਨਿਰਦੇਸ਼ਕ, ਲੋਕ ਸੰਪਰਕ ਵਿਭਾਗ, ਪੰਜਾਬ–1977–80
- ਐਡੀਸ਼ਨਲ ਡਾਇਰੈਕਟਰ, ਟੂਰਿਜ਼ਮ, ਕਲਚਰ, ਆਜਾਇਬ ਘਰ ਅਤੇ ਆਰਕੇਲੌਜੀ ਵਿਭਾਗ, ਪੰਜਾਬ–1980–82
- ਨੌਵੀਆਂ ਏਸ਼ਿਆਈ ਖੇਡਾਂ, ਨਵੀਂ ਦਿੱਲੀ–1982
- ਰਾਸ਼ਟਰਪਤੀ ਜੀ ਦੇ ਪ੍ਰੈਸ ਸਕੱਤਰ–1983–87
- ਮੈਨੇਜਿੰਗ ਡਾਇਰੈਕਟਰ, ਦਿੱਲੀ ਟੂਰਿਜ਼ਮ ਡਿਵੈਲਪਮੈਂਟ ਕਾਰਪੋਰੇਸ਼ਨ, ਨਵੀਂ ਦਿੱਲੀ–1987–93
- ਸਲਾਹਕਾਰ, ਟੂਰਿਜ਼ਮ ਵਿਭਾਗ, ਭਾਰਤ ਸਰਕਾਰ–1993–94
- ਪ੍ਰਧਾਨ, ਵਿੰਪੀ ਇੰਟਰਨੈਸ਼ਨਲ (ਇੰਡੀਆ)–1994–97
- ਚੇਅਰਮੈਨ, ਦਿੱਲੀ ਟੂਰਿਜ਼ਮ ਅਤੇ ਟ੍ਰਾਂਸਪੋਰਟੇਸ਼ਨ ਡਿਵੈਲਪਮੈਂਟ ਕਾਰਪੋਰੇਸ਼ਨ–1997–99
- ਚੇਅਰਮੈਨ, ਪਬਲਿਸਿਟੀ ਤੇ ਪਬਲਿਕ ਰਿਲੇਸ਼ਨ ਕਮੇਟੀ, ਪ੍ਰਥਮ ਐਫਰੋ–ਏਸ਼ੀਅਨ ਖੇਡਾਂ–ਹੈਦਰਾਬਾਦ–2001

- ਵਾਈਸ ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ- ਜਨਵਰੀ 2000 ਤੋਂ ਜਨਵਰੀ 2003 (ਦਰਜਾ ਕੇਂਦਰੀ ਰਾਜ ਮੰਤਰੀ, ਭਾਰਤ ਸਰਕਾਰ)
- ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ, ਭਾਰਤ ਸਰਕਾਰ-ਫਰਵਰੀ 2003 ਤੋਂ......
- ਮੈਂਬਰ : ਮਨੁੱਖੀ ਹੱਕਾਂ ਬਾਰੇ ਕੌਮੀ ਕਮਿਸ਼ਨ, ਭਾਰਤ ਸਰਕਾਰ।
- ਮੈਂਬਰ : ਆਬਾਦੀ ਬਾਰੇ ਕੌਮੀ ਕਮਿਸ਼ਨ, ਭਾਰਤ ਸਰਕਾਰ।
- ਮੈਂਬਰ, ਸਿੰਡੀਕੇਟ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1996 ਤੋਂ 2001
- ਮੈਂਬਰ, ਸੈਨੇਟ, ਪੰਜਾਬੀ ਯੂਨੀਵਰਸਿਟੀ-1974-77
- ਟਰੱਸਟੀ : ਮੀਰੀ ਪੀਰੀ ਅਕੈਡਮੀ, ਛੇਹਰਟਾ, ਅੰਮ੍ਰਿਤਸਰ।

**ਵਿਸ਼ੇਸ਼ ਪ੍ਰਾਪਤੀਆਂ:**

- 1993- ਰਾਸ਼ਟਰਪਤੀ ਵੱਲੋਂ ਏਸ਼ਿਆਡ ਵਸ਼ਿੱਸ਼ਟ ਜਯੋਤੀ ਐਵਾਰਡ।
- ਇੰਦਰਾ ਗਾਂਧੀ ਐਵਾਰਡ ਆਫ ਐਕਸੀਲੈਂਸ।
- ਪੰਜਾਬ ਸਰਕਾਰ ਵੱਲੋਂ ਪੰਜਾਬੀ ਸਭਿਆਚਾਰ ਦੀ ਤਰੱਕੀ ਲਈ ਵਿਸ਼ੇਸ਼ ਪੁਰਸਕਾਰ।

**ਖੇਡਾਂ ਨਾਲ ਸੰਬੰਧ:**

- ਵਾਈਸ ਪ੍ਰੈਜ਼ੀਡੈਂਟ: ਇੰਡੀਅਨ ਓਲੰਪਿਕ ਐਸੋਸੀਏਸ਼ਨ।
- ਉਪ ਪ੍ਰਧਾਨ, ਭਾਰਤੀ ਤੀਰ ਅੰਦਾਜੀ ਐਸੋਸੀਏਸ਼ਨ।
- ਮੈਂਬਰ, ਕਾਮਨ-ਵੈਲਥ ਗੇਮਜ਼ ਫੈਡਰੇਸ਼ਨ -1980-83

**ਭਾਰਤੀ ਓਲੰਪਿਕ ਐਸੋਸੀਏਸ਼ਨ ਦੇ ਵਿਸ਼ੇਸ਼ ਪ੍ਰਤੀਨਿਧ ਦੇ ਤੌਰ ਤੇ ਹੇਠ ਲਿਖੇ ਖੇਡ ਮੇਲਿਆਂ ਵਿਚ ਸ਼ਿਰਕਤ ਕੀਤੀ:**

- ਓਲੰਪਿਕ ਖੇਡਾਂ - ਮਿਊਨਿਖ -1972
- ਏਸ਼ੀਆਈ ਖੇਡਾਂ -ਤਹਿਰਾਨ- 1974
- ਕਾਮਨ ਵੈਲਥ ਖੇਡਾਂ - ਐਡਮੈਂਟਨ-(ਕਨੇਡਾ)- 1978
- ਓਲੰਪਿਕ ਖੇਡਾਂ - ਮਾਸਕੋ - 1980
- ਕਾਮਨ ਵੈਲਥ ਗੇਮਜ਼ - ਬਰਿਸਬੇਨ - (ਆਸਟ੍ਰੇਲੀਆ) -1982
- ਓਲੰਪਿਕ ਖੇਡਾਂ - ਲਾਸ ਏਜਲੱਸ - (ਅਮਰੀਕਾ) - 1984



- ਏਸ਼ੀਆਈ ਖੇਡਾਂ - ਸਿਓਲ - (ਕੋਰੀਆ) - 1986
- ਏਸ਼ੀਆਈ ਖੇਡਾਂ - ਬੀਜਿੰਗ - (ਚੀਨ)- 1990
- ਏਸ਼ੀਆਈ ਖੇਡਾਂ, ਬੈਂਕੌਂਕ - 1998
- ਕਾਮਨ ਵੈਲਥ ਖੇਡਾਂ - ਕੁਆਲਾਲੰਪੁਰ - 1998
- ਰਿਓ 'ਚ ਵਿਸ਼ਵ ਕੌਮਾਂਤਰੀ ਓਲੰਪਿਕ ਐਸੋਸੀਏਸ਼ਨ ਦੀ ਮੀਟਿੰਗ ਵਿਚ ਸ਼ਿਰਕਤ - ਬ੍ਰਾਜ਼ੀਲ-2000

**ਟੂਰਿਜ਼ਮ ਦੇ ਖੇਤਰ 'ਚ ਵਿਸ਼ੇਸ਼ ਪ੍ਰਾਪਤੀਆਂ :**

- ਹੌਜ਼ ਖਾਸ ਤੇ ਦਿੱਲੀ ਹਾਟ - ਸਭਿਆਚਾਰ ਪ੍ਰੋਜੈਕਟਾਂ ਦੀ ਰੂਪ-ਰੇਖਾ ਬਾਰੇ PATA ਇੰਟਰਨੈਸ਼ਨਲ ਗੋਲਡ ਪੁਰਸਕਾਰ।
- (ਹਵਾਈ) ਅਮਰੀਕਾ ਵਿਚ ਹੋਈ PATA ਟੂਰਿਜ਼ਮ ਕਾਨਫਰੰਸ ਵਿਚ ਸ਼ਿਰਕਤ -1993

**ਅੰਤਰ-ਰਾਸ਼ਟਰੀ ਪੰਜਾਬੀ ਕਾਨਫਰੰਸਾਂ ਵਿਚ ਸ਼ਿਰਕਤ:**

- ਅੰਤਰ-ਰਾਸ਼ਟਰੀ ਪੰਜਾਬੀ ਕਾਨਫਰੰਸ (ਨਿਊ ਯਾਰਕ) ਅਮਰੀਕਾ-1992
- ਅੰਤਰ-ਰਾਸ਼ਟਰੀ ਪੰਜਾਬੀ ਕਾਨਫਰੰਸ ਸ਼ਿਕਾਗੋ-ਅਮਰੀਕਾ -1995 ਆਦਿ।

**ਵਿਦੇਸ਼ੀ ਦੌਰੇ :**

- ਪੰਜਾਹ ਤੋਂ ਵੱਧ ਮੁਲਕਾਂ ਦੀ ਯਾਤਰਾ।